੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥




ਜੀਵਨ ਚਰਿੱਤ੍ਰ

# ਬਾਬਾ ਬੰਦਾ ਬਹਾਦਰ

ਦੋਹਰਾ—ਤੂੰ ਦਾਤਾ ਸਭ ਸ੍ਰਿਸ਼ਟ ਕਾ ਪੂਰਨ ਪੁਰਖ ਅਕਾਲ ॥
ਵਿਘਨ ਹਰ ਸਭ ਦਾਸ ਕੇ ਹੇ ਪ੍ਰਭ ਦੀਨ ਦਿਆਲ ॥

ਅਕਾਲ ਪੁਰਖ ਅੱਗੇ ਬੇਨਤੀ

ਮੇਰੀ ਬੇਨਤੀ ਪੁਰਖ ਅਕਾਲ ਅੱਗੇ ਕਰੀਂ ਦੁੱਖ ਦਰਿੱਦਰ ਦੂਰ ਮੇਰੇ
ਮੇਰੇ ਸਿਰ ਤੇ ਆਪਣਾ ਹੱਥ ਰੱਖੀਂ ਬਖਸ਼ ਦਈਂ ਜੋ ਹੋਇ ਕਸੂਰ ਮੇਰੇ
ਤੇਰੇ ਸ਼ਰਨ ਫੜੀ ਮੇਰੀ ਲਾਜ ਰੱਖੀਂ ਸਿਅਰ ਹੋਣ ਜਹਾਨ ਮਸ਼ਹੂਰ ਮੇਰੇ
ਰੱਖੀਂ ਕਲਮ ਦੇ ਵਿਚ ਤਾਸੀਰ ਪੂਰੀ ਸੁਖਨ ਸਭ ਨੂੰ ਹੋਣ ਮਨਜ਼ੂਰ ਮੇਰੇ
ਮੇਰੇ ਵੱਲ ਗੁਨਾਹਾਂ ਨ ਨਿਗ੍ਹਾ ਮਾਰੀਂ ਕਦਮ ਮੁੱਢ ਤੋਂ ਹੈਨ ਕਰੂਰ ਮੇਰੇ
ਬਖਸ਼ਨਹਾਰ ਤੂੰ ਆਪਣਾ ਬਿਰਦ ਪਾਲੀਂ ਕਰੀਂ ਰਹਿਮ ਰਹੀਮ ਗਫੂਰ ਮੇਰੇ
ਮੇਰੇ ਖੁਦੀ ਦੇ ਪੜਦੇ ਦੂਰ ਕਰੀਂ ਅੰਦਰ ਨਾਮ ਦਾ ਹੋਇ ਜ਼ਹੂਰ ਮੇਰੇ
ਗੁਨ੍ਹਾਗਾਰ ਮੈਂ ਬਹੁਤ ਕਰਤਾਰ ਸਿੰਘਾ ਕਰੀਂ ਮੁਆਫ ਕਸੂਰ ਜ਼ਰੂਰ ਮੇਰੇ

ਸਤਿਗੁਰਾਂ ਅਗੇ ਬੇਨਤੀ

ਦਸਾਂ ਗੁਰਾਂ ਤਾਈਂ ਨਮਸ਼ਕਾਰ ਮੇਰੀ ਜਿਨ੍ਹਾਂ ਜੱਗ ਤੇ ਬੜੇ ਉਪਕਾਰ ਕੀਤੇ
ਦਸੇ ਰੂਪ ਧਾਰੇ ਵੱਖੋ ਵੱਖ ਸੋਹਣੇ ਨਾਮ ਦਾਨ ਇਸ਼ਨਾਨ ਪ੍ਰਚਾਰ ਕੀਤੇ
ਰਾਜ ਜੋਗ ਕਮਾਇਆ ਵਿਚ ਦੁਨੀਆਂ ਗ੍ਰਿਸਤ ਵਿਚ ਉਦਾਸ ਵਿਹਾਰ ਕੀਤੇ
ਜੋ ਸ਼ਰਨ ਆਇਆ ਲਾਇਆ ਕੰਠ ਉਸਨੂੰ ਲੱਖਾਂ ਡੁਬਦਿਆਂ ਦੇ ਬੇੜੇ ਪਾਰ ਕੀਤੇ
ਜਿਦ੍ਹੇ ਵੱਲ ਕੀਤੀ ਨਿਗ੍ਹਾ ਮਿਹਰ ਦੀ ਜੀ ਉੱਜਲ ਉਨ੍ਹਾਂ ਦੇ ਨਾਮ ਸੰਸਾਰ ਕੀਤੇ
ਬਾਣੀ ਰੂਪ ਕਰਕੇ ਬਰਖਾ ਜੱਗ ਅੰਦਰ ਸੜਦੇ ਤਪਤ ਹਿਰਦੇ ਠੰਢੇ ਠਾਰ ਕੀਤੇ

ਮੁਸਲਮਾਨ ਹਿੰਦੂ ਇਕਸੇ ਨਜ਼ਰ ਦੇਖੇ ਵੈਰ ਭਾਵ ਵਿਚੋਂ ਕੱਢ ਬਾਹਰ ਕੀਤੇ
ਇਕੋ ਨੂਰ ਜ਼ਹੂਰ ਕਰਤਾਰ ਸਿੰਘਾ ਸਾਂਝੀਵਾਲ ਸਾਰੇ ਦਰਬਾਰ ਕੀਤੇ
ਜਿਵੇਂ ਪਿਛਲੀਆਂ ਸੰਗਤਾਂ ਤਾਰੀਆਂ ਨੇ ਓਸੇ ਤਰ੍ਹਾਂਹੀ ਮੈਨੂੰ ਤਰਾਉ ਗੁਰ ਜੀ
ਰੇਠੇ ਹੋਏ ਮਿੱਠੇ ਡਿੱਠੇ ਆਪ ਅੱਖੀਂ ਔਗਣ ਮੇਰੇ ਵੀ ਓਵੇਂ ਗੁਵਾਉ ਗੁਰ ਜੀ
ਕੌਡੇ ਰਾਖਸ਼ ਜਹੇ ਜਿਵੇਂ ਤਾਰ ਦਿਤੇ ਪਾਰ ਉਵੇਂ ਹੀ ਮੈਨੂੰ ਲੰਘਾਉ ਗੁਰ ਜੀ
ਘੋਆ ਜੱਟ ਤੇ ਭੂਮੀਆਂ ਤਾਰਿਆ ਜਿਉਂ ਮਨ ਚੋਰੀਉਂ ਮੇਰਾ ਹਟਾਉ ਗੁਰ ਜੀ
ਅਰਬ ਜਾ ਜਿਉਂ ਮੱਕੇ ਨੂੰ ਫੇਰਿਆ ਸੀ ਚਿੱਤਐਬਾਂਤੋਂ ਮੇਰਾ ਫਿਰਾਉ ਗੁਰ ਜੀ
ਜਿਵੇਂ ਛੱਪੜਾਂ ਤੋਂ ਸਰ ਕਰ ਦਿਤੇ ਭਰੋ ਮੇਰਾ ਵੀ ਰਿਦਾ ਤਲਾਉ ਗੁਰ ਜੀ
ਕੀਤੀ ਦੀਨਾਂ ਦੀਰਖਯਾ ਦੁਸਟ ਮਾਰੇ ਮੇਰੇ ਮਾਰਕੇ ਵਿਘਨ ਨਸਾਉ ਗੁਰ ਜੀ
ਜੋਰ ਤੋੜਿਆ ਜਿਸ ਤਰ੍ਹਾਂ ਜ਼ਾਲਮਾਂ ਦਾ ਤਿਵੇਂ ਕਾਮ ਕ੍ਰੋਧ ਤੁੜਾਉ ਗੁਰ ਜੀ
ਪੰਜ ਦੁਸ਼ਟ ਮੈਨੂੰ ਮਾਰ, ਜਾਣ ਨਾਹੀਂ ਜਾਣ ਦੀਨ ਅਨਾਥ ਬਚਾਉ ਗੁਰ ਜੀ
ਨਦੀ ਵਿਸ਼ੇਵਿਕਾਰ ਦੀ ਰੁੜਾਂਨਾ ਮੈਂ ਬੇੜਾਬੰਨੇ ਲੁਬਾਣੇ ਜਿਉਂ ਲਾਉ ਗੁਰ ਜੀ
ਮੈਂ ਅਨਾਥ ਫੜੀ ਸ਼ਰਨ ਜਗਤ ਗੁਰੂ ਮੇਰੀ ਪੱਤ ਸੰਸਾਰ ਰਖਾਉ ਗੁਰ ਜੀ
ਪੂਰਾ ਗ੍ਰੰਥ ਹੋ ਜਾਇ ਕਰਤਾਰ ਸਿੰਘਾ ਮਿਹਰ ਕਰਕੇ ਆਸ ਪੁਜਾਉ ਗੁਰ ਜੀ

ਸ੍ਰੀ ਦਸ਼ਮੇਸ਼ ਜੀ

ਕੀਤੀ ਮਿਹਰ ਜਿਸਤੇ ਤੁਸਾਂਦਿਆਲ ਹੋਕੇ ਦੁਖ ਦਰਦਤੇ ਵਿਘਨ ਗੁਆ ਦਿੱਤੇ
ਦਿਉ ਤੇ ਰਾਖਸ਼ਾਂ ਤੋਂ ਪਲਾਂ ਵਿਚ ਕੀਤੇ ਡਾਕੂ ਚੋਰਾਂ ਤੋਂ ਭਗਤ ਬਣਾ ਦਿੱਤੇ
ਕਾਗਾਂ ਭੇੜਿਆਂ ਤੋਂ ਕੀਤੇ ਹੰਸ ਉੱਚੇ ਮਲ ਭੱਖੀਆਂ ਮੋਤੀ ਚੁਗਾ ਦਿੱਤੇ
ਨਰਕਾਂ ਵਿਚ ਪੈਂਦੇ ਧੂਹ ਕੇ ਕੱਢ ਲਏ ਪਾਪ ਮੇਟ ਸੁਰਗ ਪੁਚਾ ਦਿੱਤੇ
ਨੀਚੇ ਡਿੱਗਿਆਂ ਕੋਈ ਨਾ ਜਾਨਦਾ ਸੀ ਉੱਚੀ ਪਦਵੀਆਂ ਉਤੇ ਪੁਚਾ ਦਿੱਤੇ
ਕੀਤੇ ਗਿੱਦੜਾਂ ਤੋਂ ਸ਼ੇਰ ਗੁਰੂ ਸੱਚੇ ਬਾਜ਼ ਚਿੜੀਆਂ ਤੋਂ ਤੁੜਵਾ ਦਿੱਤੇ
ਖੋਹਕੇ ਮੁਗਲ ਪਠਾਣਾਂ ਦੀ ਬਾਦਸ਼ਾਹੀ ਹਲ ਵਾਹਾਂ ਸਿਰ ਛੱਤਰ ਝੁਲਾ ਦਿੱਤੇ
ਰੁਲਦੇ ਫਿਰਦੇ ਢੋਈ ਨ ਜਿਨ੍ਹਾਂ ਕਿਧਰੇ ਓਹ ਦੇਸਾਂ ਦੇ ਰਾਜੇ ਬਣਾ ਦਿੱਤੇ
ਕੰਮੀ ਕੀਰ ਕੰਗਾਲ ਜੋ ਲੋਕ ਹੈਸਨ ਓਹ ਕਰ ਸਰਦਾਰ ਵਖਾ ਦਿੱਤੇ
ਬੂਹੇ ਜਿਨ੍ਹਾਂ ਦੇ ਨੌਬਤਾਂ ਵਜਦੀਆਂ ਸਨ ਵਿਚ ਖਾਕ ਦੇ ਮਾਰ ਮਿਲਾ ਦਿੱਤੇ

ਤੋੜ ਮਾਨ ਗਰੂਰ ਹੰਕਾਰੀਆਂ ਤੇ ਓਹ ਵਗਾਰੀਆਂ ਦੀ ਪੈਰੀਂ ਪਾ ਦਿੱਤੇ
ਧੰਨ ਧੰਨ ਗੁਰਦਸਮ ਕਰਤਾਰ ਸਿੰਘਾਂ ਜ਼ਾਲਮ ਮਾਰ ਕੇ ਜਿਸ ਖਪਾ ਦਿੱਤੇ

ਵਿੱਦਯਾ ਗੁਰੂ ਜੀ ਦਾ ਧੰਨਵਾਦ

ਲੱਖ ਵਾਰ ਕਰਾਂ ਧੰਨਵਾਦ ਮੂੰਹੋਂ ਜਿਨ੍ਹਾਂ ਦਾਸ ਦੇ ਤਾਈਂ ਪੜ੍ਹਾਇਆ ਜੀ
ਦਿੱਤੀ ਵਿੱਦਯਾ ਕਰਕੇ ਮਿਹਰ ਵੱਡੀ ਭਾਸ਼ਾ ਵਿਚ ਹੁਸ਼ਿਆਰ ਕਰਾਇਆ ਜੀ
ਮੇਰੀ ਬੁੱਧੀ ਦੇਤਾਈਂ ਪ੍ਰਕਾਸ਼ ਕੀਤਾ ਕਰੀ ਦਾਸ ਉਪਰ ਬੜੀ ਦਾਇਆ ਜੀ
ਪਸ਼ੂ ਢੋਰ ਤੋਂ ਆਦਮੀ ਜੂਨ ਕੀਤਾ ਦੀਵਾ ਰਿਦੇ ਦੇ ਵਿਚ ਜਗਾਇਆ ਜੀ
ਭੁੱਲਾ ਜਾਂਦਾ ਸਾਂ ਮੋਹ ਵਿਕਾਰ ਅੰਦਰ ਨ ਸੀ ਸੁਧ ਗਿਆਨ ਨੂੰ ਪਾਇਆ ਜੀ
ਠੋਕਰ ਸ਼ਬਦ ਦੀ ਮਾਰਕੇ ਦਿਲ ਉਤੇ ਪਸ਼ੂ ਮਨ ਅਮੋੜ ਮੁੜਾਇਆ ਜੀ
ਮੈਂ ਨਾਚੀਜ਼ ਤੋਂਉਨ੍ਹਾਂਨੇਚੀਜ਼ਕੀਤਾ ਸੱਚੇਸਤਿਗੁਰਾਂ ਦੀਚਰਨੀ ਲਾਇਆ ਜੀ
ਕੱਢ ਮੂਰਖਾਂ ਕਾਂਗਾਂ ਦੀ ਡਾਰ ਵਿਚੋਂ ਪਾਲ ਹੰਸਾਂ ਦੀ ਵਿਚ ਬੈਠਾਇਆ ਜੀ
ਬਗਲੇਵਾਂਗਸਾਂ ਮੱਛੀਆਂਖਾਣਵਾਲਾ ਪਹਿਲੀਉਮਰ ਦੇਤਾਈਂ ਗੁਵਾਇਆ ਜੀ
ਸੰਗ ਪਾਰਸ ਵਾਂਗ ਲਾ ਲੋਹੇ ਤਾਈਂ ਸੋਨਾ ਕਰਕੇ ਸੁਧ ਦਿਖਾਇਆ ਜੀ
ਮੇਰੇ ਪਿਤਾ ਦੇ ਵੱਡੇ ਭਰਾ ਹੈਸਨ 'ਦੁਸੰਧਾ ਸਿੰਘ' ਸੀ ਨਾਮ ਸੁਹਾਇਆ ਜੀ
ਭਰੇ ਭਾਸ਼ਾ ਦੇ ਹੈਸਨ ਭੰਡਾਰ ਪੂਰੇ ਚੰਗਾ ਵਿੱਦਯਾ ਬਲ ਰਖਾਇਆ ਜੀ
ਬਾਣੀ ਨਾਲ ਪ੍ਰੇਮ ਤੇ ਨੇਮ ਪੂਰਾ ਜਤੀ ਸਤੀ ਰਹਿ ਸਮਾਂ ਲੰਘਾਇਆ ਜੀ
ਆਕੇ ਏਸ ਸੰਸਾਰ ਗੁਲਜ਼ਾਰ ਅੰਦਰ ਮੋਹ ਵਿਚ ਨ ਚਿੱਤ ਫਸਾਇਆ ਜੀ
ਰਹੇ ਕੌਲ ਦੇ ਵਾਂਗ ਸੰਸਾਰ ਅੰਦਰ ਪਾਣੀ ਵਿਸ਼ੇ ਆ ਨਾਹਿੰ ਛੁਹਾਇਆ ਜੀ
ਲਈ ਨਾਮ ਦੀ ਵਾਸਨਾ ਭੌਰ ਬਣਕੇ ਭੂੰਡ ਬਣ, ਨ ਗੰਧ ਫੁਲਾਇਆ ਜੀ
ਹੋਯਾ ਚਿਰ ਗੁਰ ਪੁਰੀ ਸਿਧਾਰ ਗਏ ਯੱਸ ਦੇਸ ਅੰਦਰ ਸਾਰੇ ਛਾਇਆ ਜੀ
ਹੋਵੇ ਵਿੱਦਯਾ ਸਫਲ ਕਰਤਾਰ ਸਿੰਘਾ ਨਾਲ ਅਦਬ ਦੇ ਸੀਸ ਝੁਕਾਇਆ ਜੀ

ਕਵੀ ਨੂੰ ਸੱਜਣਾਂ ਵਲੋਂ ਪ੍ਰੇਰਣਾ

ਚਿਰ ਹੋਇਆ ਹੈ ਲਿਖਿਆ ਗ੍ਰੰਥ ਹੈ ਸੀ ਜੋਸ਼ ਚਿੱਤ ਦੇ ਵਿੱਚ ਸਖਾਇਆ ਨ
ਧਰਿਆ ਬੰਦਾ ਬਹਾਦਰ ਨਾਮ ਸੋਹਣਾ ਲਿਖ ਦਿੱਤਾ ਤੇ ਫੇਰ ਸੁਧਾਇਆ ਨ
ਅੱਲ੍ਹੜ ਉਮਰ ਤੇਚਿੱਤਸੀ ਜੋਸ਼ਭਰਿਆ ਤਵਾਰੀਖ ਤੇਧਿਆਨ ਲਗਾਇਆ ਨ

ਰੱਖ ਸਾਹਮਣੇ ਪੰਥ ਪ੍ਰਕਾਸ਼ ਲਿਆ ਸਮਾ ਸੋਧਣੇ ਦਾ ਫੇਰ ਆਇਆ ਨ
ਹੋਰ ਹੋਰ ਲਿਖੇ ਤਦੋਂ ਗ੍ਰੰਥ ਵੱਡੇ ਰੁਖ ਪਿਛ੍ਹਾਂ ਦੇ ਵੱਲ ਪ੍ਰਤਾਇਆ ਨ
ਵੇਲਾ ਮਿਲਿਆ ਨਾ ਪਿੱਛਾ ਦੇਖਣੇ ਦਾ ਬਣੇ ਗ੍ਰੰਥਾਂ ਨੂੰ ਫੋਲ ਫੁਲਾਇਆ ਨ
ਰਿਹਾ ਪਲਟਨ[1] ਵਿਚ ਪ੍ਰਦੇਸ ਫਿਰਦਾ ਵਿੱਦਵਾਨਾ ਤੋਂ ਲਾਭ ਉਠਾਇਆ ਨ
ਉਣਤਾਈਆਂ ਗ੍ਰੰਥਾਂ ਵਿੱਚ ਜੋ ਸਨ ਓਹਨਾਂ ਸੋਧਣੇ ਦਾ ਸਮਾ ਆਇਆ ਨ
ਹੁਣ ਪਲਟਨ ਦੇ ਤਾਈਂ ਛਡ ਆਇਆ ਅੱਨ ਜਲ ਨੇ ਸਾਥ ਨਿਭਾਇਆ ਨ
ਮਿਲ ਕਹਿਆ ਇਤਿਹਾਸ ਦੇ ਖੋਜੀਆਂ ਨੇ ਤੂੰ ਠੀਕ ਇਤਿਹਾਸ ਕਰਾਇਆ ਨ
ਬੰਦੇ ਵਿੱਚਇਤਿਹਾਸ ਦੇਗਲਤੀਆਂ ਕਈਮਿਦਕਖਾਲਸਾ ਸੋਧਲਿਖਾਇਆ ਨ
ਤੇਗ ਖਾਲਸਾ ਲਿਖਿਆਵਿੱਚ ਛੰਦਾਂ ਬੈਂਤਾਂਵਿੱਚ ਸਿੱਧਾਕਿਉਂ ਬਨਾਇਆ ਨ
ਰਾਜ ਖਾਲਸਾ ਭੀ ਲਿਖਣ ਯੋਗ ਮੁੜਕੇ ਪਾਇ ਕੋਰੜੇ ਰੰਗ ਸੋਹਾਇਆ ਨ
ਸ਼ੇਰ ਸਿੰਘ ਤੇ ਖੜਕ, ਦਲੀਪ ਸਿੰਘ ਦਾ ਪੂਰਾ ਕਰਕੇ ਹਾਲ ਦਿਖਾਇਆ ਨ
ਕੱਲ੍ਹ ਕਾਲ ਦਾ ਨਾਮ ਕੀਹ ਪਤਾ ਬਣਨਾ ਏਥੇ ਸਦਾ ਡੇਰਾ ਕਿਸੇ ਲਾਇਆ ਨ
ਲਿਖ ਫੇਰ ਇਤਿਹਾਸ ਸੁਧਾਰ ਮੁੜਕੇ ਗਿਆ ਸਮਾਂ ਹੱਥੋ ਪਰਤ ਆਇਆ ਨ
ਭਾਵੇਂ ਇਹ ਔਖਾ ਭਾਰਾ ਕੰਮ ਹੈਸੀ ਕਿਹਾ ਸੱਜਣਾਂ ਦਾ ਪਰਤਾਇਆ ਨ
ਰੱਖ ਓਟ ਅਕਾਲ ਕਰਤਾਰ ਸਿੰਘਾ ਲਿਖਾਂ ਆਪਣਾ ਮਾਨ ਰਖਾਇਆ ਨ

ਵਾਕ ਕਵੀ

ਕਹਿਣਾ ਠੀਕਪਿਆਰਿਆਂ ਸੱਜਣਾਂ ਦਾਇਤਿਹਾਸ ਹੈਮਜ਼੍ਹਬ ਦੀ ਜਾਨ ਸਮਝੋ
ਜਿਸ ਕੌਮ ਦਾ ਨਹੀਂ ਇਤਿਹਾਸ ਕੋਈ ਮਿਟ ਓਸਦੇ ਜਾਣ ਨਿਸ਼ਾਨ ਸਮਝੋ
ਯਾਦ ਕਰਕੇ ਪਿਛਲੀਆਂ ਯਾਦਗਾਰਾਂ ਸਬਕ ਸਿੱਖਦੇ ਸਦਾ ਅੰਞਾਨ ਸਮਝੋ
ਜਿਵੇਂ ਪੂਰਨੇ ਪਿਛਲੇ ਪਏ ਹੋਏ ਤਿਵੇਂ ਅਗਲੇ ਕਦਮ ਉਠਾਨ ਸਮਝੋ
ਮਾਂ ਬਾਪ ਤੇ ਭੈਣ ਭਰਾਵਾਂ ਪਾਸੋਂ ਗੱਲਾਂ ਸਿਖਦੇ ਬੱਚੇ ਨਾਦਾਨ ਸਮਝੋ
ਵੱਡੇ ਕਰਦੇ ਜੋ ਛੋਟੇ ਉਹੋ ਕਰਦੇ ਚਲੀ ਆਉਂਦੀ ਚਾਲ ਜਹਾਨ ਸਮਝੋ
ਖਾਸ ਕਰਕੇ ਸਿਖ ਇਤਿਹਾਸ ਅੰਦਰ ਜੋ ਭਰਿਆ ਹੈ ਸੁੱਚਾ ਸ਼ਾਨ ਸਮਝੋ
ਓਹਦੇ ਨਾਲ ਬਰਾਬਰੀ ਕਿਸੇ ਦੀਨਹੀਂ ਨਿਗ੍ਹਾ ਮਾਰ ਜ਼ਰਾ ਵਿੱਦਵਾਨ ਸਮਝੋ

---

੧ ਓਥੇ ਹੋਰ ਇਤਿਹਾਸਾਂ ਦਾ ਮਿਲਨਾ ਬਹੁਤ ਔਖਾ ਸੀ।

ਏਸ ਲਈ ਇਤਿਹਾਸ ਸਵਾਰ ਲਿਖਣਾ ਬਹੁਤੀ ਲੋੜ ਹੈ, ਕਰ ਪਛਾਨ ਸਮਝੋ
ਸੱਚੋ ਸੱਚ ਨਾ ਝੂਠ ਰਲਾਇਆ ਜਾਵੇ ਪਾਵੇ ਜੱਗ ਅੰਦਰ ਤਾਂ ਹੀ ਮਾਨ ਸਮਝੋ
ਹੈ ਲਿੱਖਣਾ ਖਰਾ ਮੁਹਾਲ ਭਾਵੇਂ ਭੁਲਾਂ ਕਰਦਾ ਸਦਾ ਇਨਸਾਨ ਸਮਝੋ
ਖੋਜ ਕਰਨੀ ਸਦਾ ਕਰਤਾਰ ਸਿੰਘਾ ਕਵੀ ਲੋਕਾਂ ਦੀ ਹੈ ਸਿਆਨ ਸਮਝੋ

ਦਾਸ ਦੀ ਆਸ

ਸ਼ਾਨਦਾਰ ਜਿਉਂ ਸਿੱਖ ਇਤਿਹਾਸ ਬਣੇ ਏਸੇ ਲਈ ਮੁੜ ਕਲਮ ਉਠਾਵੰਦਾ ਹਾਂ
†ਸਤ ਲੜੀਆਂ ਕਰਕੇ ਵੱਖੋ ਵੱਖੀ ਹੁਣ ਦੂਸਰੀ ਵਾਰ ਬਣਾਵੰਦਾ ਹਾਂ
ਬੈਂਤਾਂ ਵਿਚ ਰੱਖਾਂ ਚਾਲ ਸਾਰਿਆਂ ਦੀ ਛੰਦ ਕੋਰੜੇ ਮਲ ਨ ਪਾਵੰਦਾ ਹਾਂ
ਅੱਗੇ ਪਿੱਛੇ ਜੋ ਲਿਖੇ ਪ੍ਰਸੰਗ ਕਈ ਠੀਕ ਦਰਜੇ ਵਾਰ ਕਰਾਵੰਦਾ ਹਾਂ
ਕਈ ਥਾਈਂ ਪ੍ਰਸੰਗ ਬਹੁ ਵਧੇ ਹੋਏ ਖ਼ਾਸ ਵਿਚ ਮਿਕਦਾਰ ਲਿਆਵੰਦਾ ਹਾਂ
ਹੋਈਆਂ ਗਲਤੀਆਂ ਜੋ ਇਤਿਹਾਸ ਅੰਦ੍ਰ ਚੁਣ ਚੁਣ ਕਰ ਠੀਕ ਦਿਖਾਵੰਦਾ ਹਾਂ
ਲੜੀ ਪ੍ਰੇਮ ਅੰਦਰ ਮੋਤੀ ਸੁਖ਼ਨ ਸੋਹਣੇ ਥਾਂ ਥਾਂ ਪਰੋਇ ਰਖਾਵੰਦਾ ਹਾਂ
ਕਦਰਦਾਨ ਪਹਿਨਣ ਕਰਤਾਰ ਸਿੰਘਾ ਜਹੀ ਬੁਧ ਤਹੀ ਰਚਨ ਰਚਾਵੰਦਾ ਹਾਂ

## ਨਿਰਭੈ ਯੋਧਾ

ਬੰਦਾ ਹੋਇਆ ਬਹਾਦਰ ਬੀਰ ਪੂਰਾ ਸ਼ਕਤੀ ਸਤਿਗੁਰਾਂ ਦੇ ਪਾਸੋਂ ਪਾ ਕੇ ਜੀ
ਮਾਰੇ ਜੰਗ ਭਾਰੇ ਉਸ ਨੇ ਤੇਗ ਫੜ ਕੇ ਫ਼ਤੇ ਖੜੀ ਰਹੀ ਅੱਗੇ ਆ ਕੇ ਜੀ
ਅੜਿਆ ਕੋਈ ਨ ਵਿਚ ਮੈਦਾਨ ਸੂਰਾ ਮਾਰੇ ਮੁਗ਼ਲ ਪਠਾਨ ਦਬਾ ਕੇ ਜੀ
ਦਿੱਲੀ ਝੂਣ ਸਰਹਿੰਦ ਬਰਬਾਦ ਕੀਤੀ ਖ਼ਾਕ ਨਾਲ ਲਾਹੌਰ ਮਿਲਾ ਕੇ ਜੀ
ਮਾਣ ਤੋੜ ਦਿੱਤੇ ਰਾਜੇ ਰਾਣਿਆਂ ਦੇ ਤੇਜ ਆਪਣਾ ਭਾਰਾ ਦਿਖਾ ਕੇ ਜੀ
ਲੈ ਕੇ ਜਮਨਾਂ ਤੋਂ ਕਿਲ੍ਹੇ ਅਟਕ ਤੋੜੀ ਜ਼ੁਲਮ ਰੋੜ੍ਹਿਆ ਜੜ੍ਹੋਂ ਪੁਟਾ ਕੇ ਜੀ
ਲਿਖਾਂ ਬੰਦੇ ਦਾ ਨਾਮ ਨਿਰਭੈ ਯੋਧਾ ਬੰਦਾ ਗੁਰੂ ਕਾ ਕਹਾਂ ਸੁਨਾ ਕੇ ਜੀ
ਇਹੋ ਗ੍ਰੰਥ ਦਾ ਨਾਮ ਕਰਤਾਰ ਸਿੰਘਾ ਹੁਣ ਧਰਦਾ ਸੋਹਣਾ ਸਜਾ ਕੇ ਜੀ

---

†ਇਹ ਇਤਿਹਾਸ ਅਗੇ ਚੌਂਹ ਲੜੀਆਂ ਵਿਚ ਸੀ, ਹੁਣ ਸੱਤਾਂ ਲੜੀਆਂ ਵਿੱਚ ਤਿਆਰ ਕੀਤਾ ਗਿਆ ਹੈ, ਜਿਨ੍ਹਾਂ ਦੇ ਨਾਮ ਅੱਗੇ ਇਸ ਗ੍ਰੰਥ ਵਿਚ ਹੀ ਆਉਣਗੇ। (ਦਾਸ–ਕਰਤਾ

ਸ੍ਰੀ ਕਲਗੀਧਰ ਜੀ

ਕਲਗਧੀਰ ਦਸਮੇਸ਼ ਮਹਾਂਬਲੀ ਸਤਿਗੁਰ ਸੱਚੇ ਪਾਤਸ਼ਾਹ ਅਖਵਾ ਕਰਕੇ
ਜਨਮ ਧਾਰ ਕੇ ਪਟਨੇ ਸ਼ੈਹਰ ਅੰਦਰ ਪਲੇ ਪੁਰੀ ਆਨੰਦ ਮੇਂ ਆ ਕਰਕੇ
ਲੀਲ੍ਹਾ ਵੱਧ ਅਵਤਾਰਾਂ ਤੋਂ ਕਰੀ ਗੁਰ ਜੀ ਯੱਸ ਰੂਪ ਸੂਰਜ ਚਮਕਾ ਕਰਕੇ
ਬਾਣਾ ਪਹਿਨਿਆਂ ਬੀਰ ਬਹਾਦਰਾਂ ਦਾ ਸ਼ਸਤਰ ਬਸਤਰ ਖੂਬ ਸਜਾ ਕਰਕੇ
ਫ਼ੌਜਾਂ ਰੱਖੀਆਂ ਸੈਰ ਸ਼ਿਕਾਰ ਕੀਤੇ ਚੜ੍ਹਦੇ ਚੋਟ ਨਗਾਰੇ ਤੇ ਲਾ ਕਰਕੇ
ਬਾਦਸ਼ਾਹਾਂ ਵਾਂਗੂ ਬਹਿੰਦੇ ਤਖਤ ਉੱਤੇ ਵੱਡਾ ਸ਼ਾਨ ਜਹਾਨ ਦਿਖਾ ਕਰਕੇ
ਜ਼ੁਲਮ ਟਾਕਰੇ ਤੇ ਰਚਿਆ ਪੰਥ ਤੀਜਾ ਹਿੰਦੂ ਤੁਰਕ ਦੀ ਕਾਣ ਮਿਟਾ ਕਰਕੇ
ਨੀਚੋਂ ਊਚ ਕੀਤੇ ਰੰਕ ਕਰੇ ਰਾਣੇ ਰਾਜੇ ਖਾਕ ਦੇ ਵਿਚ ਮਿਲਾ ਕਰਕੇ
ਜ਼ੁਲਮ ਜ਼ਾਲਮਾਂ ਦੇ ਸਣੇ ਦੂਰ ਕੀਤੇ ਮਾਰੇ ਮੁਗਲ ਪਠਾਣ ਦਬਾ ਕਰਕੇ
ਹਲ ਵਾਹਾਂ ਦੇ ਸਿਰ ਸਰਦਾਰੀਆਂ ਦੇਇ ਤੇ ਖੁਵਾਰੀਆਂ ਜ਼ਾਲਮਾਂ ਪਾ ਕਰਕੇ
ਬਾਦਸ਼ਾਹਾਂ ਤੋਂ ਵਧ ਕੇ ਸ਼ਾਨ ਹੈਸਨ ਬਾਈ ਧਾਰ ਕੰਬੀ ਡਰ ਖਾ ਕਰਕੇ
ਖੜੀਆਂ ਬਰਕਤਾਂ ਰਹੀਆਂ ਹਮੇਸ਼ ਦਰ ਤੇ ਵਿੱਚ ਆਗਿਆ ਸੀਸ ਝੁਕਾ ਕਰਕੇ
ਰੱਖੇ ਨਾਮ ਤੇ ਅੰਨ ਦੇ ਲਾ ਲੰਗਰ ਨਾਲ ਭਗਤ ਭੰਡਾਰ ਖੁਲ੍ਹਾ ਕਰਕੇ
ਵੈਰੀ, ਮਿੱਤ ਇਕਸੇ ਨਜ਼ਰ ਕਰ ਡਿੱਠੇ ਦਿਲੋਂ ਰਾਗ ਦ੍ਵੈਖ ਗੁਵਾ ਕਰਕੇ
ਦੀਨਾਂ ਦੁਖੀਆਂ ਤੇ ਕੇਵਲ ਦੇਸ਼ ਖਾਤਰ ਖੰਡਾ ਫੇਰਿਆ, ਤੇਜ਼ ਵਧਾ ਕਰਕੇ
ਵੱਡੇ ਵੱਡੇ ਗਏ ਸੂਰਮੇ ਕਰ ਤੋਬਾ ਉੱਤੇ ਕੰਨਾਂ ਦੇ ਹਥ ਲਗਾ ਕਰਕੇ
ਕੀਤੀ ਰੱਖਯਾ ਦੀਨ ਦੁਖਿਆਰਿਆਂ ਦੀ ਜਾਬਰ ਹਾਕਮਾਂ ਜ਼ੋਰ ਤੁੜਾ ਕਰਕੇ
ਧਨ ਮਾਲ ਤੇ ਵਾਰ ਸਰਬੰਸ ਸਾਰਾ ਆਜ਼ਾਦੀ ਲਈ ਜੰਗ ਮਚਾ ਕਰਕੇ
ਛੱਡ ਗਏ ਆਖੀਰ ਆਨੰਦ ਪੁਰ ਨੂੰ ਝੰਡਾ ਯੱਸ ਦਾ ਜੱਗ ਝੁਲਾ ਕਰਕੇ
ਦੱਖਣ ਚਲੇ ਗਏ ਕਰਤਾਰ ਸਿੰਘਾ ਬੇੜਾ ਜ਼ੁਲਮ ਦਾ ਸ਼ੌਹ ਡੁਬਾ ਕਰਕੇ

੧. ਸ੍ਰੀ ਕਲਗੀਧਰ ਜੀ ਦੇ ਨਦੇੜ ਵਿਚ ਦਰਸ਼ਨ

ਦਸਵਾਂ ਪਾਤਸ਼ਾਹ ਛੱਡ ਪੰਜਾਬ ਤਾਈਂ ਦੱਖਣ ਦੇਸ ਦੇ ਵੱਲ ਸਿਧਾਰਿਆ ਜੀ

---

੧. ਸ੍ਰੀ ਦਸਮੇਸ਼ ਜੀ ਦੇ ਸਾਰੇ ਪ੍ਰਸੰਗ ਪੜ੍ਹਨ ਵਾਸਤੇ ਦੇਖੋ ਦਾਸ ਦਾ ਬਨਾਯਾ ਹੋਯਾ ਨਵੀਂ ਰਚਨਾ, ਦੁਸ਼ਟ ਦਮਨ ਪ੍ਰਕਾਸ਼।

ਉਹ ਵੀ ਥਾਂ [1]ਪੁਰਾਤਨ ਆਪਣਾ ਸੀ ਬੜੇ ਚਿਰ ਪਿਛੋਂ ਜਾ ਸੰਭਾਰਿਆ ਜੀ
ਦੱਖਣ ਹੈਦਰਾਬਾਦ ਦੇ ਰਾਜ ਅੰਦਰ ਹੈ ਸ਼ਹਿਰ ਨਦੇੜ ਵਿਚਾਰਿਆ ਜੀ
ਥੋੜ੍ਹੀ ਦੂਰ ਗੋਦਾਵਰੀ ਨਦੀ ਕੰਢੇ ਡੇਰਾ ਸਤਿਗੁਰਾਂ ਜਾਇ ਕੇ ਡਾਰਿਆ ਜੀ
ਜਨਮ ਪਿਛਲੇ ਓਸ ਥਾਂ ਤਪ ਕੀਤਾ ਸੱਚੇ ਸਤਿਗੁਰਾਂ ਆਪ ਉਚਾਰਿਆ ਜੀ
ਓਸੇ ਥਾਂ ਨੂੰ ਮੁੜ ਜਾ ਭਾਗ ਲਾਏ ਖ਼ਾਲਸਈ ਨਿਸ਼ਾਨ ਝੁਲਾਰਿਆ ਜੀ
ਓਸੇ ਥਾਂ ਦਾ ਨਾਮ ਹਜ਼ੂਰ ਸਾਹਿਬ ਯੱਸ ਜਿਸ ਦਾ ਜੱਗ ਪਸਾਰਿਆ ਜੀ
ਜਿਵੇਂ ਮੋਮਨਾਂ ਨੂੰ ਹੱਜ ਮੱਕੇ ਦਾ ਹੈ ਸਿਖਾਂ ਲਈ ਉਹ ਥਾਨ ਚਿਤਾਰਿਆ ਜੀ
ਸਤਾਰਾਂ ਸੌ ਦਾ ਸੰਮਤ [2]ਚੌਠਵਾਂ ਸੀ ਗੁਰਾਂ ਜਾ ਉਸ ਦੇਸ਼ ਨੂੰ ਤਾਰਿਆ ਜੀ
ਲੱਗੇ ਥਾਂ ਨੂੰ ਭਾਗ ਕਰਤਾਰ ਸਿੰਘਾ ਵਿਚ ਜੰਗਲ ਦੇ ਮੰਗਲ ਸਾਰਿਆ ਜੀ

### ਸ਼ੇਰ ਦਾ ਸ਼ਿਕਾਰ

ਗੁਰੂ ਬੇ ਪ੍ਰਵਾਹ ਤੇ ਮਹਾਂ ਬਲੀ ਮਾਲ ਧਨ ਸਰਬੰਸ ਗੁਵਾ ਕਰਕੇ
ਵੇਖੋ ਵਿਚ ਪ੍ਰਦੇਸ ਦੇ ਜਾ ਬੈਠਾ ਕਈ ਰੰਗ ਤੇ ਢੰਗ ਦਿਖਾ ਕਰਕੇ
ਕਿਸੇ ਗੱਲ ਦੀ ਚਿੰਤ ਨ ਚਿੱਤ ਅੰਦਰ ਰਹਿੰਦੇ ਖੁਸ਼ੀ ਤਿਆਗ ਜਤਾ ਕਰਕੇ
ਓਸੇ ਤਰ੍ਹਾਂ ਹੀ ਸਾਜ ਸਮਾਨ ਸਾਰੇ ਬਣ ਗਏ ਵਿਚ ਆ ਕਰਕੇ
[3]ਬਾਦਸ਼ਾਹ ਲੱਗਾ ਰਹੇ ਸਦਾ ਚਰਨੀ ਕਰੇ ਖਿਦਮਤਾਂ ਸੀਸ ਝੁਕਾ ਕਰਕੇ
ਰਹਿਣ ਵਰਤਦੇ ਲੰਗਰ ਓਸੇ ਤਰ੍ਹਾਂ ਪੇਟ ਭਰਨ ਗਰੀਬੜੇ ਖਾ ਕਰਕੇ
ਗੁਰੂ ਘਰ ਮਰਯਾਦਾ ਚਲਾਈ ਓਥੇ ਦੋਨੋਂ ਵਕਤ ਦੀਵਾਨ ਲਗਾ ਕਰਕੇ
ਵਿੱਚ ਬੈਠਦੇ ਪਹਿਨਦੇ ਸ਼ਸਤਰਾਂ ਨੂੰ ਸਿੱਖਾਂ ਤਾਰਦੇ ਬਚਨ ਸੁਣਾ ਕਰਕੇ
ਪਹਿਰ ਪਿਛਲੇ ਨਿਤ ਸ਼ਿਕਾਰ ਜਾਂਦੇ ਉਚੀ ਧੁਨ ਨਗਾਰਾ ਵਜਾ ਕਰਕੇ
[4]ਹੀਰਾ ਘਾਟ ਨਗੀਨਾ ਘਾਟ ਥਾਣੀਂ ਪਾਰ ਜਾਂਵਦੇ ਫੌਜ ਸਜਾ ਕਰਕੇ
ਲੀਲ੍ਹਾ ਕਰਨ ਬੇਅੰਤ ਕਰਤਾਰ ਸਿੰਘਾ ਕਵੀ ਕਿਸ ਤਰ੍ਹਾਂ ਕਹੇ ਸੁਣਾ ਕਰਕੇ

### ਬੰਦੇ ਬਹਾਦਰ ਦਾ ਪਹਿਲਾ ਸਮਾਂ ਲਛਮ ਦੇਵ ਦਾ ਜਨਮ ਤੇ ਪਹਿਲੀ ਅਵਸਥਾ

---

੧. ਜਦੋਂ ਗੁਰ ਜੀ ਦੁਸ਼ਟ ਦਮਨ ਸਰੂਪ ਵਿੱਚ ਸਨ ਤਦੋਂ ਏਸ ਥਾਂ ਆਪਣਾ ਤਪ ਕਰਨਾ ਮੰਗਲ ਪ੍ਰਕਾਸ਼ ਆਦਿ ਗ੍ਰੰਥਾਂ ਵਿਚਗੁਰੂ ਜੀਨੇ ਦੱਸਯਾਹੈਅਤੇ ਸੂਰਜਪ੍ਰਕਾਸ਼ ਵਿਚ ਲਿਖਿਆਹੈ।
੨. ਅੱਸ ਅਰਥਾਤ ਸਤੰਬਰ ੧੭੦੭ ਈ: ੩ ਬਹਾਦਰਸ਼ਾਹ ਦਿੱਲੀਦਾ ਬਾਦਸ਼ਾਹ।੪। ਇਹਨਾਂ ਘਾਟਾਂ ਦੇ ਪ੍ਰਸੰਗ ਦੇਖਨ ਵਾਸਤੇ ਪੜੋ ਦੁਸ਼ਟ ਦਮਨ ਪ੍ਰਕਾਸ਼

ਪੁਨਛ ਦੇਸ ਪਹਾੜ ਦਾ ਹੈ ਹਿਸ ਜਨਮ ਓਸ ਥਾਂ ਏਸ ਨੇ ਪਾਇਆ ਸੀ
ਰਾਮ ਦੇਵ ਦੇ ਘਰ [1]ਰਾਜੌਰੀ ਅੰਦਰ ਹੈਸੀ ਮਾਤ ਸੁਲੱਖਣੀ ਜਾਇਆ ਸੀ
ਸਤਾਰਾਂ ਸੌ ਸਤਾਈਆ ਸਾਲ ਬਿੱਕ੍ਰਮ ਤੇਰਾਂ ਕੱਤਕੋਂ ਗਿਣ ਸੁਣਾਇਆ ਸੀ
ਕਿਸੇ ਚੰਗੀ ਘੜੀ ਹੈਸੀ ਜਨਮ ਲਿਆ ਕਰਮਾਂਭਾਰਿਆਂ ਦਾ ਸਿਰਤੇਸਾਇਆ ਸੀ
ਲਛਮਨਦੇਵਜੀ ਮਾਪਿਆਂਨਾਮਧਰਿਆ ਚੰਗਾ ਪਾਲਿਆ ਲਾਡਲਡਾਇਆ ਸੀ
ਹੋਣਹਾਰ ਬੱਚਾ ਹੋਣਹਾਰ ਹੋਇਆ ਸਮਾਂ ਠੀਕ ਜਵਾਨੀ ਦਾ ਆਇਆ ਸੀ
ਪਿਆ ਸ਼ੌਕ ਸ਼ਿਕਾਰ ਦੇ ਖੇਡਨੇ ਦਾ ਸ਼ਸਤਰ ਬਾਜ਼ੀ ਨੂੰ ਖ਼ੂਬ ਕਮਾਇਆ ਸੀ
ਇੱਕ ਦਿਨ ਜਾ ਹਰਨ ਨੂੰ ਮਾਰਿਓ ਸੂ ਭਾਣਾ ਆਨ ਕਰਤਾਰ ਵਰਤਾਇਆ ਸੀ
ਡਿੱਗਾ ਹਰਨ ਜਿਥੇ ਓਥੇ ਦੌੜ ਪਹੁੰਚਾ ਕਰਮਗਤੀ ਨੇ ਖੇਲ ਰਚਾਇਆ ਸੀ
ਨਰ ਹਰਨ ਨਹੀਂ ਸੀ ਹਰਨੀ ਪਈ ਮੋਈ ਉਹਨੂੰ ਸ਼ੋਕ ਦੇ ਨਾਲ ਉਠਾਇਆ ਸੀ
ਬੱਚੇ ਦੋ ਨਿਕਲੇ ਓਹਦੇ ਪੇਟ ਵਿਚੋਂ ਵੇਖ ਓਹਨਾਂ ਤਾਈਂ ਵਿਸਮਾਇਆ ਸੀ
ਤੜਫ ਤੜਫ ਕੇ ਸਾਮਣੇ ਦੋਇ ਮਰ ਗਏ ਹਾਲ ਦੇਖ਼ ਬੜਾ ਪਛੁਤਾਇਆ ਸੀ
ਲੱਗੀ ਦਿਲ ਨੂੰ ਸੱਟ ਤੇ ਗੁਮਰ ਟੁਟਾ ਖੌਫ ਚਿੱਤ ਦੇ ਤਾਈਂ ਦਬਾਇਆ ਸੀ
ਨਾਸਵੰਤ ਦੁਨੀਆਂ ਨਜ਼ਰ ਆਉਣ ਲੱਗੀ ਚਿੱਤ ਵਿੱਚ ਵੈਰਾਗ ਦੇ ਲਾਇਆ ਸੀ
ਘਰ ਛੱਡ ਕੇ ਹੋ ਫਕੀਰ ਟੁਰਿਆ ਮੂੰਹ ਤੀਰਥਾਂ ਵੱਲ ਰਖਾਇਆ ਸੀ
ਮਿਲ ਜਾਨਕੀ ਦਾਸ ਬੈਰਾਗ ਤਾਈਂ ਬੈਰਾਗ ਦਾ [1]ਸ੍ਵਾਂਗ ਬਨਾਇਆ ਸੀ
ਰਾਵੀ ਲੰਘ ਪੰਜਾਬ ਦੇ ਵਿਚ ਵੜਿਆ ਡੇਰੇ ਥੰਮ੍ਹਣ ਦੇ ਵਲ ਧਾਇਆ ਸੀ
ਹਰੀ ਦਾਸ ਤੋਂ ਸਿੱਖਯਾ ਲੈ ਕਰ ਕੇ ਚੇੱਲਾ ਓਸ ਦਾ ਫੇਰ ਅਖਵਾਇਆ ਸੀ
ਲਛਮਨ ਬੱਲਾ ਤੇ ਦਾਸ ਨਰਾਇਨ ਓਥੇ ਦੋ ਨਾਮ ਹੋਇ ਜਤਲਾਇਆ ਸੀ
ਫੇਰ ਹਿੰਦੁਸਤਾਨ ਨੂੰ ਵੂਰ ਪਿਆ ਸਿੱਧ ਲੌਣੀਆ ਮੇਲ ਮਿਲਾਇਆ ਸੀ
ਸੇਵਾ ਓਸ ਦੀ ਮਨ ਲਾ ਕਰਨ ਲੱਗਾ ਦਯਾ ਕਰ ਕੇ ਸਿਧ ਬਣਾਇਆ ਸੀ
ਦਿੱਤੀ ਵਿੱਦਯਾ ਓਸ ਨੇ ਹੋਰ ਬਹੁਤੀ ਭੇਦ ਯੋਗ ਦਾ ਸਭ ਬਤਾਇਆ ਸੀ
ਛੱਤੀ ਸਾਲ ਦੀ ਉਮਰ ਬਤੀਤ ਹੋਈ ਜੋਗੀ ਰਾਜ ਵੱਡਾ ਅਖਵਾਇਆ ਸੀ
ਹੋਗਿਆ ਮਸ਼ਹੂਰ ਕਰਤਾਰ ਸਿੰਘਾ ਪਿਆ ਦੇਸ ਸਾਰੇ ਉੱਤੇ ਸਾਇਆ ਸੀ

---

੧. ਰਾਜੌਰੀ ਇਕ ਪਿੰਡ ਦਾ ਨਾਮ ਹੈ। ੨ ਜਾਨਕੀ ਦਾਸ ਨੇ ਏਸਦਾ ਨਾਮ ਮਾਧੋ ਦਾਸ ਰਖਯਾ ਹੈ

ਮਾਧੋ ਦਾਸ ਦਾ ਡੇਰਾ

ਫਿਰਦਾ ਤੀਰਥੀਂ ਦਰਸ ਦੀਦਾਰ ਕਰਦਾ ਦਿਲ ਬੜਾ ਹੰਕਾਰ ਸਮਾਵੰਦਾ ਜੀ
ਕਰਾਮਾਤ ਦਾ ਰੱਖੇ ਗੁਮਾਨ ਭਾਰਾ ਦਾਬਾ ਸਾਧਾਂ ਫਕੀਰਾਂ ਤੇ ਪਾਵੰਦਾ ਜੀ
ਕਰਦਾ ਕਿਸੇ ਦੀ ਮੂਲ ਪ੍ਰਵਾਹ ਨਾਸੀ ਅੱਖ ਤਲੇ ਨ ਕਿਸੇ ਨੂੰ ਲਿਆਵੰਦਾ ਜੀ
ਬਲ ਯੋਗ ਦਾ ਕੰਮ ਅਚਰਜ ਕਈ ਭਰਿਆਂ ਮੇਲਿਆਂ ਵਿਚ ਦਿਖਾਵੰਦਾ ਜੀ
ਏਸੇ ਤਰ੍ਹਾ ਫਿਰਦਾ ਆ ਗੋਦਾਵਰੀ ਤੇ ਡੇਰਾ ਵਿਚ ਉਜਾੜ ਦੇ ਲਾਵੰਦਾ ਜੀ
ਸ਼ਾਨਦਾਰ ਮਕਾਨ ਕਰਤਾਰ ਸਿੰਘਾ ਓਥੇ ਰਹਿਣ ਦੇ ਲਈ ਬਨਾਵੰਦਾ ਜੀ

ਤਥਾ

ਸਾਧ ਪਾਸ ਕਹਿੰਦੇ ਰਿੱਧਾਂ ਸਿੱਧਾਂ ਹੈਸਨ ਲਿਆਓਸ ਥਾਂ ਸ਼ਾਨ ਬਨਾਇ ਚੰਗਾ
†ਬਾਰਾਂਦਰੀ ਤੇ ਬਾਗ ਬਨਾਇ ਲਿਆ ਸਮਾਂ ਮੌਜ ਦੇ ਨਾਲ ਲੰਘਾਇ ਚੰਗਾ
ਚੇਲੇ ਚਾਟੜੇ ਆਣ ਅਨੇਕ ਬਣ ਗਏ ਚੰਗਾ ਖਾਇ ਤੇ ਪੀਏ ਹੰਢਾਇ ਚੰਗਾ
ਮੱਤ ਵੈਸ਼ਨੋ ਸੀ ਇਖਤਆਰ ਕੀਤਾ ਪੂਜਾ ਪਾਠ ਭੀ ਕਰੇ ਕਰਾਇ ਚੰਗਾ
ਇਰਦ ਗਿਰਦ ਦੇ ਲੋਕ ਮੁਰੀਦ ਬਣੇ ਦੇਸ ਅਦਬ ਅਦਾਬ ਵਜਾਇ ਚੰਗਾ
ਬਾਦਸ਼ਾਹਾਂ ਦੇ ਵਾਂਗ ਕਰਤਾਰ ਸਿੰਘਾ ਬੇ ਫ਼ਿਕਰ ਹੋ ਸਮਾਂ ਟਪਾਇ ਚੰਗਾ

ਦਸਵੇਂ ਪਾਤਸ਼ਾਹ ਜੀ ਨੇ ਮਾਧੋ ਦਾਸ ਦੇ ਡੇਰੇ ਜਾਣਾ

ਇਕ ਦਿਨ ਸ਼ਿਕਾਰ ਦੀ ਮੌਜ ਅੰਦਰ ਡੇਰੇ ਸਾਧ ਦੇ ਨੂੰ ਗੁਰੂ ਜਾਵੰਦੇ ਨੇ
ਸਿੰਘ ਸੂਰਮੇ ਨਾਲ ਲੈ ਵੀਹ ਪੰਝੀ ਚਰਨ ਬਾਗ ਓਹਦੇ ਵਿਚ ਪਾਵੰਦੇ ਨੇ
ਹੈਸੀ ਬਾਗ ਦੀ ਅਜਬ ਬਹਾਰ ਬਣੀ ਵੇਲ ਬੂਟੇ ਚੁਫੇਰ ਸੁਹਾਵੰਦੇ ਨੇ
ਉੱਤੇ ਟਾਹਣੀਆਂ ਬੋਲ ਜਨੌਰ ਰਹੇ ਸਮਾਂ ਅਚਰਜ ਖੂਬ ਮਨਾਵੰਦੇ ਨੇ
ਗੁਰੂ ਜਾ ਬੈਠੇ ਅੰਦਰ ਪਲੰਘ ਉੱਤੇ ਥਾਂ ਥਾਂ ਡੇਰੇ ਸਿੰਘ ਲਾਵੰਦੇ ਨੇ
ਫਿਰਦੇ ਬਾਗ ਦੇ ਵਿਚ ਨਿਧੜਕ ਹੋਕੇ ਤੋੜ ਤੋੜ ਮਿੱਠੇ ਫਲ ਖਾਵੰਦੇ ਨੇ
ਜਿਹੜਾ ਮਾਰਕੇ ਨਾਲ [੧]ਸ਼ਿਕਾਰ ਲਿਆਏ ਅੱਗ ਬਾਲਕੇ ਭੁੰਨ ਭੁਨਾਵੰਦੇ ਨੇ

---

†ਪਤਾ ਲਗਦਾ ਹੈ ਕਿ ਬੰਦੇ ਦੇ ਡੇਰੇ ਦੇ ਨਿਸ਼ਾਨ ਮੁਸਲਮਾਨਾਂ ਨੇ ਈਰਖਾ ਕਰਕੇ ਬਰਬਾਦ ਕਰ ਦਿਤੇ ਸਨ, ਇਸ ਵੇਲੇ ਮਾਮੂਲੀ ਅਸਥਾਨ ਹੈ।

੧. ਸੂ ਪ੍ਰ: ਵਿਚ ਸਾਧ ਦੇ ਬੱਕਰੇ ਝਟਕਾ ਲਏ ਲਿਖੇ ਹਨ।

ਘੋੜੇ ਛੱਡ ਦਿੱਤੇ ਚੁਗਣ ਬਾਗ ਅੰਦਰ ਚੇਲੇ ਸਾਧ ਦੇ ਵੇਖ ਘਬਰਾਵੰਦੇ ਨੇ
ਸਾਧ ਡੇਰਿਓਂ ਬਾਹਰ ਸੀ ਗਿਆ ਹੋਇਆ ਦੌੜ ਉਸਨੂੰ ਖ਼ਬਰ ਪੁਚਾਵੰਦੇ ਨੇ
ਕੋਈ ਗੱਦੀ ਤੇਰੀ ਉਤੇ ਆਨ ਬੈਠਾ ਸਾਥੀ ਓਸਦੇ ਧੂੜ ਧੁਮਾਵੰਦੇ ਨੇ
ਤੇਰਾ ਵੈਸ਼ਨੋ ਮੱਤ ਦਾ, ਓਹ ਓਥੇ ਮਾਸ ਬਾਹਰ ਤੇ ਅੰਦਰ ਖਿੰਡਾਵੰਦੇ ਨੇ
ਕੀਤਾ ਖ਼ੌਫ਼ ਨ ਤੇਰਾ ਕਰਤਾਰ ਸਿੰਘਾ ਨਿਗ੍ਹਾ ਬੜੇ ਨਿਧੜਕ ਉਹ ਆਵੰਦੇ ਨੇ

ਮਾਧੋ ਦਾਸ ਨੇ ਹੈਰਾਨ ਹੋਕੇ ਆਉਣਾ

ਓਹਨੂੰ ਮਾਨ ਗੁਮਾਨ ਸੀ ਸ਼ਕਤੀਆਂ ਦਾ ਰਿਦੇ ਵਿਚ ਹੰਕਾਰ ਸਮਾਇ ਰਿਹਾ
ਭੈ ਖਾਵੰਦੇ ਓਸ ਤੋਂ ਲੋਕ ਹੈਸਨ ਧੁੰਮਾਂ ਸਾਧ ਦਾ ਸੀ ਵੱਡਾ ਛਾਇ ਰਿਹਾ
ਆਯਾ ਨਾਲ [1]ਕ੍ਰੋਧ ਦੇ ਵੱਲ ਡੇਰੇ ਵੇਖਾਂ ਕੌਣ ਆ ਰੋਅਬ ਜਤਾਇ ਰਿਹਾ
ਤਾਕਤ ਮੇਰੀ ਦਾ ਜਿਸਨੂੰ ਭੈ ਨਾਹੀਂ ਡੇਰੇ ਵਿੱਚ ਅਧਮੂਲ ਮਚਾਇ ਰਿਹਾ
ਆਕੇ ਵੇਖਿਆਂ ਸਿੰਘਾਂਦੇ ਚਿਹਰਿਆਂਨੂੰ ਹਿਰਦਾਧੜਕਿਆ ਤੇ ਘਬਰਾਇ ਰਿਹਾ
ਜਪੀ ਤਪੀ ਦਿਸਦੇ ਸਾਰੇ ਚਿਹਰਿਆਂ ਤੋਂਮੱਥੇ ਸਭ ਦੇ ਨੂਰ ਚਮਕਾਇ ਰਿਹਾ
ਵੇਖ ਸਿੰਘਾਂ ਦੇ ਤੇਜ ਨੂੰ ਡਰ ਗਿਆ ਮਾਧੋ ਆਪਣਾ ਮਾਣ ਗਵਾਇ ਰਿਹਾ
ਇਹੋ ਜਹੇ ਪੰਜਾਬ ਦੇ ਵਿਚ ਡਿੱਠੇ ਜ਼ੁਲਮ ਜਿਨ੍ਹਾਂ ਪਾਸੋਂ ਭੈ ਖਾਇ ਰਿਹਾ
ਜੰਤ੍ਰ ਮੰਤ੍ਰ ਸਭ ਆਪਣੇ ਕਰ ਥੱਕਾ ਬੀਰਾਂ ਬਾਰਾ ਤੋਂ ਭੈ ਦਿਵਾਇ ਰਿਹਾ
ਬਾਣੀ ਪੜ੍ਹਦੇ ਸਿੰਘ ਅਢੋਲ ਰਹੇ ਸਾਧ ਵੇਖ ਕੇ ਰਿਦਾ ਕੰਬਾਇ ਰਿਹਾ
ਬਾਰਾਂਦਰੀ ਦੇ ਸਾਮ੍ਹਣੇ ਗਿਆ ਜਦੋਂ ਹੋ ਹੈਰਾਨ ਡਾਢਾ ਬਿਸਮਾਇ ਰਿਹਾ
ਅੰਦਰ ਬਾਹਰ ਭਾਰਾ ਪ੍ਰਕਾਸ਼ ਹੋਇਆ ਸਾਰੇ ਨੂਰੋ ਹੀ ਨੂਰ ਸਮਾਇ ਰਿਹਾ
ਬੈਠੀ ਜੋਤ ਨਿਰੰਜਨੀ ਪਲੰਘ ਉਤੇ ਤੇਜਵੰਤ ਸਰੂਪ ਸੁਹਾਇ ਰਿਹਾ
ਜਿਗਾ, ਤੋੜ, ਕਲਗੀ, ਹੱਥਯਾਰ ਸਜੇ ਮਹਾਂ ਵਿਸ਼ਨੂੰ ਰੂਪ ਦਿਖਾਇ ਰਿਹਾ
ਵੇਖ ਸ਼ੇਰ ਸਰੂਪ ਨੂੰ ਸਾਧ ਗਿੱਦੜ ਢਿੱਲਾ ਪੈ ਕੇ ਥਰ ਥਰਾਇ ਰਿਹਾ
ਅੱਗੇ ਲੋਕਾਂ ਨੂੰ ਰੋਜ਼ ਡਰਾਵੰਦਾ ਸੀ ਅੱਜ ਅਪਣਾ ਦਿਲ ਕੰਬਾਇ ਰਿਹਾ
ਸੂਰਜ ਅੱਗੇ ਟਟ੍ਹੈਣਾ ਪੈ ਗਿਆ ਫਿੱਕਾ ਜੀਭ ਬੁੱਲਾਂ ਉਤੇ ਫਿਰਾਇ ਰਿਹਾ

੧. ਪੰਥ ਪ੍ਰਕਾਸ਼ ਵਿਚ ਲਿਖ੍ਯਾ ਹੈ ਕਿ ਪਹਿਲਾਂ ਬਹੁਤ ਬੀਰ ਬਾਰ ਭੇਜੇ ਅਤੇ ਮੰਤ੍ਰ ਕੀਤੇ ਪਰ ਸਤਿਗੁਰਾਂ ਤੇ ਕੋਈ ਜ਼ੋਰ ਨਾ ਪਾ ਸਕਿਆ। ਦੇਖੋ ਸੂ: ਪ੍ਰ: ਤੇ ਪੰਥ ਪ੍ਰਕਾਸ਼ ਭਾਈ ਗਯਾਨ ਸਿੰਘ ਜੀ।

ਇਹ ਮਾਨੁੱਖ ਯਾਂ ਦੇਵਤਾ ਹੈ ਇੰਦ੍ਰ, ਰਾਮ ਕ੍ਰਿਸ਼ਨ ਹੈ ਰੂਪ ਵਟਾਇ ਰਿਹਾ
ਮੈਨੂੰ ਕਦੇ ਨ ਕਿਸੇ ਤੋਂ ਭੈ ਆਇਆ ਅੱਜ ਦਿਲ ਮੇਰਾ ਡਰ ਖਾਇ ਰਿਹਾ
ਇਹ ਕੌਣ ਹੈ ਏਡੇ ਪ੍ਰਤਾਪ ਵਾਲਾ ਸਾਧ ਕਈ ਦਲੀਲਾਂ ਦੁੜਾਇ ਰਿਹਾ
ਚਰਨ ਫੜਾ ਯਾਂ ਹੋਰ ਅਜ਼ਮਾਇ ਲਵਾਂ ਕਈਗੀਟੀਆਂ ਗਿਣ ਗਿਣਾਇ ਰਿਹਾ
ਮੇਰੀ ਭਗਤ ਕਬੂਲ ਕਰਤਾਰ ਸਿੰਘਾ "ਪੈ ਗਈ ਹੋਏ" ਹਰਖਾਇ ਰਿਹਾ

ਮਾਧੋ ਦਾਸ ਨੇ ਅਜਮਾਇਸ਼ ਕਰਨੀ

ਸਾਧ ਆਪਣਾ ਲੱਗਾ ਦਬਾ ਪਾਵਨ ਯੋਗ ਸ਼ਕਤੀਆਂ ਕਈ ਦਿਖਾਵੰਦਾ ਜੀ
ਮੰਤ੍ਰ ਕਈ ਪੜ੍ਹੇ ਵੱਸ ਕਰਨ ਖ਼ਾਤਰ ਬੀਰ ਜੋਗਣੀਆਂ ਹੋਰ ਬੁਲਾਵੰਦਾ ਜੀ
ਮਹਿਨ, ਤਾਪਨ ਤੇ ਵਸੀ ਕਰਨ ਵਾਲੇ ਕਈ ਮੰਤ੍ਰ ਪੜ੍ਹ ਚਲਾਵੰਦਾ ਜੀ
ਗਈ ਪੇਸ਼ ਨ ਸਤਿਗੁਰਾਂ ਪੂਰਿਆਂ ਤੇ ਮਾਧੋ ਦਾਸ ਦਿਲੋਂ ਘਬਰਾਵੰਦਾ ਜੀ
ਅੰਤ ਆਤਮਾ ਤਾਈਂ ਅਡੋਲ ਕਰਕੇ ਨਿਗ੍ਹਾ ਆਪਣੀ ਤਈਂ ਟਿਕਾਵੰਦਾ ਜੀ
ਸਤਿਗੁਰਾਂ ਨੂੰ ਚਾਹੇ ਬੇਹੋਸ਼ ਕਰਨਾ [1]ਆਕਰਖਨ ਸ਼ਕਤ ਵਧਾਵੰਦਾ ਜੀ
ਮਾਲਕ ਸ਼ਕਤੀਆਂ ਤੇ ਚੱਲੇ ਸ਼ਕਤ ਕੇੜ੍ਹੀ ਜ਼ੋਰ ਲਾਇ ਲਿਆ ਸ਼ੁਮਾਵੰਦਾ ਜੀ
ਗੁਰਾਂ ਨਜ਼ਰ ਦੇ ਨਾਲ ਜਾ ਨਜ਼ਰ ਮੇਲੀ ਜਿਸਮ ਸਾਧ ਦਾ ਥਰ ਥਰਾਵੰਦਾ ਜੀ
ਮਿਕਨਾਤੀਸ ਵਾਂਗੂ ਲਿਆ ਖਿੱਚ ਉਸਨੂੰ ਮਿੱਟੀਹੋ ਗਿਆ ਹੋਸ਼ ਗੁਵਾਵੰਦਾ ਜੀ
ਰਹੀ ਸੁੱਧ ਨ ਕੁਝ ਕਰਤਾਰ ਸਿੰਘਾ ਮੁਰਦਾ ਹੋਇਕੇ ਪੈਰ ਫੈਲਾਵੰਦਾ ਜੀ

ਸ੍ਰੀ ਸਤਿਗੁਰੂ ਜੀ ਨੇ ਸਾਧ ਨੂੰ ਹੋਸ਼ ਵਿਚ ਲਿਆਉਣਾ

ਡਿੱਗਾ ਸਾਧਜਾਂ, ਦੀਨਦਿਆਲ ਉਠੇਆਖ ਸਿੰਘਾਂ ਨੂੰ ਤੁਰਤਉਠਵਾਇ ਲਿਆ
ਅੰਦਰ ਮੰਜੇ ਤੇ ਜਾ ਲਿਟਾ ਦਿੱਤਾ 'ਝੱਸੋ ਤਲੀਆਂ' ਹੁਕਮ ਸੁਣਾਇ ਲਿਆ
ਕਿੰਨੇ ਚਿਰ ਪਿੱਛੋਂ ਆਈ ਹੋਸ਼ ਜਦੋਂ ਬਾਹੋਂ ਫੜ ਕੇ ਗੁਰਾਂ ਬੈਠਾਇ ਲਿਆ
ਕਹਿੰਦੇਸੰਤ ਜੀਸ਼ਕਤ ਦਿਖਾਉ ਕੋਈ ਕਿਉਂ ਚਿਹਰੇ ਦਾਰੰਗ ਉਡਾਇ ਲਿਆ
ਅਸੀਂ ਸੁਣ ਦੂਰੋਂ ਆਇ ਦੇਖਣੇ ਨੂੰ ਤੁਸਾਂ ਯੋਗ ਹੈ ਬੜਾ ਕਮਾਇ ਲਿਆ
ਬੀਰ ਜੋਗਣੀਆਂ ਤਾਬੇ ਤੁਸਾਂ ਦੀ ਨੇ ਰਿੱਧਾਂ ਸਿੱਧਾਂ ਦੇ ਤਈਂ ਹੈ ਪਾਇ ਲਿਆ
ਹੈ ਸੁਪਨਾਂ ਯਾਂ ਮੈਂ ਜਾਗਦਾ ਹਾਂ ਮਾਧੋਦਾਸ ਡਾਢਾ ਘਬਰਾਇ ਰਿਹਾ

---

੧. ਇਸ ਨੂੰ ਮੈਸਮਰਿਜ਼ਮ ਵਾਲੇ ਲੋਕ ਜਾਨਦੇ ਹਨ।

ਆਈ ਹੋਸ਼ ਫਿਰ ਜਦੋਂ ਕਰਤਾਰ ਸਿੰਘਾ ਗਿਆ ਮਾਣਤੇ ਬੜਾ ਸ਼ਰਮਾਇ ਰਿਹਾ

ਮਾਧੋ ਦਾਸ

ਹਥ ਜੋੜਕੇ ਚਰਨੀ ਢਹਿ ਪੈਂਦਾ ਕਹਿੰਦਾ ਰੁੜ੍ਹਦੇ ਤਈਂ ਬਚਾਓ ਮੈਨੂੰ
ਮੇਰੇ ਭਾਗ ਜਾਗੇ ਤੁਸਾਂ ਦਰਸ ਦਿੱਤੇ ਰਿਦਾ ਸੜਦਾ ਸੀ ਠੰਢ ਪਾਓ ਮੈਨੂੰ
ਤੁਹਾਨੂੰ ਵੇਖਿਆ ਕਾਲਜਾ ਸੀਤ ਹੁੰਦਾ ਚਰਨੀ ਝੁਕਣ ਦਿਹੋ, ਨ ਉਠਾਓ ਮੈਨੂੰ
ਮੈਂ ਨਦੀ ਹੰਕਾਰ ਦੀ ਰੁੜ੍ਹਿਆ ਸਾਂ ਤੁਸੀਂ ਆ ਪਹੁੰਚੇ, ਬੰਨੇ ਲਾਓ ਮੈਨੂੰ
ਮੇਰੇ ਵਿੱਚ ਨਾ ਸਕਤ, ਅਸ਼ਕਤ ਹਾਂ ਮੈਂ ਖ਼ੁਦੀ ਡੈਣ ਦੇ ਪਾਸੋਂ ਬਚਾਓ ਮੈਨੂੰ
ਝੱਬ ਆਪਣਾ ਨਾਮ ਤੇ ਪਤਾ ਦਸੋ ਡਰਿਆ ਬਹੁਤ ਨਾ ਹੁਣ ਡਰਾਓ ਮੈਨੂੰ
ਰੱਜ ਆਬਿਹਯਾਤ ਦੀਦਾਰ ਪੀਵਾਂ ਕ੍ਰਿਪਾ ਕਰੋ ਤੇ ਨਾਹਿ ਤਰਸਾਓ ਮੈਨੂੰ
ਇਹ ਜੋ ਆਪ ਦੇ ਨਾਲ ਦੇ ਹੈਨ ਸਾਥੀ ਇਹਨਾਂ ਜਿਹਾ ਹੀ ਹੁਣ ਬਣਾਓ ਮੈਨੂੰ
ਮਹਾਂ ਪੁਰਖ ਹੋ ਭੇਦ ਛੁਪਾਓ ਨਾਹੀਂ ਸਾਰਾ ਆਪਣਾ ਹਾਲ ਬਤਾਓ ਮੈਨੂੰ
ਏਸ ਦੇਸ ਨਾ ਤੁਸਾਂ ਦੇ ਜਹੇ ਬੰਦੇ ਆਏ ਕਿਧਰੋਂ ਫੋਲ ਸੁਣਾਓ ਮੈਨੂੰ
ਵੇਖ ਆਪ ਦਾ ਸੁੰਦਰ ਸਰੂਪ ਸੋਹਣਾ ਹੈ ਆਇ ਰਿਹਾ ਵੱਡਾ ਚਾਓ ਮੈਨੂੰ
ਰਹਾਂ ਚਰਨਾਂ ਵਿਚ ਕਰਤਾਰ ਸਿੰਘਾ [1]ਬੰਦਾ ਆਪਣਾ ਹੁਣ ਬਨਾਓ ਮੈਨੂੰ

ਸਿੰਘਾਂ ਨੇ ਸਤਿਗੁਰਾਂ ਦਾ ਭੇਦ ਦੱਸਣਾ

ਸਿੰਘਾਂ ਸਾਧ ਨੂੰ ਦਸਿਆ ਫੋਲ ਸਾਰਾ ਹੋਯਾ ਪਾਰ ਦੀਦਾਰ ਨੇ ਪਾਇ ਜਿਸ ਨੇ
ਦਸਵਾਂ ਪਾਤਸ਼ਾਹ ਇਹ ਗੁਰੂ ਸੱਚਾ ਜ਼ਾਲਮ ਮਾਰਕੇ ਹੈਨ ਖਪਾਇ ਜਿਸ ਨੇ
ਗੁਰੂ ਨਾਨਕ ਦੇ ਥਾਂ ਦਸਵੇਂ ਜੀ ਗੱਦੀ ਬੈਠ ਬਹੁ ਜੀਵ ਤਰਾਇ ਜਿਸ ਨੇ
ਪੰਥ ਸਾਜਿਆ ਖ਼ਾਲਸਾ ਬਲੀ ਭਾਰਾ ਬਾਜ਼ ਚਿੜੀਆਂ ਤੋਂ ਤੁੜਵਾਇ ਜਿਸ ਨੇ
ਸਾਰੇ ਖ਼ਾਨ ਪੰਜਾਬ ਦੇ ਰੋਲ ਮਾਰੇ ਜੰਗ ਧਰਮ ਦੇ ਹੇਤ ਮਚਾਇ ਜਿਸ ਨੇ
ਹਿੰਦੂ ਰੁੜ੍ਹੇ ਜਾਂਦੇ ਜ਼ੁਲਮ ਨਦੀ ਅੰਦਰ ਜ਼ੋਰ ਤੇਗ ਦੇ ਹਨ ਬਚਾਇ ਜਿਸ ਨੇ
ਦੇਸ ਧਰਮ ਖ਼ਾਤਰ, ਕਰ ਘੱਲੂਘਾਰੇ ਚਾਰ ਲਾਡਲੇ ਲਾਲ ਕੁਹਾਇ ਜਿਸ ਨੇ
ਕੇਵਲ ਦੁਖੀਆਂ ਦੇ ਦੁਖ ਮੇਟਣੇ ਨੂੰ ਸਿਰ ਆਪਣੇ ਕਸ਼ਟ ਉਠਾਇ ਜਿਸ ਨੇ
ਛਡੇ ਆਪਣੇ ਸੁਖ ਆਰਾਮ ਸਾਰੇ ਦੁਖੀ ਦੇਸ਼ ਦੇ ਦੁਖ ਮਿਟਾਇ ਜਿਸ ਨੇ

---

੧ ਇਹ ਲਫਜ਼ ਕਹਿਣ ਦੇ ਨਾਲ ਮਾਧੋ ਦਾਸ ਦਾ ਨਾਮ ਬੰਦਾ, ਮਸ਼ਹੂਰ ਹੋ ਗਿਆ।

ਪੀਰ ਪੀਰਾਂ ਦਾ ਵਲੀ ਅਵਤਾਰ ਵੱਡਾ ਬੇੜੇਲੱਖਾ ਜੀਆਂ ਦੇ ਤਰਾਇ ਜਿਸ ਨੇ
ਵਡੇ ਜੰਗ ਕਰ ਛੱਡ ਪੰਜਾਬ ਆਇਆ ਡੇਰੇ ਕੰਢੇ ਗੁਦਾਵਰੀ ਲਾਇ ਜਿਸ ਨੇ
ਦਸਵਾਂਪਾਤਸ਼ਾਹ ਗੁਰੂਗੋਬਿੰਦਸਿੰਘ ਜੀਜਾਬਰਖ਼ਾਕਦੇਵਿਚਮਿਲਾਇ ਜਿਸ ਨੇ
ਰਾਜੇ ਰਾਣਿਆਂ ਦੀਕੋਈ ਨਾ ਕਾਣ ਰਖੀ ਵਡੇ ਤੇਜ਼ ਪ੍ਰਤਾਪ ਦਿਖਾਇ ਜਿਸ ਨੇ
ਵੱਡਾ ਪੀਰਾਂ ਦਾ ਪੀਰ ਕਰਤਾਰ ਸਿੰਘਾ ਕਰ ਨੀਚਾਂ ਤੋਂ ਊਚ ਬੈਠਾਇ ਜਿਸ ਨੇ

ਮਾਧੋ ਦਾਸ

ਨਾਮ ਸੁਣਦਾਸਾਂ ਨਹੀਂਸਨ ਅੱਖੀਂ ਡਿਠੇ ਧੰਨਭਾਗ ਅੱਜਆਣ ਦੀਦਾਰ ਦਿੱਤਾ
ਭੌਂ ਕੇ ਫੇਰ ਚਰਨਾਂ ਉੱਤੇ ਸਾਧਡਿੱਗਾ ਮਾਣ ਆਪਣਾ ਸਾਰਾ ਨਿਵਾਰ ਦਿੱਤਾ
ਬਾਰਬਾਰ ਚੁਮੇਂਚਰਨ ਸਤਿਗੁਰਾਂ ਦੇਪਿਆਰਅੱਖੀਆਂ ਦੇਰਾਹ ਥੀਂ ਡਾਰ ਦਿੱਤਾ
ਧੰਨ ਭਾਗ ਮੇਰੇ ਧੰਨ ਭਾਗ ਮੇਰੇ ਦਯਾ ਕਰ ਕੇ ਦਾਸ ਨੂੰ ਤਾਰ ਦਿੱਤਾ
ਅੱਜ ਸਫਲਹੋਇਆ ਜਨਮ ਜੱਗ ਅੰਦਰ ਲਾਹ ਖ਼ੁਦੀ ਦਾਸਿਰ ਤੋਂ ਭਾਰ ਦਿੱਤਾ
ਬੰਦਾ ਅੱਜ ਤੋਂ ਹੋਇਆ ਕਰਤਾਰ ਸਿੰਘਾ ਤਨ ਮਨ ਤੇ ਧਨ ਸਭ ਵਾਰ ਦਿੱਤਾ

ਸਾਧ ਦੀ ਹਾਲਤ ਹੀ ਬਦਲ ਗਈ

ਦਿੱਤੀ ਧੀਰਜ ਸਾਧ ਨੂੰ ਬਹੁਤ ਸਾਰੀ ਨਜ਼ਰ ਕੀਮਯਾਂ ਨਾਲ ਛੁਹਾਇ ਦਿੱਤਾ
ਉਹਦਾ ਕਿਬਰ ਹੰਕਾਰ ਮਿਟਾਇ ਸਾਰਾ ਓਹਨੂੰ ਅਸਲੀ ਸਾਧ ਬਨਾਇ ਦਿੱਤਾ
''ਨਾਮ ਜਪ ਤੇ ਪਰਉਪਕਾਰ ਕਰ ਤੂੰ'' ਮਾਣ ਸਿੱਧੀਆਂ ਦਾ ਛੁਡਵਾਇ ਦਿੱਤਾ
ਨਾਸਵੰਤ ਇਹ ਜੱਗ ਦੇ ਸ਼ਾਨ ਸਾਰੇ ਵਿੱਚ ਪਲ ਦੇ ਗਯਾਨ ਜਤਾਇ ਦੱਤਾ
ਦੀਨ ਦੁਨੀਆਂਦੀ ਕਰਨੀਰੱਖ ਸਦਾ ''ਜ਼ੁਲਮਮੇਟਣਾ'' ਸਬਕਪੜ੍ਹਾਇ ਦਿੱਤਾ
ਕੀਤਾ 'ਨਦਰੀ ਨਦਰਿ ਨਿਹਾਲ' ਦੇਖੋ ਵਿਚ ਪਲ ਸੁਭਾਉ ਪਲਟਾਇ ਦਿੱਤਾ
ਸਾਧ ਬਦਲ ਕੇ ਹੋਰ ਦਾ ਹੋਰ ਹੋਇਆ ਮੰਤ੍ਰ ਕੰਨ ਓਹਦੇ ਵਿਚ ਪਾਇ ਦਿੱਤਾ
ਓਹਦੇ ਮਨ ਦੇ ਵਿਚ ਆ ਜੋਸ਼ ਗਿਆ ਖ਼ੂਨ ਛੱਤ੍ਰੀ ਫ਼ੇਰ ਜਗਾਇ ਦਿੱਤਾ
ਭੇਡੀਂ ਰਲ ਕੇ ਸ਼ੇਰ ਸੀ ਭੇਡ ਬਨਿਆ ਹੈਸੀ ਜ਼ਾਤ ਸੁਭਾਉ ਭੁਲਾਇ ਦਿੱਤਾ
ਸ਼ੇਰ ਵੇਖ ਕੇ ਰੂਪ ਪਛਾਣਓਂ ਸੂ ਕਾਇਰ ਪੁਣਾ ਜੋ ਸਾਰਾ ਗਵਾਇ ਦਿੱਤਾ
ਖ਼ੂਨ ਛੱਤ੍ਰੀ ਪੁਣੇ ਦਾ ਪਿਆ ਠੰਡਾ ਨਵੇਂ ਸਿਰੇ ਉਹ ਗਰਮ ਕਰਾਇ ਦਿੱਤਾ

ਚਿਹਰੇ ਸਿੰਘਾਂ ਦੇ ਦੇਖਕੇ ਚਾਉ ਚੜ੍ਹਿਆ ਮੱਤ ਵੈਸ਼ਨੌਂ ਦਿਲੋਂ ਉਠਾਇ ਦਿੱਤਾ
ਬੀਰ ਰਸ ਚਿਹਰੇ ਉਤੇ ਟਪਕ ਪ੍ਰਿਆ ਚੋਲਾ ਗਲੋਂ ਦਲਿੱਦਰੀ ਲਾਹਿ ਦਿੱਤਾ
ਅੰਗ ਫ਼ਰਕ ਸਭ ਉਠੇ ਕਰਤਾਰ ਸਿੰਘਾ ਫਲ ਕਰਮ ਕੀਤੇ ਕਿਸੇ ਆਇ ਦਿੱਤਾ

### ਸਤਿਗੁਰਾਂ ਨੇ ਪਰਤਕੇ ਡੇਰੇ ਵਿਚ ਆਉਣਾ

ਸਤਿਗੁਰੂ ਜੀ ਹੋ ਅਸਵਾਰ ਓਥੋਂ ਖੇਡ ਜੰਗਲ ਵਿਚ ਸ਼ਿਕਾਰ ਭਾਈ
ਡੇਰੇ ਆਪਣੇ ਸਮੇਂ ਸਿਰ ਆਣ ਪਹੁੰਚੇ ਬੈਠੇ ਲਾ ਕੇ ਫੇਰ ਦਰਬਾਰ ਭਾਈ
ਮਾਧੋ ਦਾਸ ਨਾ ਚਿੱਤ ਦਾ ਮੂਲ ਠਹਿਰੇ ਗਿਆ ਖਿੱਚਜਾ ਪ੍ਰੇਮ ਦੀ ਤਾਰ ਭਾਈ
ਸਤਿਗੁਰਾਂ ਦਾ ਰੂਪ ਨਾ ਭੁੱਲਦਾ ਓਹ ਹੋਰ ਭੁੱਲ ਗਏ ਕਾਰੋਬਾਰ ਭਾਈ
ਡੇਰਾ ਛੱਡ ਖਾਲੀ ਰੋਜ਼ ਚਲਾ ਆਵੇ ਰਹੇ ਕਰਦਾ ਬੈਠ ਦੀਦਾਰ ਭਾਈ
ਸਤਿਗੁਰੂ ਜੀ ਭੀ ਕਦਰ ਕਰਨਲ ਗੇ ਉਹਭੀ ਕਰਨ ਲਗਾ ਬਹੁਤ ਪਿਆਰਭਾਈ
ਰੋਜ਼ ਲੈ ਜਾਂਦੇ ਮਾਧੋ ਦਾਸ ਨੂੰ ਭੀ ਜਦੋਂ ਚੜ੍ਹਦੇ ਸੈਰ ਸ਼ਿਕਾਰ ਭਾਈ
ਹੌਲੀ ਹੌਲੀ ਸੁਭਾ ਆ ਪਲਟਿਓ ਸੂ ਫੜਨ ਲਗ ਪਿਆ ਹਥਿਆਰ ਭਾਈ
ਏਸੇਤਰ੍ਹਾਂ ਹੀ ਕਈ ਦਿਨ ਗੁਜ਼ਰ ਗਏ ਲੀਲ੍ਹਾ ਗੁਰਾਂ ਦੀ ਅਪਰ ਅਪਾਰ ਭਾਈ
ਬੰਦਾ ਬਣੇ ਹੁਣ ਜਿਵੇਂ ਕਰਤਾਰ ਸਿੰਘਾ ਹੋਵੇ ਵਲ ਪੰਜਾਬ ਤਿਆਰ ਭਾਈ

### ਮਾਧੋਦਾਸ ਦੇ ਖਿਆਲਾਂ ਵਿਚ ਤਬਦੀਲੀ

ਸਿੰਘਾਂ ਨਾਲ ਜਦ ਮੇਲ ਮਿਲਾਪ ਹੋਇਆ ਮਾਧੋਦਾਸ ਸੁਭਾਵ ਬਦਲਾਨ ਲਗਾ
ਸਿੰਘਾਂ ਪਾਸੋਂ ਪੰਜਾਬ ਦੇ ਸੁਣ ਸਾਕੇ ਮਨ ਵਿਚ ਕਚੀਚੀਆਂ ਖਾਣ ਲਗਾ
ਯੁਧ ਖਾਲਸੇ ਦੇ ਜ਼ੁਲਮ ਹਾਕਮਾਂ ਦੇ ਰੋਜ਼ ਸੁਣਦਾ ਤੇ ਖੁਨਸਾਨ ਲਗਾ
ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਤੇਵਡੇ ਰੋਸ ਦਿਲ ਵਿਚੋਂ ਜਤਾਨ ਲਗਾ
ਹਾਕਮ ਜਬਰ ਪੰਜਾਬ ਦੇ ਵਿਚ ਕਰਦੇ ਸਿਧੇ ਓਹਨਾਂ ਨੂੰ ਕਰਾਂ ਤਕਾਨ ਲਗਾ
ਪੁਤਰ ਗੁਰ ਦੇ ਜਿਨ੍ਹਾਂ ਬੇਦੋਸ਼ਮਾਰੇ ਬਦਲਾ ਓਹਨਾਂ ਤੋਂ ਲਵਾਂ ਠਹਿਰਾਨ ਲਗਾ
ਗੁਰਾਂ ਨਾਲ ਵਧੀਕੀਆਂ ਕਰਣ ਵਾਲੇ ਮਾਰਾ ਰੋਲ ਕੇ ਪੱਕ ਪਕਾਨ ਲਗਾ
ਮੇਟਾਂ ਜ਼ੁਲਮ ਦਾ ਨਾਮ ਨਿਸ਼ਾਨ ਸਾਰਾ ਉਤੇ ਮੁਛਾਂ ਦੇ ਤਾਓ ਚੜ੍ਹਾਨ ਲਗਾ
ਗੁਰੂ ਆਗਜਾ ਦੇਣ ਤਾਂ ਜਾਂ ਝਬਦੇ ਲਵਾਂ ਬਦਲੇ ਗਿਣਨ ਗਿਣਾਨ ਲਗਾ
ਗੁਰੂ ਦੋਖੀਆਂ ਨੂੰ ਜੜ੍ਹੋਂ ਪੁਟ ਕਰਕੇ ਰੋੜ੍ਹਾਂ ਖਾਰੇ ਸਮੁੰਦਰ ਧਿਆਨ ਲਗਾ

ਹਿੰਸਾ ਪਰਮੋ ਧਰਮੰ ਦਾ ਵਹਿਮ ਗਿਆ ਜੌਹਰ ਛੱਤ੍ਰਤਾ ਦਿਲ ਵਧਾਨ ਲਗਾ
ਜਾਵਾਂ ਵਲ ਪੰਜਾਬ ਕਰਤਾਰ ਸਿੰਘਾ ਏਸ ਗਲ ਉਤੇ ਜ਼ੋਰ ਪਾਨ ਲਗਾ

ਮਾਧੋ ਦਾਸ ਤੋਂ ਬੰਦਾ ਬਣਨਾ

ਗਲੇ ਕਥੇ ਕਹੇ ਬੰਦਾ ਗੁਰਾਂ ਦਾ ਮੈਂ ਦਿਲੋਂ ਕਿਬਰ ਹੰਕਾਰ ਸਭ ਦੂਰ ਹੋਇਆ
ਗੁਰ ਬੁਲਾਉਣਕਹੇ 'ਹਾਜ਼ਰ ਹੈ ਬੰਦਾ' ਬੰਦਾ ਆਪ ਨੂੰ ਕਹਿਣਾਦਸਤੂਰ ਹੋਇਆ
ਬੰਦਾ ਨਾਮ ਗੁਲਾਂਮ ਦਾ ਪ੍ਰਗਟ ਹੈ ਜੀ ਸਾਧ ਤਾਈਂ ਪ੍ਰੇਮ ਜ਼ਰੂਰ ਹੋਇਆ
ਸਿੰਘਾਂ ਵਿਚ ਸਾਰੇ ਕਰਤਾਰ ਸਿੰਘਾ ਮਾਧੋ ਦਾਸ ਤੋਂ ਬੰਦਾ ਮਸ਼ਹੂਰ ਹੋਇਆ

## [੧]ਬੰਦੇ ਤੋਂ ਗੁਰਬਖਸ਼ ਸਿੰਘ

ਮਹਾਂ ਪੁਰਖ ਦਾ ਸੰਗ ਨ ਜਾਇ ਖਾਲੀ ਸਾਬੀ ਲਿਆ ਕੁਠਾਲੜੀ ਢਾਲ ਮੁੜਕੇ
ਜੌਹਰ ਛੱਤਰੀ ਛੱਡਕੇ ਸਾਧ ਬਣਿਆਂ ਗੁਰਾਂ ਆਖਿਆ ਜੌਹਰ ਸੰਭਾਲ ਮੁੜਕੇ
ਛੱਡ ਚਮਕ ਨੂੰ ਕੱਚ ਸੀ ਬਣ ਰਿਹਾ ਪੂਰੇ ਸਤਿਗੁਰੂ ਕਰ ਲਿਆ ਲਾਲ ਮੁੜਕੇ
ਕੀੜੇ ਮਾਰ ਭਿਰੰਗੀ ਦੇ ਵਾਂਗ ਪਹਿਲਾਂ ਲਿਆ ਆਪਣਾ ਰੂਪ ਉਠਾਲ ਮੁੜਕੇ
ਭਾਂਡਾ ਨਜ਼ਰ ਦੇਨਾਲਕਰਸਾਫਦਿੱਤਾਲਾਹਿਆਹਿਰਦੇਦਾ ਮਾਜ਼ ਜ਼ੰਗਾਲ ਮੁੜਕੇ
ਦੂਧ ਕੜ੍ਹਿਆ ਜਾਗਦੇ ਯੋਗ ਡਿਠਾ ਦਿਤਾ ਰੁੜ੍ਹਨ ਨਾ ਲਿਆ [੨]ਉਤਾਲ ਮੁੜਕੇ
ਅੰਮ੍ਰਿਤ ਦੇ ਕੇ ਸਤਿਗੁਰਾਂ ਅਮਰ ਕੀਤਾ ਦਿਤੇ ਛੱਤ੍ਰੀ ਗੁਣ ਦਿਖਾਲ ਮੁੜਕੇ
ਸਾਧ ਪੁਣੇ ਦੇ ਲਾਹ ਜੰਜਾਲ ਸੁਟੇ ਬਣਿਆ ਛੱਤ੍ਰੀ ਰੂਪ ਕਮਾਲ ਮੁੜਕੇ
ਬੱਚਾ ਸ਼ੇਰ ਦਾ ਭੇਡਾਂ ਦੇ ਵਿਚ ਰਲਿਆ ਦਿਤੇ ਸ਼ੇਰ ਦੇ ਗੁਣ ਸਿਖਾਲ ਮੁੜਕੇ
ਸੁਪਨੇ ਵਿਚ ਸੀ ਸ਼ਾਹ ਕੰਗਾਲ ਬਣਿਆਦਿੱਤਾਸਤਿਗੁਰੂਤਖਤ ਬੈਠਾਲ ਮੁੜਕੇ
ਵਿਚ ਕਾਇਰਾਂ ਰਲ ਸੀ ਕਾਇਰ ਹੋਇਆ ਦਿਤਾ ਬੀਰ ਬਣਾ ਬਸਾਲ ਮੁੜਕੇ
ਸਾਧਪੁਣੇ ਦੀ ਲਹਿਗਈਮੁਰਦਿਆਣੀ ਮੱਥਾ ਚਮਕਿਆ ਨਾਲ ਜਮਾਲ ਮੁੜਕੇ
ਸ਼ੇਰ ਵਹਿਮ ਦੇ ਪਿੰਜਰੇ ਪਿਆ ਹੈਸੀ ਪੂਰੇ ਗੁਰੂ ਨੇ ਦਿੱਤਾ ਨਿਕਾਲ ਮੁੜਕੇ

---

੧ ਸ੍ਰੀ ਦਸਮੇਸ਼ ਪਿਤਾ ਜੀ ਨੇ ਅੰਮ੍ਰਿਤ ਛਕਾਕੇ ਮਾਧੋ ਦਾਸ ਦਾ ਨਾਮ ਗੁਰਬਖਸ਼ ਸਿੰਘ ਰਖਯਾ ਸੀ, ਮੁਸਲਮਾਨ ਇਤਿਹਾਸਕਾਰਾਂ ਨੇ ਬੰਦਾ ਸਿੰਘ ਕਰਕੇ ਲਿਖਿਆ ਹੈ। ਇਸ ਗ੍ਰੰਥ ਦੇ ਅਖੀਰ ਵਿਚ ਮਾਧੋ ਦਾਸ ਦਾ ਅੰਮ੍ਰਿਤ ਛਕਨਾ ਪਰਮਾਣ ਦੁਆਰਾ ਸਿਧ ਕੀਤਾ ਗਿਆਹੈ।

੨ ਉਤਾਲ ਅਰਥਾਤ—ਜਲਦੀ।

ਮਾਧੋਦਾਸੋਂ ਗੁਰਬਖਸ਼ ਸਿੰਘ ਬਣ ਗਿਆ ਸਾਧਪੁਣੇਦੀ ਪ੍ਰਤੀਗਈ ਚਾਲ ਮੁੜਕੇ
ਰੂਪ ਧਾਰ ਬੈਠਾ ਯੋਧੇ ਛੱਤਰੀ ਦਾ ਫਸਿਆ ਵਿਚ ਨਾ ਵਹਿਮ ਜੰਜਾਲ ਮੁੜਕੇ
ਪੂਰੇ ਗੁਰੂ ਮਲ ਗਏ ਕਰਤਾਰ ਸਿੰਘਾ ਕੀਤਾ ਨਦਰੀ ਨਦਰ ਨਿਹਾਲ ਮੁੜਕੇ

ਮਾਧੋ ਦਾਸ ਸਿੰਘ ਸਰੂਪ ਵਿਚ

ਸਚੇ ਗੁਰਾਂ ਨੇ ਢਾਲਿਆ ਵਿਚ ਸੱਚੇ ਅੱਜ ਹੋ ਗਈ ਹੋਰ ਨੁਹਾਰ ਦਿੱਸੇ
ਨਾ ਉਹ ਵਾਲ ਖੁਲ੍ਹੇ ਗਲ ਕਫਨੀਨਾ ਸੋਹਣੀ ਸਿਰ ਤੇ ਸਜੀ ਦਸਤਾਰ ਦਿੱਸੇ
ਕੰਠੀ ਕੰਠ ਨ ਹੋਰ [1]ਰੁਦ੍ਰਾਛ ਮਾਲਾ ਅੱਜ ਗਾਤਰੇ ਪਈ ਤਲਵਾਰ ਦਿੱਸੇ
ਹੱਥ ਨਹੀਂ ਪਰਯੰਗੀ ਉਹ ਠਾਕੁਰਾਂ ਦੀ ਹੱਥ ਫੜੀ ਕਮਾਨ ਅਪਾਰ ਦਿੱਸੇ
ਹਿੰਸਾ ਪਰਮੋ ਧਰਮੰ ਉਤੇ ਨਹੀਂ ਨਿਸਚਾ ਖੇਡਦਾ ਹੁਣ ਸ਼ਿਕਾਰ ਦਿੱਸੇ
ਕਾਇਰ ਪੁਣਾਉਹ ਚਿਹਰੇ ਤੋਂ ਦੂਰ ਹੋਇਆ ਅੱਜ ਬੀਰ ਬਾਂਕਾ ਸਰਦਾਰ ਦਿੱਸੇ
ਸਿੱਧੀ ਦਾਹੜੀ ਤੇ ਮੁਛਾਂਨੂੰ ਵੱਟ ਚਾਹੜੇ ਮੱਥੇ ਬੀਰਤਾਈ ਚਮਕਦਾਰ ਦਿੱਸੇ
ਅੱਜ ਢਾਲ ਤਲਵਾਰ ਸੰਜੋਅ ਪਹਿਨੀ ਥਾਂ ਮਾਲਾ ਦੇ ਹੱਥ ਕਟਾਰ ਦਿੱਸੇ
ਧੋਤੀ ਨਹੀਂ ਕਛਹਿਰਾ ਹੈ ਤੇੜ ਲਮਾ ਬਣੀ ਯੋਧੇ ਦੀ ਸ਼ੋਭਾ ਅਪਾਰ ਦਿੱਸੇ
ਛੱਤੀ ਸਾਲ ਦੀ ਉਮਰ ਜਵਾਨ ਚੰਗਾ ਚੰਚਲ ਤੇਜ਼ ਚਾਲਾਕ ਹੁਸ਼ਿਆਰ ਦਿੱਸੇ
ਸਿੰਘਾਂ ਵਿਚ ਰਲਕੇ ਸੋਹਣਾ ਸਿੰਘ ਸਜਿਆ ਸਤਿਗੁਰਾਂ ਤੋਂ ਹੋਯਾ ਨਸਾਰ ਦਿੱਸੇ
ਪਤਾ ਕੱਲ ਦਾ ਕੀ ਕਰਤਾਰ ਸਿੰਘਾ ਅੱਜ ਹੋ ਗਿਆ ਭਵਜਲੋਂ ਪਾਰ ਦਿੱਸੇ

ਸ੍ਰੀ ਗੁਰੂ ਜੀ ਤੇ ਕਾਤਲਾਨਾ ਵਾਰ ਦਾ ਬੰਦੇ ਉਤੇ ਅਸਰ

ਇਨ੍ਹਾਂ ਦਿਨਾਂ ਵਿੱਚ ਇਕ ਪਠਾਨ ਲੜ ਕੇ ਸਤਿਗੁਰਾਂ ਤੇ ਖੰਜਰ ਦਾ ਵਾਰ ਕੀਤਾ
ਹੈਸੀਸਿੱਟਾ ਇਹ ਡੂੰਘੀਆਂ ਸਾਜ਼ਸ਼ਾਂ ਦਾ ਭੈੜਾ ਹੀਲਾ ਇਹ ਕਿਸੇ ਬੁਰਜਾਰ ਕੀਤਾ
[2]ਦੁਸਟਦਮਨ ਪ੍ਰਕਾਸ਼ ਵਿਚ ਜ਼ਿਕ੍ਰ ਸਾਰਾ ਏਸਕਾਰ ਦਾਸਹਿਤ ਵਿਸਥਾਰ ਕੀਤਾ
ਓਥੋਂ ਪੜ੍ਹਕੇ ਪਾ ਲੋ ਭੇਦ ਸਾਰੇ ਹੀਲਾ ਕਤਲ ਦਾ ਜਿਉਂ ਰਖ ਖ਼ਾਰ ਕੀਤਾ
ਏਸੇ ਘਟਨਾ ਬੰਦੇ ਦੇ ਦਿਲ ਉੱਤੇ ਅਸਰ ਜੋਸ਼ ਭਰਿਆ ਇਕ ਵਾਰ ਕੀਤਾ
ਭੜਕ ਉਠਿਆ ਓਸ ਦਾ ਖ਼ੂਨ ਅੰਦਰ ਸੁੱਤੇ ਬੀਰ ਰਸ ਨੂੰ ਹੁਸ਼ਿਆਰ ਕੀਤਾ

---

੧ ਮੋਟੇ ਮੋਟੇ ਮਣਕੇ ਕੈਂਡਿਆਂ ਜਿਹਾਂ ਵਾਲੇ ਹੁੰਦੇ ਹਨ।

੨ ਦਾਸ ਦਾ ਨਵਾਂ ਬਣਾਇਆ ਗ੍ਰੰਥ ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸੰਪੂਰਨ ਬ੍ਰਿਤਾਂਤ ਹਨ।

ਬੀਤ ਚੁਕੀਆਂ ਪਿਛਲੀਆਂ ਸਭਕਾਰਾਂ ਅੱਖਾਂਅੱਗੇ ਆਗਈਆਂ,ਲਾਚਾਰ ਕੀਤਾ
ਰੋਜ਼ ਸੁਣਦਾ ਸੀ ਜ਼ੁਲਮ ਹਾਕਮਾਂ ਦੇ ਕਾਰਾ ਸਾਮ੍ਹਣੇ ਇਹ ਖੰਜਰ ਸਾਰ ਕੀਤਾ
ਦਿੱਲ ਛੱਤ੍ਰੀ ਓਸਦਾ ਪਿਆ ਕਾਹਲਾ ਜ਼ਖਮ ਓਹਦੇ ਜਿਗਰ ਉੱਤੇ ਭਾਰਕੀਤਾ
ਓਹ ਤਾਂ ਚਾਹੁੰਦਾ ਉਡ ਪੰਜਾਬ ਜਾਵਾਂ ਬਦਲੇ ਲੈਣਦਾ ਓਸ ਇਕਰਾਰ ਕੀਤਾ
ਓਹਨੂੰ ਲੈਣਾ ਅਰਾਮ ਹਰਾਮ ਹੋਇਆ ਇਸ ਘਟਨਾ ਦਿਲ ਬੇ ਕਰਾਰ ਕੀਤਾ
ਬਦਲੇ ਲੈਣ ਦੇ ਲਈ ਕਰਤਾਰ ਸਿੰਘਾ ਬੰਦੇ ਆਪਣੇ ਆਪਨੂੰ ਤਯਾਰ ਕੀਤਾ

ਬੰਦੇ ਦੀਆਂ ਬੇਨਤੀਆਂ

ਏਸ ਘਟਨਾ ਤੋਂਕੁਛਦਿਨ ਪਿਛੋਂ ਕਹਿੰਦਾ ਆਪਦੀਆਗਿਆਚਾਹਵਾਂ ਗੁਰ ਜੀ
ਜੋ ਕੁਝ, ਮੈਂ ਸੁਣ ਤੇ ਵੇਖ ਚੁੱਕਾ ਜਰਿਆ ਜਾਂਦਾ ਨਹੀਂ ਸਚ ਸੁਨਾਵਾਂ ਗੁਰ ਜੀ
ਜਿਨ੍ਹਾਂ ਜ਼ਾਲਮਾਂ ਨੇ ਕੀਤੇ ਜ਼ੁਲਮ ਭਾਰੇ ਦਿਆਂ ਉਨ੍ਹਾਂਨੂੰ ਜਾਇ ਸਜ਼ਾਵਾਂ ਗੁਰ ਜੀ
ਮੇਰੇ ਅੰਦਰ ਗੁਸੇ ਦੀ ਅੱਗ ਭੜਕੇ ਖ਼ੂਨ ਵੈਰੀਆਂ ਨਾਲ, ਬੁਝਾਵਾਂ ਗੁਰ ਜੀ
ਲਵਾਂ ਬੇਗੁਨਾਹਾਂ ਦੇ ਜਾ ਬਦਲੇ ਫਲ ਕੀਤੀਆਂ ਦੇ ਭੁਗਤਾਵਾਂ ਗੁਰ ਜੀ
ਓਹਨਾਂਖ਼ਾਨਾਂ ਅਮੀਰਾਂ ਤੇ ਸੂਬਿਆਂ ਨੂੰ ਮਾਰਖ਼ਾਕ ਦੇ ਨਾਲ ਮਿਲਾਵਾਂ ਗੁਰ ਜੀ
ਕੀਤੇ ਜਿਨ੍ਹਾਂ ਨੇ ਆਪਦੇ ਨਾਲ ਧੋਖੇ ਖੱਲਾਂ ਉਨ੍ਹਾਂ ਦੀਆਂ ਫੜ ਲਾਹਵਾਂ ਗੁਰ ਜੀ
ਫੜ ਮਾਰ ਮਗ਼ਰੂਰੀਆਂ ਦੂਰ ਕਰਾਂ ਕਿਲ੍ਹੇ ਕੋਟ ਤੇ ਗੜ੍ਹੀਆਂ ਢਾਹਵਾਂ ਗੁਰ ਜੀ
ਕਰਾਂਖ਼ਾਨਾਂ ਦੇ ਜਾਇ ਖ਼ਰਾਬ ਖਾਨੇ ਬੜੀਆਂ ਬੇਗਮਾਂ ਤਾਈਂ ਰੁਵਾਵਾਂ ਗੁਰ ਜੀ
ਮੇਰੇ ਸਿਰ ਉੱਤੇ ਤੁਸੀਂ ਹੱਥ ਰਖੋ ਦਿੱਲੀ ਕਰਕੇ ਢਿੱਲੀ ਦਿਖਾਵਾਂ ਗੁਰ ਜੀ
ਰਹੇ ਹੋਸ਼ ਨਾਂ ਜਾਬਰਾਂ ਕਾਬਰਾਂ ਨੂੰ ਉੱਧੜ ਧੁੰਮੀ ਅਜੇਹੀ ਮਚਾਵਾਂ ਗੁਰ ਜੀ
ਬੇੜਾ ਜ਼ੁਲਮ ਦਾ ਭਰਿਆ ਸਿਰ ਤੋੜੀ ਧਾਰ ਤੇਗ ਦੀ ਵਿੱਚ ਰੁੜ੍ਹਾਵਾਂ ਗੁਰ ਜੀ
ਫੜ ਪਾਪੀ ਵਜ਼ੀਦ ਬੇਦੀਦ ਤਾਈਂ ਕਰ ਕਾਫ਼ਰ ਦੋਜ਼ਖੀਂ ਪਾਵਾਂ ਗੁਰ ਜੀ
ਬੇ ਸ਼ਰਮ ਬੇ ਲੱਜਿਆ ਰਾਜਿਆਂ ਨੂੰ ਡੰਨ ਗਰਦਨਾਂ ਨੀਚੇ ਝੁਕਾਵਾਂ ਗੁਰ ਜੀ
ਝੱਖੜ ਛਡਕੇ ਪੰਥ-ਪ੍ਰਤਾਪ ਵਾਲਾ ਵੈਰੀ ਪੱਤਿਆਂ ਵਾਂਗ ਉਡਾਵਾਂ ਗੁਰ ਜੀ
ਬੰਦਾ ਲੱਗ ਕੇ ਜੜ੍ਹੀਂ ਕਰਤਾਰ ਸਿੰਘ ਮੁਗਲ ਰਾਜਦਾ ਰੁਖ ਸੁਕਾਵਾਂ ਗੁਰ ਜੀ

ਸ੍ਰੀ ਕਲਗੀਧਰ

ਜੇ ਤੂੰ ਬੰਦਾ ਹੋਯੋਂ ਤਨੋ ਮਨੋਂ ਸਾਡਾ ਹੋਇ ਅਸੀਂ ਭੀ ਤੇਰੇ ਸੰਭਾਲ ਬੰਦੇ

ਸਿੱਖੀ ਦਾਨ ਅਸਾਂ ਤੇਰੀ ਪਾਇਆ ਝੋਲੀ ਹੋਯੋਂ ਨਦਰੀ ਨਦਰ ਨਿਹਾਲ ਬੰਦੇ
ਕੀਤੇ ਕੰਮ ਜਿੰਨੇ ਸਾਨੂੰ ਹੁਕਮ ਹੈਸੀ ਕੁਝ ਰਹਿ ਗਏ ਨੇਤਿ ਅਕਾਲ ਬੰਦੇ
ਤੱਯਾਰ ਝੱਬਦੇ ਵੱਲ ਪੰਜਾਬ ਹੋ ਜਾਹ ! ਕੁਝ ਸਿੰਘ ਕਰਦੇ ਤੇਰੇ ਨਾਲ ਬੰਦੇ
ਹਾਕਰ ਜ਼ਾਲਮ ਜ਼ੁਲਮ ਕਮਾਇ ਰਹੇ ਸਿਰੋਂ ਰੱਬ ਦੇ ਖੌਫ ਨੂੰ ਟ਼ਾਲ ਬੰਦੇ
ਜ਼ੁਲਮ ਜ਼ਾਲਮਾਂ ਦੇ ਸਣੇ ਪੁੱਟ ਜਾ ਕੇ ਕਰੀਂ ਤੁਰਕ ਦਾ ਜਾਇ ਜ਼ਵਾਲ ਬੰਦੇ
ਸਾਹਿਬਜ਼ਾਦੇ ਜਿਨ੍ਹਾਂ ਨੇ ਬੇਦੋਸ਼ ਮਾਰੇ ਖਾਂ ਵਜ਼ੀਜ਼ ਦੇ ਜਹੇ, ਚੰਡਾਲ ਬੰਦੇ
ਪੁੱਟ ਉਹਨਾਂ ਨੂੰ ਜਾਕੇ ਜੜ੍ਹਾਂ ਤੋਂ ਤੂੰ ਲੈਕੇ ਹੁਕਮ ਦੀ ਤੇਗ ਤੇ ਢਾਲ ਬੰਦੇ
ਮਾਰ ਰੋਲ ਪਹਾੜੀਆਂ ਰਾਜਿਆਂ ਨੂੰ ਖ਼ਾਨ ਸੂਬਿਆਂ ਦੇ ਤਾਈਂ ਗਾਲ ਬੰਦੇ
ਪਾਪੀ ਰਹਿਣ ਨ ਜ਼ੁਲਮ ਦੇ ਕਰਨ ਜੋਗੇ ਧੁਦ ਵਿਚ ਪੰਜਾਬ ਉਠਾਲ ਬੰਦੇ
ਤੁਰਕ ਰਾਜ ਦੀ ਜੜ੍ਹਾਂ ਨੂੰ ਲੱਗਾ [1]ਬੰਦਾ ਕੋਈ ਝੱਲੇਗਾ ਨ ਤੇਰੀ ਝਾਲ ਬੰਦੇ
ਤੇਰੀ ਰਹਾਂਗੇ ਪੁਸ਼ਤ ਪਨਾਂਹ ਅਸੀਂ ਵਿੰਗਾ ਹੋਇਗਾ ਨ ਤੇਰਾ ਵਾਲ ਬੰਦੇ
ਕੰਮ ਹੋਵਣੇ ਹੁਕਮ ਦੇ ਵਿਚ ਸਾਰੇ 'ਤੈਨੂੰ ਮੁਫਤ ਸੋਭਾ ਮਿਲੂ' ਭਾਲ ਬੰਦੇ
ਜੇਕਰ ਹੋਈ ਮਨਜ਼ੂਰ ਕਰਤਾਰ ਸਿੰਘਾ ਪਾ ਦਿਹ ਵਲ ਪੰਜਾਬ ਦੇ ਚਾਲ ਬੰਦੇ

[2] ਬੰਦੇ ਦੀ ਬੇਨਤੀ

ਮੈਂ ਕੀ ਕਰਨ ਜੋਗਾ ਮੈਥੋਂ ਕੀਹ ਹੋਵੇ ਤੁਸੀਂ ਆਪ ਸਰੂਪ ਕਰਤਾਰ ਗੁਰ ਜੀ
ਦਿਹੋ ਹੁਕਮ ਬਜਾਇ ਲਿਆਵਾਂਗਾ ਸੋ ਹੋ ਸੇਵਕ ਤਾਬਿਆਦਾਰ, ਗੁਰ ਜੀ
ਤੁਹਾਡੀ ਸ਼ਰਨਫੜੀ ਕਰਨਹਾਰ ਤੁਸੀਂ ਮੈਂ ਹਾਂਜੀਵਅਤੇਔਗੁਣਹਾਰਗੁਰ ਜੀ
ਤੁਸੀਂ ਚਾਹੋ ਤੇ ਕੀੜੀ ਨੂੰ ਬਲ ਬਖਸ਼ੋ ਸੈ ਹਾਥੀਆਂ ਕਰੇ ਸੰਘਾਰ ਗੁਰ ਜੀ
ਮੈਨੂੰ ਪੁਰਖ ਅਕਾਲ ਦਾ ਰੂਪ ਦਿੱਸੋ ਡਿੱਗਾ ਚਰਨੀ ਮਾਨ ਵਿਸਾਰ ਗੁਰ ਜੀ
ਧੰਨ ਭਾਗ ਮੇਰੇ ਮੈਥੋਂ ਪੁਜ ਆਵੇ ਕਰਾਂ ਕਾਰ, ਹੋਕੇ ਸੇਵਾਦਾਰ ਗੁਰ ਜੀ
ਪਰਲੈ ਉਤਪਤੀ ਪਾਲਨਾ ਹਥ ਤੁਹਾਡੇ ਕੌਣ ਪਾਇ ਸੱਕੇ ਪਾਰਾਵਾਰ ਗੁਰ ਜੀ
ਮੈਨੂੰ ਮੁਫ਼ਤ ਦੇ ਵਿਚ ਵਡਿਆਵੰਦੇ ਹੋ ਦੀਨ ਬੰਧਹੈ ਬਿਰਦ ਦਾਤਾਰ ਗੁਰ ਜੀ

---

੧. ਬੰਦਾ ਇਕ ਬੂਟੀਦਾ ਭੀ ਨਾਮ ਹੈ, ਜੋ ਦ੍ਰਖਤਦੀਆਂ ਜੜ੍ਹਾਂ ਵਿਚ ਉਗਕੇ ਦ੍ਰਖਤ ਨੂੰ ਸੁਕਾ ਦੇਂਦੀ ਹੈ। ੨. ਇਸ ਤੋਂ ਅਗੇ ਗੁਰਬਖਸ਼ ਸਿੰਘ ਦਾ ਨਾਮ ਬੰਦਾ ਕਰਕੇ ਹੀ ਲਿਖਿਆ ਜਾਵੇਗਾ। (ਦਾਸ-ਕਰਤਾ)

ਆਖੇ ਕਲਾਦੇ ਨਾਲਜਾਜੰਗ ਮਾਰਾਂ ਕੀਹਇਹ ਖਾਨਅਮੀਰ ਸਰਦਾਰ, ਗੁਰਜੀ
ਰਖੋ ਸਿਰ ਤੇ ਹਥ ਕਰਤਾਰ ਸਿੰਘਾ ਦਿਉ ਆਗਿਆ ਹੋਵਾਂ ਤਿਆਰ ਗੁਰ ਜੀ

੧ਸ੍ਰੀ ਕਲਗੀਧਰ ਜੀ ਨੇ ਬੰਦੇ ਨੂੰ ਪੰਜਾਬ ਵਲ ਜਾਣ ਲਈ ਤਿਆਰ ਕਰਨਾ

੨ਭਰੇ ਵਿਚ ਦੀਵਾਨ ਦੇ ਗੁਰੂ ਜੀ ਨੇ ਪਾਸ ਬੰਦੇ ਦੇ ਤਾਈਂ ਬੈਠਾਇ ਕਰਕੇ
ਆਦਰ ਮਾਨ ਸਿੱਖੀ ਸਿਰੋਪਾਉ ਦਿੱਤਾ ਖੁਸ਼ੀ ਹੋਇ ਥਾਪੀ ਕੰਡ ਲਾਇ ਕਰਕੇ
ਮਾਧੋਦਾਸ ਤੇ ਹੋਯਾ ਗੁਰਬਖਸ਼ਸਿੰਘ ਆਬੰਦਾ ਮੁਖ ਤੋਂ ਕਹਿਆਸੁਨਾਇ ਕਰਕੇ
ਫਤੇ ਅਜ ਤੋਂ ਰਹੇਗੀ ਕਦਮ ਲੱਗੀ ਮਾਰੀਂ ਜ਼ਾਲਮਾਂ ਤਈਂ ਹਰਾਇ ਕਰਕੇ
ਵੈਰੀ ਕੋਈ ਨਾ ਹੋਵੇਗਾ ਖੜਾ ਅੱਗੇ ਖ਼ਾਨ ਜਾਣਗੇ ਦੂੰਬ ਦਬਾਇ ਕਰਕੇ
ਭੂਣ ਦਿਹ ਜਾ ਦਿੱਲੀ ਲਾਹੌਰ ਤਾਈਂ ਵੱਡਾ ਤੇਜ ਪ੍ਰਤਾਪ ਦਿਖਾਇ ਕਰਕੇ
ਇਹ ਲੈ ੩ਤੀਰਸਾਡੇ ਰੱਖੀਂ ਸਾਂਭ ਕਰਕੇ ਕਿਤੇ ਬਹੀਂਨਾ ਮੁਫਤਗਵਾਇ ਕਰਕੇ
ਬਣੇ ਭੀੜ ਤੇ ਇਕ ਚਲਾਇ ਦੇਵੀਂ ਗੁਰੂ ਕਰੇ ਸਹਾਇਤਾ ਆਇ ਕਰਕੇ
ਇਕ ਮੁੱਠਭਰਕੇ ਮੋਹਰਾਂ ਝੋਲੀਪਾਈਆਂ ਇਹਖਜ਼ਾਨਾ ਲੈਗੁਰਾਂਦਾਭਾਇ ਕਰਕੇ
ਆਵੇ ਤੋਟ ਨਾ ਕਿਤੇ ਕਰਤਾਰ ਸਿੰਘਾਂ ਔਖੇ ਵੇਲੇ ਵੇਖੀਂ ਅਜ਼ਮਾਇ ਕਰਕੇ

ਸਤਿਗੁਰਾਂ ਨੇ ਬੰਦੇ ਨੂੰ ਸਿਖਯਾ ਦੇਣੀ

ਸਿੱਖੀ ਸਿਦਕ ਰੱਖੀਂ ਡੋਲੀ ਦਿਲ ਤੋਂ ਨਾ ਤੈਨੂੰ ਬਖਸ਼ਦੇ ਸ਼ਕਤ ਭੰਡਾਰ ਬੰਦੇ

---

੧ ਭਾਈ ਗਿਆਨ ਸਿੰਘ ਜੀ ੧੭੬੩ ਹਾੜ ਦਾ ਮਹੀਨਾ ਲਿਖਦੇ ਹਨ, ਸਰਦਾਰ ਕਰਮ ਸਿੰਘ ਜੀ ੧੭੬੫ ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਤੋਂ ਕਿੰਨਾ ਚਿਰ ਪਿਛੋਂ ਨਦੇੜ ਤੋਂ ਬੰਦਾ ਚਲਿਆ ਦਸਦੇ ਹਨ। ਪਰ ਆਮ ਖੋਜ ਦਸਦੀ ਹੈ ਕਿ ਏਸ ਕਾਤਲਾਮਾ ਘਟਨਾ ਤੋਂ ਕੁਝ ਦਿਨ ਪਿਛੋਂ ਬੰਦਾਪੰਜਾਬ ਵਲ ਜੋਸ਼ ਵਿਚ ਭਰਿਆ ਟੁਰ ਪਿਆ ਸੀ। ਸਤਿਗੁਰੂ ਜੀ ਮਹੀਨੇ ਕੁ ਪਿਛੋਂ ਸਚਖੰਡ ਨੂੰ ਚਲੇ ਗਏ ਸ਼ਨ ਬੰਦਾ ਅਜੇ ਮੱਧ ਹਿੰਦ ਵਿਚ ਹੀ ਸੀ।

੨ ਜ਼ਖਮ ਕੁਝ ਰਾਜੀ ਹੋ ਗਿਆ।

੩ ਕਈਆਂ ਨੇ ਤੇ ਮੈਂ ਭੀ ਲਿਖਿਆ ਸੀ ਕਿ ਪਹਿਲਾਂ ਸਤਿਗੁਰਾਂ ਬੰਦੇ ਨੂੰ ਕ੍ਰਿਪਾਨ ਬਖਸ਼ੀ ਸੀ ਜੋ ਸਿੰਘਾਂ ਨੇ ਲੁਹਾ ਲਈ, ਪਰ ਇਹ ਕੋਈ ਨਿਸਚੇ ਵਾਲੀ ਗਲ ਨਹੀਂ ਹੈ, ਜਦ ਬੰਦੇ ਨੂੰ ਪੰਥ ਦਾ ਜਰਨੈਲ ਤੇ ਵੱਡਾ ਜਥੇਦਾਰ ਥਾਪਦੇ ਹਨ, ਤਾਂ ਹੋ ਨਹੀਂ ਸਕਦਾ ਕਿ ਓਸਨੇ ਅੰਮ੍ਰਿਤ ਨਾ ਛਕਿਆ ਹੋਵੇ। ਇਹ ਅਸੂਲ ਦੇ ਉਲਟ ਸੀ ਕਿ ਬੰਦਾ ਅੰਮ੍ਰਿਤ ਛਕੇ ਤੋਂ ਬਗੈਰ ਪੰਥ ਦਾ ਜਥੇਦਾਰ ਗੁਰੂ ਜੀ ਥਾਪ ਦੇਂਦੇ, ਅੰਮ੍ਰਿਤ ਛਕਾ ਕੇ ਤਿਆਰ ਬਰਤਿਆਰ ਕਰਕੇ ਹੀ ਜਥੇਦਾਰ ਥਾਪਿਆ ਸੀ ਫੇਰ ਉਸ ਦੇ ਗਲੋਂ ਕ੍ਰਿਪਾਨ ਸਿੰਘਾਂ ਕਿਉਂ ਲੁਹ ਲੈਣੀ ਸੀ ਜਦ ਕਿ ਗੁਰੂ ਜੀ ਨੇ ਕਈਆਂ ਮੁਸਲਮਾਨਾਂ ਤੇ ਹੋਰ ਜਾਤੀ ਦੇ ਸੇਵਾ ਕਰਨ ਵਾਲਿਆਂ ਨੂੰ ਤੇਗਾ ਬਖਸ਼ੀਆਂ ਜੋ ਹੁਣ ਤਕ ਕਈ ਥਾਈਂ ਮੌਜੂਦ ਹਨ।

ਰਿੱਧ ਸਿੱਧ ਤੇਰੇ ਅੱਗੇ ਖੜੀ ਰਹਿਸੀ, ਵੇਖ ਕਰੀਂ ਨ ਮੂਲ ਹੰਕਾਰ ਬੰਦੇ
ਰਾਜ ਸਾਜ ਤੇਰੇ ਤਾਬੇ ਕਰ ਦਿੱਤੇ ਤਾਬੇ ਰਹੇਗੀ ਫ਼ੌਜ ਹਜ਼ਾਰ ਬੰਦੇ
ਜਾਈਂ ਫਸ ਨ ਮਾਯਾ ਦੇ ਜਾਲ ਅੰਦਰ ਰੱਖੀਂ ਆਪਣਾ ਆਪ ਸੰਭਾਰ ਬੰਦੇ
ਇਹ ਜੋ ਸਿਖਯਾ ਸਾਡੀਆਂ ਯਾਦ ਰੱਖੀਂ ਦਈਂ ਦਿਲੋਂ ਨ ਮੂਲ ਵਿਸਾਰ ਬੰਦੇ
ਗੁਰਮੱਤ ਦੇ ਸਦਾ ਪਾਬੰਦ ਰਹਿਣਾ ਨਾਲ ਸਿੰਘਾਂ ਦੇ ਰੱਖੀਂ ਪਿਆਰ ਬੰਦੇ
ਪੰਜ ਸਿੰਘ ਜੋ ਕਹਿਣ ਉਹ ਸਦਾ ਮੰਨੀ ਹੰਕਾਰ ਕਰ, ਦਈਂ ਨਾ ਟਾਰ ਬੰਦੇ
ਧਨ ਮਿਲੇ ਜੋ ਸਿੰਘਾਂ ਨੂੰ ਵੰਡ ਦੇਣਾ ਜਮ੍ਹਾਂ ਕਰੀਂ ਨਾ ਵਖ ਭੰਡਾਰ ਬੰਦੇ
ਗੁਰੂ ਘਰ ਦਾ ਦਾਸ ਹੀ ਦਾਸ ਰਹੀਂ ਗੁਰੂ ਬਣਨ ਦਾ ਕਰੀਂ ਨ ਆਹਰ ਬੰਦੇ
ਜਤੀ ਸਤੀ ਰਹੀਂ ਪਾਲੀਂ ਜੋਗ ਤਾਈਂ ਲਈਂ ਭੁਲ ਵਿਆਹ ਨ ਨਾਰ ਬੰਦੇ
ਗੁਰ ਗੱਦੀ ਤੇ ਕਦੇ ਨ ਪੈਰ ਧਰੀਂ ਹੋਵੀਂ ਆਗਯਾ ਤੋਂ ਤੂੰ ਨ ਬਾਹਰ ਬੰਦੇ
ਗੁਰ-ਦੋਖੀਆਂ ਨਾਲ ਨਾ ਮੇਲ ਰੱਖੀਂ ਰਹੀਂ ਹੋ ਕੇ ਜ਼ਰਾ ਹੁਸ਼ਿਆਰ ਬੰਦੇ
ਸਿੰਘ ਦੇਣ ਪੰਜਾਬ ਦਾ ਭੇਦ ਸਾਰਾ ਸੋਚ ਸਮਝ ਕਰੀਂ ਸਾਰੀ ਕਾਰ ਬੰਦੇ
ਜਿਹੜੇ ਜ਼ਾਲਮਾਂ ਦੇ ਸਿੰਘ ਦੇਣ ਪਤੇ ਚੁਣ ਚੁਣ ਦੇਵੀਂ ਸਾਰੇ ਮਾਰ ਬੰਦੇ
ਖ਼ੁਦੀ ਵਿਚ ਜੋ ਮਸਤ ਹੋ ਭੁਲ ਗਿਓਂ ਵੈਰੀ ਕਰਨਗੇ ਸਾਰੇ ਖੁਆਰ ਬੰਦੇ
ਜਦ ਤਕ ਤੇਰੀ ਰਹੇਗੀ ਠੀਕ ਸ਼ਰਧਾ ਪਹੁੰਚੇ ਕੋਈ ਨਾ ਤੈਨੂੰ ਅਜ਼ਾਰ ਬੰਦੇ
ਜਿਸ ਦਿਨ ਤੇਰੀ ਨੀਤ ਫਿਰ ਗਈ ਦੁਖ ਬਣਨਗੇ ਆਣ ਹਜ਼ਾਰ ਬੰਦੇ
ਲਿਖਤੇ ਹੁਕਨਨਾਮੇਂ ਅਸੀਂ ਪੰਥ ਵੱਲੇ, ਸਾਂਭ ਹੋ ਕੇ ਤੂੰ ਖ਼ਬਰਦਾਰ ਬੰਦੇ
ਬੈਠ ਉਰੇ ਪੰਜਾਬ ਤੋਂ ਥਾਉਂ ਚੰਗੀ ਲੈਣੇ ਆਪਣੇ ਪੈਰ ਸੰਭਾਰ ਬੰਦੇ
ਸਾਡੇ ਹੁਕਮ ਪੰਜਾਬ ਪਹੁੰਚਾ ਦੇਣੇ ਸਿੰਘ ਆਉਣਗੇ ਖੁਸ਼ੀਆਂ ਧਾਰ ਬੰਦੇ
ਤੇਰੀ ਤਾਬਿਆ ਹੋ ਉਹ ਜੰਗ ਮਾਰਣ ਬੜੇ ਸੂਰਮੇ ਬਲੀ ਬਲਕਾਰ ਬੰਦੇ
ਆਇਆ ਸਿੰਘਾਂ ਦਾ ਕਰੀ ਤੂੰ ਮਾਨ ਵੱਡਾ ਸਾਡਾ ਪੰਥ ਸਾਡਾ ਰੂਪ ਧਾਰ ਬੰਦੇ
ਕਾਰਜ ਰਾਸ ਹੋ ਜਾਣ ਕਰਤਾਰ ਸਿੰਘਾ ਸਦਾ ਰੱਖਯਾ ਕਰੇ ਕਰਤਾਰ ਬੰਦੇ

ਤਥਾ

ਕੁਝਕੁ ਜ਼ਾਲਮਾ ਦੇ ਅਸੀਂ ਨਾਮ ਦਸਦੇ ਰੱਖੀਂ ਉਨ੍ਹਾਂ ਦਾ ਖਾਸ ਧਿਆਨ ਬੰਦੇ
ਫਲ ਕੀਤੀਆਂ ਦੇ ਭੁਗਤਾਈਂ ਚੰਗੇ ਕੀਤੀ ਆਪਣੀ ਦੇ ਫਲ ਖਾਨ ਬੰਦੇ

ਖ਼ਾਂ ਮੁਕੱਰਮ ਰੋਪੜੀ ਸੋਧਨਾ ਤੂੰ ਬਜਵਾੜੀਆ ਸ਼ੱਮਸ਼ ਖਾਨ ਬੰਦੇ
ਸੂਬਾ [1]ਸੋਧਨਾ ਜਾਇ ਲਾਹੌਰ ਵਾਲਾ ਖ਼ਾਂ ਜਮਾਲ ਹਲਵਾਰੀਆ ਜਾਨ ਬੰਦੇ
ਖਾਂ ਨਜ਼ਾਮ ਦੀ ਖ਼ਾਸ ਜਾਲੰਧਰੀ ਹੈ ਗੰਗੂ ਖੇੜੀ ਵਾਲਾ ਬੇਈਮਾਨ ਬੰਦੇ
ਕਰਮ ਚੰਦ ਨੂੰ ਫੜੀਂ ਫਗਵਾੜਿਓਂ ਜਾ ਜਾਨੀ ਜਾਨੀ ਮੁਰੰਡੀਏ ਖਾਨ ਬੰਦੇ
ਖਾਂ ਜਮਾਲ ਤੇ ਫਤੇ ਖਾਂ ਹੋਰ ਭੀ ਕਈ ਇਹ [2]ਕਸੂਰੀਏ ਹੈਨ ਪਠਾਨ ਬੰਦੇ
ਰਾਮ ਸਰਨ ਹੰਡੂਰੀਆ ਹਈ ਰਾਜਾ ਦਗੇਬਾਜ਼ ਤੇ ਝੂਠਾ ਸਿਆਨ ਬੰਦੇ
ਮੁੱਢ ਕਲਾਂ ਦਾ ਸਮਝ [3]ਅਜਮੇਰ ਪਾਪੀ ਹੈ ਕਹਿਲੂਰੀਆ ਬੜਾ ਸ਼ੈਤਾਨ ਬੰਦੇ
ਤੇਰੇ ਰਸਤੇ ਵਿੱਚ ਭੀ ਆਵਣੇ ਨੀ ਰੱਖੀਂ ਉਨ੍ਹਾਂ ਦੀ ਖ਼ਾਸ ਪਛਾਨ ਬੰਦੇ
ਪਾਪੀ ਸੱਯਦ ਜਾਣ ਸਮਾਣ ਵਾਲੇ ਤੋੜੀਂ ਉਨ੍ਹਾਂ ਦਾ ਸ਼ਾਨ ਗੁਮਾਨ ਬੰਦੇ
ਜਾ ਸਢੌਰੀਆਂ ਦੀ ਲੈਣੀ ਖ਼ਬਰ ਚੰਗੀ ਦੂਰ ਉਨ੍ਹਾਂ ਦੇ ਕਰੀਂ ਨਿਸ਼ਾਨ ਬੰਦੇ
ਵਧ ਸਭ ਤੋਂ ਖ਼ਾਨ ਵਜੀਦ ਪਾਪੀ ਛੱਡੀਂ ਜੜ੍ਹ ਨ ਉਹਦੀ ਜਹਾਨ ਬੰਦੇ
ਓਹਦੇ ਨਾਲ ਦਾ ਈ ਸੁੱਚਾ ਨੰਦ ਦੂਜਾ ਕੀਤੇ ਬੜੇ ਅਪਰਾਧ ਮਹਾਨ ਬੰਦੇ
ਹੋਰ ਸਿੰਘ ਆਪੇ ਤੈਨੂੰ ਜਾਣ ਦੱਸੀ ਮਾਰੀ ਜ਼ਾਲਮ ਰੋਲ ਮੈਦਾਨ ਬੰਦੇ
ਡੋਬੀਂ ਜ਼ੁਲਮ ਦਾ ਬੇੜਾ ਕਰਤਾਰ ਸਿੰਘਾ ਚਾੜ੍ਹ ਪੰਥ ਦਾ ਜੋਸ਼, ਤੂਫਾਨ ਬੰਦੇ

ਕੁਝ ਸਿੰਘ ਬੰਦੇ ਦੇ ਨਾਲ ਤਿਆਰ ਕਰਨੇ

ਲੋੜਵੰਦੀਆਂ ਸਿੱਖਿਆ ਬਹੁਤ ਦੇਕੇ ਨੀਤੀ ਗ੍ਰੰਥਾਂ ਨੇ ਜੋ ਲਿਖਾਇਆ ਜੇ
ਹੋਰ ਹਾਲ ਪੰਜਾਬ ਦੇ ਕੁਝ ਦੱਸੇ ਦੇਇ ਥਾਪਣਾ ਤਿਆਰ ਕਰਾਇਆ ਜੇ
ਫੇਰ ਵਿੱਚ ਦੀਵਾਨ ਦੇ ਦੇਖ ਕਰਕੇ ਪੰਜੀ ਸਿੰਘਾਂ ਨੂੰ ਗੁਰਾਂ ਸੁਨਾਇਆ ਜੇ
ਬੰਦੇ ਨਾਲ ਤੁਸੀਂ ਜਾਵੋ ਦੇਸ ਮੁੜ ਕੇ ਇਹਦਾ ਹੁਕਮ ਨ ਮੂਲ ਪਰਤਾਇਆ ਜੇ
ਅਸੀਂ ਟੋਰਦੇ ਪੰਥ ਜਰਨੈਲ ਕਰਕੇ ਜੋ ਕਹੇ ਬਜਾ ਲਿਆਇਆ ਜੇ
ਜੱਥੇਦਾਰ ਓਹਨਾਂ ਵਿੱਚ ਪੰਜ ਮੁਖੀਏ ਨਾਮ ਓਹਨਾਂ ਦੇ ਚਿੱਤ ਵਸਾਇਆ ਜੇ
ਨਾਮ ਪਹਿਲੇ ਦਾ ਬਾਵਾ ਬਿਨੋਦ ਸਿੰਘ ਜੀ ਸ੍ਰੀ ਅੰਗਦ ਅੰਸ ਲਖਾਇਆ ਜੇ

---

੧ ਪੰਥ ਪ੍ਰ: ਵਿਚ ਦਿਲਾਵਰ ਖਾਂ ਲਿਖਿਆ ਹੈ ਪਰ ਜਦੋਂ ਬੰਦਾ ਗਿਆ ਹੈ ਓਦੋਂ ਸੂਬਾ ਅਸਲਮ ਖਾਂ ਸੀ। ੨. ਇਹ ਨਾਮ ਪੰਥ ਪ੍ਰਕਾਸ਼ ਵਿਚ ਲਿਖੇ ਹਨ।

੩. ਇਹ ਰਾਜਾ ਭੀਮ ਚੰਦ ਦਾ ਪੁਤ੍ਰ ਸੀ।

[1]ਪੁਤ੍ਰ ਓਸ ਦਾ ਸੀ ਮਹਾਬਲੀ ਯੋਧਾ ਕਾਹਨ ਸਿੰਘ ਜੀ ਨਾਮ ਅਲਾਇਆ ਜੇ
ਬਾਜ ਸਿੰਘ ਜ਼ਿਮੀਦਾਰ ਪੱਟੀ ਦਾ ਸੀ ਵੱਡਾ ਸੂਰਮਾ ਬਲੀ ਕਹਾਇਆ ਜੇ
ਬਿਜੇ ਸਿੰਘ ਰਾਮ ਸਿੰਘ ਇਹ ਪੰਜੇ ਸਿਦਕ ਪੂਜ ਕੇ ਜਿਨ੍ਹਾਂ ਕਮਾਇਆ ਜੇ
ਇਹ ਪੰਜੇ ਥਾਪੇ ਜੱਥੇਦਾਰ ਗੁਰ ਜੀ ਸਾਰਾ ਫੋਲਕੇ ਭੇਦ ਸਮਝਾਇਆ ਜੇ
ਤੁਸਾਂ ਜਾਵਣਾ ਵੱਲ ਪੰਜਾਬ ਭਾਈ ਜੱਥੇਬੰਦੀ ਅਸੂਲ ਰਖਾਇਆ ਜੇ
ਬੰਦੇ ਨਾਲ ਮਿਲਕੇ ਸਾਰੇ ਕੰਮ ਕਰਨੇ ਭੇਦ ਸਮੇਂ ਅਨੁਸਾਰ ਸਝਾਇਆ ਜੇ
ਜਥੇਬੰਦੀ ਅੰਦਰ ਸਾਰੀ ਕਾਰ ਕਰਨੀ ਚੰਗੀ ਨੇਕ ਮਿਸਾਲ ਦਿਖਾਇਆ ਜੇ
ਤੁਸੀਂ ਵਾਕਫ ਸਾਰੇ ਹੀ ਹਾਲ ਦੇ ਹੋ ਸਹਿਜੇ ਸਹਿਜੇ ਇਹਨੂੰ ਸਮਝਾਇਆ ਜੇ
ਗੁਰ ਦ੍ਰੋਹੀ ਹਨ ਸੋਧਨੇ ਯੋਗ ਜਿਹੜੇ ਚੰਗੀ ਤਰਾਂ ਦੇ ਨਾਲ ਸੁਧਾਇਆ ਜੇ
ਕਿਤੇ ਉਰੇ ਪੰਜਾਬ ਤੋਂ ਬੈਠ ਕਰਕੇ ਹੁਕਮ ਸਿੰਘਾਂ ਦੇ ਪਾਸ ਪੁਚਾਇਆ ਜੇ
ਦੂਰ ਦੂਰ ਤੋੜੀ ਭੇਜ ਹੁੱਕਮਨਾਮੇ ਕਠਾ ਪੰਥ ਦੇ ਤਾਈਂ ਕਰਾਇਆ ਜੇ
ਜਦੋਂ ਦਲ ਕਠਾ ਕੁਝ ਹੋ ਜਾਵੇ ਜੰਗ ਫੇਰ ਦਾ ਝੰਡਾ ਉਠਾਇਆ ਜੇ
ਸਢੌਰੇ, ਸਮਾਣੇ ਸਰਹਿੰਦ ਉਤੇ ਵਾਰੋ ਵਾਰ ਜਾ ਧਾਵੇ ਬੁਲਾਇਆ ਜੇ
ਤੁਰਕ ਸੋਧ ਪਹਾੜੀਏ ਸੋਧਨੇ ਜੀ ਜੜ੍ਹ ਜ਼ੁਲਮ ਦੀ ਪਕੜ ਪੁਟਾਇਆ ਜੇ
ਅੰਗ ਸੰਗ ਸਾਨੂੰ ਹਰ ਥਾਂ ਸਮਝੋ ਮਾਰ ਵੈਰੀਆਂ ਗਰਦ ਉਡਾਇਆ ਜੇ
ਝੰਡਾ ਧਰਮ ਦਾ ਖੜਾ ਪੰਜਾਬ ਕਰਨਾ ਫੜ ਜ਼ੁਲਮ ਨਿਸ਼ਾਨ ਝੁਕਾਇਆ ਜੇ
ਨਾਲ ਬੰਦੇ ਮਿਲ ਕਰਤਾਰ ਸਿੰਘਾ ਜ਼ੁਲਮ ਰਾਜ ਦੀ ਜੜ੍ਹ ਗਵਾਇ ਜੇ

### ਸ੍ਰੀ ਦਸਮੇਸ਼ ਜੀ ਨੇ ਬੰਦੇ ਨੂੰ ਨਸੀਹਤ ਕਰਨੀ

ਤੇਰੀ ਤਾਬਿਆ ਅਸਾਂ ਹੈ ਪੰਥ ਕੀਤਾ ਭਲਾ ਪੰਥ ਦਾਦਿਲੋਂ ਮਨਾਂਈਂ ਸਦਾ
ਸਿਖ ਰੂਪ ਮੇਰਾ ਮੈਥੋਂ ਵੱਖ ਨਾਹੀਂ ਅਦਬ ਪੰਥ ਦਾ ਸਮਝ ਰਖਾਈਂ ਸਦਾ
ਜਿਹਾ ਤੂੰ ਤਿਹਾ ਜਾਣੀ ਸਾਰਿਆਂ ਨੂੰ ਦਿਲੋਂ ਮਾਨ ਹੰਕਾਰ ਗਵਾਈਂ ਸਦਾ
ਨੀਵਾਂ ਮਨ ਤੇ ਉਚੀ ਦਲੀਲ ਰਖੀਂ ਸ੍ਰੀ ਵਾਹਿਗੁਰੂ ਨਾਮ ਧਿਆਈਂ ਸਦਾ
ਜਿਹੜੀ ਰਲਕੇ ਸਿੰਘ ਦਲੀਲ ਦਸਣ ਰੱਦ ਦੇਈਂ ਨ ਅਮਲ ਕਮਾਈਂ ਸਦਾ

---

੧. ਪੰਥ ਪ੍ਰਕਾਸ਼ ਰਤਨ ਸਿੰਘ।

ਰੱਦੀਂ ਕਦੇ ਨ ਪੰਥ ਦਾ ਗੁਰਮਤਾ ਤੂੰ ਗੁਰੂ ਹੁਕਮ ਮੰਨ ਸੀਸ ਝੁਕਾਈਂ ਸਦਾ
ਪੰਥ ਤੇਰੀ ਤਾਬੇ, ਤਾਬੇ ਪੰਥ ਦੇ ਤੂੰ ਵਡਾ ਬਨਣ ਦਾ ਖਿਆਲ ਗਵਾਈਂ ਸਦਾ
ਪੰਥ ਕਰੇਗਾ ਸਦਾ ਹੀ ਤਾਬੇਦਾਰੀ ਤੂੰ ਭੀ ਪੰਥ ਦੀ ਸ਼ਾਨ ਵਧਾਈਂ ਸਦਾ
ਜੋ ਨਸੀਹਤਾਂ ਕੀਤੀਆਂ ਅਸਾਂ ਤੈਨੂੰ ਯਾਦ ਚਿਤ ਦੇ ਵਿੱਚ ਰਖਾਈਂ ਸਦਾ
ਬਣਿਆਂ ਸਿਖ ਰਹੀਂ, ਨ ਹੰਕਾਰ ਕਰੀਂ ਫਤ੍ਹੇ ਵੈਰੀਆਂ ਦੇ ਉਤੇ ਪਾਈਂ ਸਦਾ
ਸਿਖੀ ਚਾਲ ਤੋਂ ਜਰਾ ਭੀ ਖੁੰਝ ਗਿਓਂ ਗਿਰ ਜਾਇੰਗਾ ਫੇਰ ਪਛਤਾਈਂ ਸਦਾ
ਗੁਰੂ ਘਰ ਦੀ ਦਾਤ ਕਰਤਾਰ ਸਿੰਘਾ ਜਾਣ ਗੁਰੂ ਦੀ ਖਾਈਂ ਖੁਲਾਈ ਸਦਾ

### ਬੰਦੇ ਨੇ ਨਦੇੜ ਤੋਂ ਪੰਜਾਬ ਵਲ ਰਵਾਨਾ ਹੋਣਾ

ਇਕ ਨਾਲ ਨਗਾਰਾ ਤੇ ਸਿੰਘ ਦੇ ਕੇ ਗੁਰਾਂ ਬੰਦੇ ਦੇ ਤਈਂ ਤਿਆਰ ਕੀਤਾ
ਦਿਤੀ ਥਾਪਨਾ ਕੰਡ ਤੇ ਖੁਸ਼ੀ ਹੋ ਕੇ ਮੱਥਾ ਚੁੰਮ ਕੇ ਬੜਾ ਪਿਆਰ ਕੀਤ
ਸਿੰਘਾਂ ਪੰਝੀਆਂ ਨੂੰ ਬੜੀਖੁਸ਼ੀ ਬਖਸ਼ੀ ਨਦਰੀਨਦਰਿ ਨਿਹਾਲ ਦਾਤਾਰ ਕੀਤਾ
ਹੋਰ ਸਾਜ਼ ਸਾਮਾਨ ਜ਼ਰੂਰੀ ਦੇਇ ਕੇ ਬੰਦਾ ਸੋਧ ਅਰਦਾਸ ਅਸਵਾਰ ਕੀਤਾ
ਸਿੰਘ ਵਿਚ ਵੈਰਾਗ ਦੇ ਆਇ ਗਏ ਜਾਂਦੀ ਵਾਰ ਦਾ ਰੱਜ ਦੀਦਾਰ ਕੀਤਾ
ਰੱਖ ਓਟ ਅਕਾਲ ਕਰਤਾਰ ਸਿੰਘਾ ਟੁਰ ਪਏ ਤੇ ਯਾਦ ਕਰਤਾਰ ਕੀਤਾ

### ਵਾਕ ਕਵੀ

ਬੰਦਾ ਪਾਇਕੇਆਗਿਆ ਸਤਿਗੁਰਾਂਤੋਂ ਮੂੰਹੋਂ ਬੋਲ ਅਕਾਲ ਅਕਾਲ [1]ਚੜ੍ਹਿਆ
ਮੂੰਹ ਦਖਣੋਂ ਰੱਖ ਪਹਾੜ ਵੱਲੇ ਮਾਨੋਂ ਜ਼ਾਲਮਾਂ ਦੇ ਸਿਰ ਕਾਲ ਚੜ੍ਹਿਆ
ਬੇੜਾ ਜ਼ੁਲਮ ਦਾ ਸ਼ਹੁ ਡੁਬਾਵਨੇ ਨੂੰ ਤੇਜ਼ ਗੁਰੂ ਤੂਫ਼ਾਨ ਕੁਤਾਲ ਚੜ੍ਹਿਆ
ਵੱਡੀ ਮੁਗਲੇਟੀ ਬਾਦਸ਼ਾਹੀ ਦੀ ਜੀਂ ਬੰਦਾ ਮੁੱਢ ਤੋਂ ਹੀ ਜੜ੍ਹ ਗਾਲ ਚੜ੍ਹਿਆ
ਜ਼ਾਲਮ ਜ਼ੁਲਮਦੇ ਸਣੇ ਬਰਬਾਦ ਕਰਨੇ ਪਾਪ ਹਾਕਮਾਂਦਾਬੰਦੇਨਾਲ ਚੜ੍ਹਿਆ
ਧੌਂਸਾ ਮਾਰ ਨਦੇੜ ਤੋਂ ਟੁਰ ਪਿਆ ਬਾਦਸ਼ਾਹੀ ਦੇ ਸਿਰ ਵਬਾਲ ਚੜ੍ਹਿਆ
ਬੰਦਾ ਕਹਿਣ ਗੁਰਬਖਸ਼ਸਿੰਘਨਾਮ ਜਿਧਾਖ਼ਾਨਾ ਸੂਬਿਆਂਕਾਲਕ੍ਰਾਲ ਚੜ੍ਹਿਆ
ਲੈਕੇ ਗੁਰਾਂ ਦਾ ਹੁਕਮ ਕਰਤਾਰ ਸਿੰਘਾ ਸਿਰ ਦਿੱਲੀ ਲਾਹੌਰ ਜ਼ਵਾਲ ਚੜ੍ਹਿਆ

---

੧ ਅਸੂ ੧੭੬੫ ਨੂੰ।
੧ ਪੰਥ ਪ੍ਰਕਾਸ਼ ਭਾਈ ਰਤਨ ਸਿੰਘ ਸਫ਼ਾ ੯੫।

### ਰਸਤੇ ਦਾ ਹਾਲ

ਫੁਰਿਆ ਆਂਵਦਾ ਜੱਥਾ ਪੰਜਾਬ ਵੱਲੇ ਰਸਤੇ ਵਿਚ ਨ ਛੇੜ ਛੜਾਨ ਕਰਦੇ
ਜਿੱਥੇ ਰਾਤ ਪੈਂਦੀ ਬਾਹਰ ਲਾ ਡੇਰੇ, ਰਸਤ ਬਸਤ ਲੈ ਮੁੱਲ ਗੁਜ਼ਰਾਨ ਕਰਦੇ
ਦੇਸ ਲੰਘ ਤਿਲੰਗ ਤੇ ਗੋਂਡ ਵਿੱਚੋਂ ਡੇਰੇ ਪਾਸ ਉਜੈਨ ਦੇ ਆਨ ਕਰਦੇ
ਵਿਹੰਦੇ ਆਂਵਦੇ ਤੀਰਥਾਂ ਮੰਦਰਾਂ ਨੂੰ ਰਾਹੀਂ ਸੈਰ ਸ਼ਿਕਾਰ ਮਹਾਨ ਕਰਦੇ
ਪਹੁੰਚ ਰਾਜਪੁਤਾਨੇ ਅਜਮੇਰ ਗਿਰਦੇ ਖੁੱਲੇ ਦੇਸ ਦੇਖ ਦਿਖਾਨ ਕਰਦੇ
ਨਾਰਨੌਲ ਦੇ ਦੇਸ ਕਰਤਾਰ ਸਿੰਘਾ ਡੇਰਾ ਲਾ ਕੇ ਭਜਨ ਭਗਵਾਨ ਕਰਦੇ

### ਡਾਕੂਆਂ ਨਾਲ ਟਾਕਰਾ

ਨਾਰਨੌਲ ਨੇੜੇ ਇਕ ਪਿੰਡ ਹੈਸੀ ਓਥੇ ਪਿਆ ਡਾਕਾ ਭਾਰਾ ਆਇਕੇ ਜੀ
ਸਾਰੇ ਲੋਕਾਂ ਨੇ ਹਾਲ ਦੁਹਾਈ ਕੀਤੀ ਬੰਦਾ ਉੱਠ ਬੈਠਾ ਤਰਸ ਖਾਇਕੇ ਜੀ
ਝਟ ਨਾਲ ਦੇ ਸਿੰਘ ਤਿਆਰ ਕੀਤੇ ਹੱਲਾ ਬੋਲਿਆ ਫ਼ਤ੍ਹੇ ਬੁਲਾਇਕੇ ਜੀ
ਥੋੜ੍ਹੀ ਮਾਰ ਖਾਕੇ ਡਾਕੂ ਦੌੜ ਗਏ ਪਿੰਡ ਬਚ ਗਿਆ, ਮਦਦ ਪਾਇਕੇ ਜੀ
ਲੋਕ ਖੁਸ਼ ਹੋ ਕੇ ਚਰਨੀ ਆਣ ਡਿੱਗੇ ਬੰਦੇ ਸਭ ਦੀ ਧੀਰ ਧਰਾਇਕੇ ਜੀ
ਓਥੋਂ ਕੂਚ ਕੀਤਾ ਕਰਤਾਰ ਸਿੰਘਾ ਪਹਿਲੇ ਜੰਗ ਦਾ ਸ਼ਗਨ ਮਨਾਇਕੇ ਜੀ

### ਲੁਹਾਰ ਵਾਲੇ ਨਵਾਬ ਨਾਲ ਟਾਕਰਾ

ਏਸੇ ਤਰ੍ਹਾਂ ਜਥਾ ਆਉਂਦਾ ਲੰਘਦਾ ਸੀ ਨਾ ਕਿਸੇ ਦਾ ਕੁਝ ਗਵਾਵੰਦਾ ਜੀ
ਰੋਅਬ-ਦਾਬ ਵਾਲੇ ਸਾਰੇ ਬੀਰ ਬਾਂਕੇ ਜਿਹੜਾ ਦੇਖਦਾ ਸੋ ਡਰ ਖਾਵੰਦਾ ਜੀ
ਬਾਬਾ ਆਪ ਭੀ ਬੜਾ ਸਜੀਲ ਹੈਸੀ ਹਰ ਕੋਈ ਵੇਖਕੇ ਸੀਸ ਝੁਕਾਵੰਦਾ ਜੀ
ਰਸਤੇ ਵਿਚ ਨਵਾਬ ਲੁਹਾਰ ਵਾਲਾ ਕਰਦਾ ਸੈਰ ਸ਼ਿਕਾਰ ਟਕਰਾਵੰਦਾ ਜੀ
ਰਾਹ ਜਾਂਦਿਆਂ ਹੀ ਮੁੱਠਭੇੜ ਹੋ ਗਈ ਬੰਦਾ ਖੂਬ ਦਲੇਰੀ ਦਿਖਾਵੰਦਾ ਜੀ
ਲਿਆ ਸਾਥੀਆਂ ਦੇ ਸਣੇ ਘੇਰ ਐਵੇਂ ਫਸ ਗਿਆ ਨਵਾਬ ਘਬਰਾਵੰਦਾ ਜੀ
ਸਿੰਘਾਂ ਘੋੜੇ ਤੇ ਖੋਹ ਹਥਿਆਰ ਲਏ ਥੋੜ੍ਹੀ ਸੋਧ ਬੰਦਾ ਕਰਵਾਵੰਦਾ ਜੀ
ਤਰਲੇ ਕਰਨ ਲੱਗਾ ਕਰਤਾਰ ਸਿੰਘਾ ਬੰਦਾ ਖਾ ਕੇ ਤਰਸ ਛਡਾਵੰਦਾ ਜੀ

### ੧੭੬੬ ਦੀਆਂ ਗਰਮੀਆਂ ਵਿਚ ਬੰਦੇ ਨੇ ਸੇਹਰ ਖੰਡ ਦੇ ਪਾਸ ਡੇਰਾ ਲਾਉਣਾ

ਪੱਛਮ ਉੱਤਰ ਦਿੱਲੀਓਂ ਤੀਹ ਕੁ ਕੋਹ ਬੰਦਾ ਸੇਹਰਖੰਡੇ ਡੇਰੇ ਲਾਇ ਬੈਠਾ

ਕੁਝ ਲੋਕ ਥੋੜ੍ਹੇ ਹੋਰ ਨਾਲ ਰਲ ਗਏ ਇਕ ਡੇਰੇ ਦੀ ਸ਼ਕਲ ਬਨਾਇ ਬੈਠਾ
ਬਾਦਸ਼ਾਹੀ ਦੇ ਵਿਚ ਸੀ ਪਿਆ ਰੌਲਾ ਬਾਦਸ਼ਾਹ ਹੈਸੀ ਦੱਖਣ ਜਾਇ ਬੈਠਾ
ਕੋਈ ਕਿਸੇ ਨੂੰ ਮੂਲ ਨਾ ਪੁੱਛਦਾ ਸੀ ਜਿੱਥੇ ਸੀ ਕੋਈ ਪੈਰ ਜਮਾਇ ਬੈਠਾ
ਪਤਾ ਕਿਸੇ ਨੂੰ ਨਾ ਚੱਲੇ ਦੂਰ ਦੇਸੋਂ ਕਾਲ ਮੁਗ਼ਲਾਂ ਦੇ ਸਿਰ ਆਇ ਬੈਠਾ
ਦੇਸੀ ਘੱਤ ਹਨੇਰ ਕਰਤਾਰ ਸਿੰਘਾ ਕਿਸੇ ਵੇਲੇ ਦੇ ਤਈਂ ਤਕਾਇ ਬੈਠਾ

ਬੰਦੇ ਨੇ ਬੈਠਕੇ ਸਿੰਘਾਂ ਨਾਲ ਗੁਰਮਤਾ ਕਰਨਾ

ਬਾਜਸਿੰਘਬਿਨੋਦਸਿੰਘ ਕਾਹਨ ਸਿੰਘਜੀਬਿਜੈ ਸਿੰਘ ਤੇ ਰਾਮ ਸਿੰਘ ਆਇ ਦੱਸੋ
ਕਹਿੰਦਾ ਕੀਹ ਹੁਣ ਕਰਨਾ ਕੰਮ ਚਾਹੀਏ ਆਪੋ ਆਪਣੀ ਸਾਰੇ ਸਲਾਹਿ ਦੱਸੋ
ਮੈਨੂੰ ਵਾਕਫ਼ੀ ਪੰਥ ਦੀ ਕੁਝ ਨਾਹੀਂ ਜੋ ਕਰਨਾ ਹੈ, ਖੋਹਲ ਕੇ ਰਾਇ ਦੱਸੋ
ਹੋਣ ਕਾਰਜ ਸਿੱਧ ਕਰਤਾਰ ਸਿੰਘਾ ਉਹ ਰਾਇ ਦਲੀਲ ਦੁੜ੍ਹਾਇ ਦੱਸੋ

ਤਥਾ

ਸਿੰਘਾਂ ਆਖਿਆ ਵਿਚ ਪੰਜਾਬ ਸਾਰੇ ਤੁਰਤ ਚਿੱਠੀਆਂ ਲਿਖ ਭਿਜਵਾਇ ਦੇਵੋ
ਅਸੀਂ ਦੱਸਦੇ ਪਤੇ ਨਿਸ਼ਾਨ ਸਾਰੇ ਓਧਰ ਆਦਮੀ ਤੁਰਤ ਦੁੜਾਇ ਦੇਵੋ
ਮੈਨੂੰ ਭੇਜਿਆ ਦਸਵੇਂ ਪਾਤਸ਼ਾਹ ਨੇ ਧਰਮ ਜੁਧ ਕਰਨੇ ਇਹ ਜਤਾਇ ਦੇਵੋ
"ਜੋ ਸਿੱਖ ਸੋ ਝੱਬਦੇ ਆਇ ਮਿਲੇ" ਹੁਕਮ ਗੁਰਾਂ ਦਾ ਹੈ, ਸੁਨਾਇ ਦੇਵੋ
ਲੈਣੇ ਬਦਲੇ ਗੁਰਾਂ ਦੇ ਦੋਖੀਆਂ ਤੋਂ ਜਿੰਨੀ ਪੁੱਜ ਆਵੇ ਮੱਦਦ ਆਇ ਦੇਵੋ
ਕਰਜ਼ਾ ਤੁਸਾਂ ਦੇ ਸਿਰ ਕਰਤਾਰ ਸਿੰਘਾ ਦੇਰ ਕਰੋ ਨ, ਕਰ ਅਦਾਇ ਦੇਵੋ

ਬੰਦੇ ਨੇ ਪੰਜਾਬ ਵਿਚ ਖਬਰ ਲਈ ਹੁਕਮ ਨਾਮੇ ਲਿਖਣੇ

ਬਾਜ ਸਿੰਘ ਹੋਰੀਂ ਜਿਵੇਂ ਜਾਣ ਦਸੀ ਬੰਦਾ ਸੁਣਦਾ ਰੱਖਕੇ ਭਾਉ ਭਾਈ
ਲਿਖੇ ਹੁਕਮ ਨਾਮੇ ਸਾਰੇ ਪੰਥ ਵਲੇ ਧਰ ਹਿਰਦੇ ਜੰਗ ਦਾ ਭਾਉ ਭਾਈ
ਪਾ ਕੇ ਆਗਜਾ ਦਸਵੇਂ ਪਾਤਸ਼ਾਹ ਦੀ ਲਿਖਾਂ ਚਿੱਠੀਆਂ ਸੁਣੋਂ ਸੁਣਾਉ ਭਾਈ
ਮੈਨੂੰ ਘੱਲਯਾ ਗੁਰੂ ਜੀ ਵੱਲ ਤੁਹਾਡੇ ਹੁਕਮ ਮੰਨ ਦਸਮੇਸ਼ ਦਾ ਆਉ ਭਾਈ
ਦਾਸ ਕਰ ਮੈਨੂੰ ਓਹਨਾਂ ਭੇਜਿਆ ਏ ਮੇਰੇ ਨਾਲ ਰਲ ਸੇਵ ਕਮਾਉ ਭਾਈ
ਜੰਗ ਜ਼ਾਲਮਾਂ ਦੇ ਨਾਲ ਮਾਰਨੇ ਨੇ ਆਕੇ ਨਾਲ ਮੇਰੇ ਰਲ ਜਾਉ ਭਾਈ

ਗੁਰ-ਦੋਖੀਆਂ ਨੂੰ ਮਾਰ ਖਾਕ ਮੇਲੋ ਜੜ੍ਹ ਜ਼ੁਲਮ ਦੀ ਫੜ ਪੁਟਾਊ ਭਾਈ
ਕੀਤੀ ਜ਼ਾਲਮਾਂ ਤੁਸਾਂ ਦੇ ਨਾਲ ਜਿਵੇਂ ਤਿਵੇਂ ਤੁਸੀਂ ਵੀ ਕਰ ਦਿਖਾਊ ਭਾਈ
ਕੀਤੇ ਹਾਕਮਾਂ ਜ਼ਾਲਮਾਂ ਜ਼ੁਲਮ ਭਾਰੇ ਹੱਥੋਂ ਹਥ ਸਜਾ ਭੁਗਤਾਊ ਭਾਈ
ਸਾਹਿਬਜ਼ਾਦਿਆਂ ਦੇ ਲਵੋ ਵੈਰ ਗਿਣਕੇ ਮਿੱਟੀ ਨਾਲ ਸਰਹੰਦ ਮਿਲਾਊ ਭਾਈ
ਜਿਸ ਵਕਤ ਇਹ ਚਿਠੀਆਂ ਪੜ੍ਹੋ ਸੁਣੋ ਓਸੇ ਵਕਤ ਹੀ ਕਦਮ ਉਠਾਊ ਭਾਈ
ਲਵੋ ਬਦਲਾ ਗੁਰੂ ਦਾ ਪਾਪੀਆਂ ਤੋਂ ਭਾਰ ਆਪਣੇ ਸਿਰੋਂ ਲੁਹਾਊ ਭਾਈ
ਢਾਹਕੇ ਹੌਸਲਾ ਘਰੀਂ ਨਾ ਬੈਠ ਰਹਿਣਾ 'ਜੀਊਂਦਾ ਪੰਥ ਹੈ' ਸਦਾ ਜਤਾਊ ਭਾਈ
ਧਰਮ ਉੱਤੇ ਸ਼ਹੀਦੀਆਂ ਪਾਣ ਲਈ ਰਾਤ ਦਿਨ ਚੱਲ ਪੰਧ ਮੁਕਾਊ ਭਾਈ
ਦਸਵੇਂ ਪਾਤਸ਼ਾਹ ਦੇ ਤੁਸੀਂ ਬੀਰ ਬਾਂਕੇ ਹੁਕਮ ਮੰਨ ਮੇਰੇ ਵਲ ਧਾਊ ਭਾਈ
ਤਨ ਮਨ ਤੇ ਧਨ ਸਭ ਗੁਰੂ ਦਾ ਏ ਮੋਹ ਮਮਤਾ ਸਭ ਮਿਟਾਊ ਭਾਈ
ਦੁਖ ਝਲਿਆਂ ਬਿਨਾਂ ਨਾ ਸੁਖ ਮਿਲਦੇ ਗੁਰ ਤੋਂ ਆਪਣਾ ਆਪ ਘੁਮਾਊ ਭਾਈ
ਲਵੋ ਖੁਸ਼ੀਆਂ ਗੁਰੂ ਕਰਤਾਰ ਪਾਸੋਂ ਝੰਡਾ ਧਰਮ ਦਾ ਜੱਗ ਝੁਲਾਊ ਭਾਈ
ਏਸ ਦੇਹ ਨੇ ਅੰਤ ਨੂੰ ਖ਼ਾਕ ਹੋਣਾ ਇਹਦੇ ਨਾਲ ਨਾ ਪਜਾਰ ਵਧਾਊ ਭਾਈ
ਪੰਜ ਤਤ ਦਾ ਪੁਤਲਾ ਨਾਸ ਹੋਣਾ ਸਤਿਗੁਰੂ ਜੀ ਦੇ ਲੇਖੇ ਲਾਊ ਭਾਈ
[1]ਸਿਹਰ ਖੰਡੇ ਮੈਂ ਹਾਂ ਉਡੀਕ ਕਰਦਾ ਜਲਦੀ ਆਉ ਨਾ ਸਮਾਂ ਖੁੰਝਾਊ ਭਾਈ
ਬਾਕੀ ਹੌਲੀ ਹੌਲੀ ਮਿਲੋ ਆਇ ਸਾਰੇ ਰੌਲਾ ਬਾਦਸ਼ਾਹੀ ਵਿਚ ਨਪਾਊ ਭਾਈ
ਪੰਥ ਰਚਿਆ ਸਤਿਗੁਰਾਂ ਧਰਮ ਖਾਤਰ ਜ਼ੁਲਮ ਜੜ੍ਹਾਂ ਤੋਂ ਪੁੱਟ ਗਵਾਊ ਭਾਈ
ਆਵੇ ਆਪ ਤੇ ਆਉਂਦਿਆਂ ਹੋਰ ਸੰਗੀ ਮਿਲ ਜਾਣੇ ਜੋ ਨਾਲ ਲਿਆਊ ਭਾਈ
ਏਸੇ ਤਰ੍ਹਾਂ ਲਿਖ ਚਿੱਠੀਆਂ ਬਹੁਤ ਧਰੀਆਂ ਸਿੰਘਾਂ ਤਾਈਂ ਕਹਿਆ ਲੈ ਕੇ ਜਾਊ ਭਾਈ
ਟੋਰੇ ਕਰ ਤਾਕੀਦ ਕਰਤਾਰ ਸਿੰਘਾ, ਖਬਰ ਪੰਥ ਨੂੰ ਝਬ ਪੁਚਾਊ ਭਾਈ

ਓਸ ਵੇਲੇ ਪੰਥ ਦੀ ਹਾਲਤ

ਘੋਰ ਜੰਗਾਂ ਪਿਛੋਂ ਦਸਵਾਂ ਪਾਤਸ਼ਾਹ ਜੀ ਦਖਣ ਗਏ ਪੰਜਾਬ ਵਿਸਾਰ ਕਰਕੇ

---

੧ ਖਖਰੋਡ ਦੇ ਪਰਗਣੇ ਵਿਚ ਦਿੱਲੀ ਤੋਂ ਤੀਹ ਕੁ ਕੋਹ ਉਤਰ ਵਲ ਹੈ। ਖੰਡਾ ਤੇ ਸੇਹਰੀ ਦਾ ਪਿੰਡ ਕੋਲੋਂ ਕੋਲ ਹੋਣ ਕਰਕੇ ਓਹਨਾਂ ਦਾ ਰਲਵਾਂ ਨਾਮ ਸੇਹਰੀ ਖੰਡਾ ਆਖਿਆ ਗਿਆ ਹੈ (ਤਹਿਸੀਲ ਸ਼ਾਂਪਲਾ)

ਬਹੁਤ ਸਿੰਘ ਜੰਗਾਂ ਵਿਚ ਗਏ ਮਾਰੇ ਜਿੰਦਾਂ ਸ੍ਰੀ ਦਸਮੇਸ਼ ਤੋਂ ਵਾਰ ਕਰਕੇ
ਜਿਹੜੇ ਰਹੇ ਉਹ ਹਾਕਮਾਂ ਤੰਗ ਕੀਤੇ ਵਿਚ ਦਿਲਾਂ ਦੇ ਭੈੜਿਆਂ ਖਾਰ ਕਰਕੇ
ਦੰਦਾਂ ਵਿਚ ਜਿਉਂ ਹੋਵਦੀ ਜੀਭ ਸਮਝੋ ਸਿੰਘ ਇਉਂ ਰਹੇ ਦੇਖੋ ਵਿਚਾਰ ਕਰਕੇ
ਟੁਟਾ ਹੌਂਸਲਾ, ਕੋਈ ਨਾ ਸਿਰ ਉੱਤੇ ਘਰੋ ਘਰੀਂ ਬੈਠੇ ਮਨ ਮਾਰ ਕਰਕੇ
ਕਿਰਪਾ ਗੁਰਾਂ ਦੀ ਦਾ ਇਕੋ ਆਸਰਾ ਸੀ ਦਿਨ ਕਟਦੇ ਹੌਂਸਲਾ ਧਾਰ ਕਰਕੇ
ਮੁਸਲਮਾਨ ਹਿੰਦੂ ਮਾਰੂ ਸਿੰਘਾਂ ਦੇ ਸਨ ਤੰਗ ਕਰਦੇ ਵੈਰ ਚਿਤਾਰ ਕਰਕੇ
ਇਕ ਬਿਨਾਂ ਕਰਤਾਰ ਕਰਤਾਰ ਸਿੰਘਾ ਦੂਜਾ ਕੌਣ ਹੈਸੀ ਦੇਖੋ ਸਾਰ ਕਰਕੇ

### ਪੰਥ ਵਿਚ-ਆਸਾਂ

ਰਾਜ ਕਰੇਗਾ ਖਾਲਸਾ ਦੇਸ ਉਤੇ ਆੱਕੀ ਹੋ ਕੋਈ ਸਾਹਮਣੇ ਅੜੇਗਾ ਨ
ਖਵਾਰ ਹੋ ਕੇ ਮਿਲਣਗੇ ਲੋਕ ਸਾਰੇ ਦਬੜ ਘੁਸੜੂ ਆ ਸਾਹਮਣੇ ਖੜੇਗਾ ਨ
ਹਨੇ ਹਨੇ ਸਰਦਾਰੀਆਂ ਪੰਥ ਭੋਗੇ ਵੈਰੀ ਹੌਂਸਲਾ ਕਰ ਕੋਈ ਚੜ੍ਹੇਗਾ ਨ
ਤੇਗ ਪੰਥ ਦੀ ਜਗ ਮਸ਼ਹੂਰ ਹੋਸੀ ਅੜ ਵਿਚ ਮੈਦਾਨ ਕੋਈ ਲੜੇਗਾ ਨ
ਹੋ ਜਾਣਗੇ ਬੰਦ ਨਗਾਰ ਖੱਨੇ ਮੁੱਲਾਂ ਮੁਗਲ ਪਠਾਨ ਕੋਈ ਰਵੇਗਾ ਨ
ਜ਼ਾਲਮ ਜ਼ੁਲਮ ਜੋਗੇ ਮੂਲੋਂ ਰਹਿਣਗੇ ਨ ਕਾਜ਼ੀ ਪਾਜ਼ੀਆ ਤੋਂ ਦੇਸ ਡਰੇਗਾ ਨ
ਝਾੜ ਝਾੜ ਦੇ ਵਿਚ ਅਕਾਲ ਬੋਲੇ ਪੰਥ ਗੱਜੇਗਾ, ਵੈਰੀ ਤੋਂ ਦੜੇਗਾ ਨ
ਸਤਿਗੁਰਾਂ ਦੇ ਬਿਨਾਂ ਕਰਤਾਰ ਸਿੰਘਾਂ ਕਾਜ ਹੋਰ ਕਿਸੇ ਪਾਸੋਂ ਸਰੇਗਾ ਨ

### ਵਾਕ ਕਵੀ

ਏਨ੍ਹਾ ਗੱਲਾਂਨੂੰ ਸਿੰਘ ਚਿਤਾਰਦੇ ਬਹਿ ਕਹਿੰਦੇ ਕਿਸ ਤਰ੍ਹਾਂ ਹੋਣ ਇਹ ਸਾਰੀਆਂ ਜੀ
ਸਤਿਗੁਰੂ ਜੀ ਛਡ ਕੇ ਚਲੇ ਗਏ ਆਸਾਂ ਸਾਰੀਆਂ ਟੁੱਟੀਆਂ ਭਾਰੀਆਂ ਜੀ
ਦਿਨ ਕੱਟਣੇ ਹੋਇ ਮੁਹਾਲ ਸਾਨੂੰ ਬਣ ਰਹੀਆਂ ਅਨੇਕਾਂ ਲਾਚਾਰੀਆਂ ਜੀ
ਪੱਤਾ ਪੱਤਾ ਸਾਡਾ ਵੈਰੀ ਹੋਇ ਰਿਹਾ ਪਈਆਂ ਸਿਰ ਤੇ ਬਹੁਤ ਖੁਵਾਰੀਆਂ ਜੀ
ਮਾਤਾ ਪਿਤਾ ਬਿਨਾਂ ਜਿਵੇਂ ਬਾਲ ਰਹਿੰਦਾ ਸਿੰਘ ਰਹਿਗਏ ਤਿਵੇਂ ਚਿਤਾਰੀਆਂ ਜੀ
ਏਸੇ ਬੇਉਮੈਦੀ ਦੇ ਵਿਚ ਦੇਖੋ ਲੀਲ੍ਹਾ ਸਤਿਗੁਰਾਂ ਹੋਰ ਦਿਖਾਰੀਆਂ ਜੀ
ਥਾਂ ਥਾਂ ਆ ਚਿੱਠੀਆਂ ਫਿਰ ਗਈਆਂ ਚਿੰਤਾ ਪੰਥ ਨੇ ਸਭ ਵਿਸਾਰੀਆਂ ਜੀ

ਸਿੰਘ ਖੁਸ਼ੀ ਦੇ ਨਾਲ ਕਰਤਾਰ ਸਿੰਘਾਂ ਲਗ ਪਏ ਆ ਕਰਨ ਤਿਆਰੀਆਂ ਜੀ

ਸਿੰਘਾਂ ਦੀਆ ਵਹੀਰਾਂ

ਮਾਝੇ ਮਾਲਵੇ ਵਿਚ ਆ ਖਬਰ ਹੋਈ ਕਮਰਾਂ ਕਸ ਕੇ ਸਿੰਘ ਜਵਾਨ ਚਲੇ
ਦਸਵੇਂ ਪਾਤਸ਼ਾਹ ਦੇ ਆਏ ਹੁਕਮਨਾਮੇ ਸੁਣ ਧਰਮ ਤੇ ਹੋਣ ਕੁਰਬਾਨ ਚਲੇ
ਇਕ ਦੂਜੇ ਤੋਂ ਦੂਜੇ ਨੇ ਸੁਣ ਲਿਆ ਮੋਹ ਤੋੜ ਕੇ ਹੋ ਰਵਾਨ ਚਲੇ
ਦੇਸ ਵਿਚ ਸਾਰੇ ਅੱਗ ਭੜਕ ਉਠੀ ਸਿੰਘ ਜ਼ੁਲਮ ਦੀ ਜੜ੍ਹ ਪੁਟਾਨ ਚਲੇ
ਇਕ ਦੂਜੇ ਨੂੰ ਦੂਜਾ ਜਾ ਖਬਰ ਕਰਦਾ ਰਲ ਰਲ ਕੇ ਵੀਰ ਸੁਜਾਨ ਚਲੇ
ਲੱਭਾ ਘਰਾਂ ਤੋਂ ਜੋ ਪੱਲੇ ਬੰਨ੍ਹ ਟੁਰੇ ਜਥੇ ਆਸਰਾ ਰੱਖ ਭਗਵਾਨ ਚਲੇ
ਟੁੱਟੇ ਫੁੱਟੇ ਹਥਿਆਰ ਜੋ ਪਾਸ ਹੈਸਨ, ਯਥਾ ਸ਼ਕਤ ਲੈ ਨਾਲ ਸਮਾਨ ਚਲੇ
ਕਿਸੇ ਥੋਹੜਾ ਕਿਸੇ ਬਹੁਤਾ ਖ਼ਰਚ ਲਿਆ ਸਤਿਗੁਰਾਂ ਦਾ ਰੱਖ ਧਿਆਨ ਚਲੇ
ਪੈ ਗਈਆਂ ਵਹੀਰਾਂ ਆਂ ਚਹੁੰ ਪਾਸੀਂ ਘੱਟੇ ਉੱਡ ਕੇ ਵੱਲ ਅਸਮਾਨ ਚਲੇ
ਪੱਗ ਬੰਨ੍ਹ ਸਭ ਟੁਰੇ ਕਰਤਾਰ ਸਿੰਘਾ ਜ਼ੋਰ ਜ਼ੁਲਮ ਦੇ ਨਾਲ ਅਜਮਾਨ ਚਲੇ

ਪਿੰਡਾਂ ਵਿਚ ਹੋਕੇ

ਪਿੰਡਾਂ ਵਿਚ ਹੋਕੇ ਸਿੰਘ ਫਿਰਨ ਦੇਂਦੇ ਸਫਲ ਜਨਮ ਜੇ ਕਿਸੇ ਕਰਾਵਨਾ ਏਂ
ਗੁਰੂ ਪੰਥ ਜਿਥੇ ਕੱਠਾ ਹੋਇ ਰਿਹਾ ਚਲੋ ਨਾਲ ਸਾਡੇ ਜਿਸਨੇ ਜਾਵਨਾ ਏਂ
ਦਸਵੇਂ ਪਾਤਸ਼ਾਹ ਦਾ ਆਯਾ ਹੁਕਮ ਭਾਈ ਹੋਕੇ ਸਿੰਘ, ਨਾ ਮੂਲ ਪਤਾਵਨਾ ਏਂ
ਕੀਤਿ ਆਗਿਆ ਪੰਥ ਦੇ ਨਾਲ ਰਲੋ ਕੱਠ ਕਰਕੇ ਜੰਗ ਮਚਾਵਨਾ ਏਂ
ਜਿਨ੍ਹਾਂ ਅੰਮ੍ਰਿਤ ਖੰਡੇ ਦਾ ਛਕਿਆ ਏ ਓਹਨਾਂ ਮਰਨੋਂ ਨਹੀਂ ਸੰਗਾਵਨਾ ਏਂ
ਸਤਿਗੁਰਾਂ ਦੀ ਸੀਸ ਇਹ ਭੇਟ ਕੀਤਾ ਲੇਖੇ ਉਹਨਾਂ ਦੇ ਚੱਲਕੇ ਲਾਵਨਾ ਏਂ
ਹੁਕਮ ਪੰਥ ਦਾ ਜਿਸ ਨੇ ਮੰਨਿਆਂ ਨਾ ਮਨਮੁਖ ਉਹ ਕਰ ਧਕਾਵਨਾ ਏਂ
ਮਨਮੁਖ ਨੂੰ ਢੋਈ ਨਾ ਕਿਸੇ ਪਾਸੇ ਅੰਤ ਮਾਸ ਨਾ ਕੁੱਤਿਆਂ ਖਾਵਨਾ ਏਂ
ਵੀਰੋ ਚਲੋ ਹੁਣ ਪੰਥ ਦੇ ਨਾਲ ਰਲੀਏ ਵੇਲਾ ਗਿਆ ਫਿਰ ਹੱਥ ਨਾ ਆਵਨਾ ਏਂ
ਸਾਡੇ ਗੁਰਾਂ ਨੂੰ ਜਿਨ੍ਹਾਂ ਨੇ ਦੁਖ ਦਿਤੇ ਅਸਾਂ ਓਹਨਾਂ ਨੂੰ ਜੜ੍ਹੋਂ ਪੁਟਾਵਨਾ ਏਂ
ਸਾਹਿਬਜ਼ਾਦੇ ਬਦੋਸ਼ ਨੇ ਜਿਨ੍ਹਾਂ ਮਾਰੇ ਖ਼ਾਕ ਓਹਨਾਂ ਨੂੰ ਮਾਰ ਰੁਲਾਵਨਾ ਏਂ
ਪੁਰਬ ਲਗਣਾ ਹੁਣ ਸ਼ਹੀਦੀਆਂ ਦਾ ਚਲੋ ਦੇਰ ਛਡੋ, ਜਿਸ ਨ੍ਹਾਵਨਾ ਏਂ

ਜਥੇਦਾਰ ਇਕ ਭੇਜਿਆ ਗੁਰਾਂ ਵੱਡਾ, ਓਸ ਜ਼ੁਲਮ ਨੂੰ ਜੜ੍ਹੋਂ ਪੁਟਾਵਨਾ ਏਂ
ਚਲੋ ਖੁਸ਼ੀਆਂ ਲਵੋ ਕਰਤਾਰ ਸਿੰਘਾ ਬਾਰ ਬਾਰ ਨਾ ਜੱਗ ਤੇ ਆਵਨਾ ਏਂ

ਵਾਕ ਵਕੀ

ਸਿੰਘ ਉਠ ਟੁਰੇ ਛਡ ਪਿੰਡਾਂ ਤਾਈਂ ਸਿਰ ਮੱਥੇ ਤੇ ਹੁਕਮ ਬਜਾ ਕਰਕੇ
ਕੋਈ ਅਜ ਕੋਈ ਭਲਕੇ ਉਠ ਤੁਰਿਆ ਮੋਹ ਘਰਾਂ ਦੇ ਦਿਲੋਂ ਭੁਲਾ ਕਰਕੇ
ਧੰਨ ਸਿੱਖੀ ਤੇ ਸਿਖਾਂ ਦੇ ਧੰਨ ਹਿਰਦੇ ਸਾਰੇ ਜਗਤ ਡਿਠੇ ਅਜ਼ਮਾ ਕਰਕੇ
ਗੁਰੂ ਨਾਮ ਤੋਂ ਹੋਇ ਕੁਰਬਾਨ ਜਿਹੜੇ ਤਨ ਮਨ ਤੇ ਧਨ ਘੁਮਾ ਕਰਕੇ
ਅਜੇ ਚਿਰ ਥੋੜਾ ਹੋਇਆ ਗੁਰੂ ਜੀ ਨੂੰ ਜੰਗ ਪੁਰ ਆਨੰਦ ਮਚਾ ਕਰਕੇ
ਚਲੇ ਗਏ ਪੰਜਾਬ ਨੂੰ ਛੱਡ ਕੇ ਜੀ ਭਾਣੇ ਕਈ ਭਾਰੇ ਵਰਤਾ ਕਰਕੇ
ਸਿੰਘ ਹੋ ਸ਼ਹੀਦ ਬੇਅੰਤ ਗਏ ਤੇਗਾਂ ਰਣ ਦੇ ਵਿਚ ਚਲਾ ਕਰਕੇ
ਸਾਹਿਬਜ਼ਾਦੇ ਸ਼ਹੀਦ ਹੋ ਗਏ ਚਾਰੇ ਜਥੇ ਟੁਟ ਗਏ ਦੁੱਖ ਉਠਾ ਕਰਕੇ
ਪਾਇਆ ਹਾਕਮਾਂ ਨੇ ਜ਼ੋਰ ਵਿਚ ਪਿੰਡਾਂ ਰਹਿੰਦੇ ਪੰਥ ਦੇ ਤਾਈਂ ਦਬਾ ਕਰਕੇ
ਮਲੀਆਮੇਟ ਕਰ ਹਸਤੀ ਦੂਰ ਕਰੀਏ ਉਠਦੇ ਪੰਥ ਦੇ ਤਈਂ ਖਪਾ ਕਰਕੇ
ਓਧਰ ਸਿਰ ਤੇ ਕੋਈ ਨਾ ਰਿਹਾ ਦੇਖੋ ਬਿਨਾ ਗੁਰੂ ਦੇ, ਨਜ਼ਰ ਦੁੜਾ ਕਰਕੇ
ਸਭ ਪਾਸਿਓਂ ਨਾ ਉਮੈਦੀ ਦੇ ਆ ਬੱਦਲ ਛਾਇ ਰਹੇ ਉਮਡਾ ਕਰਕੇ
ਪੰਥ ਛੱਡਿਆ ਸਿਦਕ ਭਰੋਸਾ ਨ ਸੀ ਇਕ ਆਸਰਾ ਗੁਰੂ ਰਖਾ ਕਰਕੇ
ਭਲੇ ਵੇਲੇ ਦੀ ਤਾੜ ਵਿਚ ਰਹੇ ਬੈਠੇ ਸਬਰ ਸ਼ੁਕਰ ਦੀ ਢਾਲ ਬਨਾ ਕਰਕੇ
ਸੱਦਾ ਪੰਥ ਸੁਣ ਕੇ ਵੇਖੋ ਉਠ ਟੁਰੇ ਸਭ ਪਿਛਲੇ ਦੁਖ ਭੁਲਾ ਕਰਕੇ
ਸਿੱਖੀ ਸਿਦਕੀ ਵੀ ਧੰਨ ਕਰਤਾਰ ਸਿੰਘਾ ਵਿਚ ਪੰਥ ਦੇ ਕਹਾਂ ਸੁਨਾ ਕਰਕੇ

ਹਾਕਮਾਂ ਨੇ ਰੋਕ ਕਰਨੀ

ਵਿਚ ਦੇਸ ਦੇ ਪੈ ਗਿਆ ਆਇ ਰੌਲਾ ਪੁੱਜੀ ਹਾਕਮਾਂ ਦੇ ਤਈਂ ਸਾਰ ਭਾਈ
ਸਿੰਘ ਫੇਰ ਕਠੇ ਕਿਤੇ ਹੋਣ ਲਗੇ ਕੀਤਾ ਹਾਕਮਾਂ ਨੇ ਫਿਕਰ ਭਾਰ ਭਾਈ
ਹੁਣ ਫੇਰ ਅਧਮੂਲ ਮਚਾਉਣ ਲਗੇ ਇਹ ਦਿਸੇ ਖੜਕਦੀ ਝੱਬ ਤਲਵਾਰ ਭਾਈ

ਜ਼ਾਰੀ ਸੂਬਿਆਂ ਨੇ ਹੁਕਮ ਕਰ ਦਿਤੇ ਪਿੰਡੀਂ ਫਿਰਨ ਲਗੇ [1]ਅਹਿਲਕਾਰ ਭਾਈ
ਓਧਰ ਰਾਜਿਆਂ ਨੂੰ ਗਸ਼ ਪੈਣ ਲੱਗੀ ਪਾਪ ਸਿਰਾਂ ਤੇ ਹੋਇ ਅਸਵਾਰ ਭਾਈ
ਕਠੇ ਹੋ ਪਹਾੜੀਆਂ ਹਾਕਮਾਂ ਨੇ ਪੱਤਨ ਰਾਹ ਰੋਕੇ ਜ਼ੋਰ ਡਾਰ ਭਾਈ
ਮਾਝੇ ਵਾਲੇ ਸਾਰੇ ਸਿੰਘ ਰੋਕ ਘਤੇ ਉਹ ਨ ਹੋਇ ਸਤਲੁਜ ਤੋਂ ਪਾਰ ਭਾਈ
ਕੁਝ ਕਲੇ ਦੁਕੱਲੇ ਹੋ ਨਿਕਲ ਗਏ ਰਸਤੇ ਛੱਡ ਕੇ ਪਏ ਉਜਾਰ ਭਾਈ
ਤੁਰਕਾਂ, ਰਾਜਿਆਂ ਨੇ ਪਾਇਆ ਜ਼ੋਰ ਭਾਰਾ ਦਿਤੀ ਸਿੰਘਾਂਦੀ ਮੋੜ ਮੁਹਾਰ ਭਾਈ
ਕਈ ਵਾਰੀ ਬਿਆਸਾ ਤੋਂ ਰੋਕੇ ਗਏ ਬਹੁਤੇ ਰੋਕੇ ਸਤਲੁਜ ਦੀ ਧਾਰ ਭਾਈ
ਬਹੁਤੇ ਵਿਚ ਪਹਾੜਾਂ ਦੇ ਜਾਇ ਵੜੇ ਸਿਰ ਝੱਲ ਕੇ ਦੁੱਖ ਅਪਾਰ ਭਾਈ
ਕਈ ਅਗੂਾਂ ਪਿਛਾਂ ਹੋ ਕੇ ਲੰਘ ਗਏ ਰਹੇ ਹਾਕਮ ਟਕਰਾਂ ਮਾਰ ਭਾਈ
ਬਹੁਤੇ ਰਾਜਿਆਂ ਨੇ ਕਰ ਕੈਦ ਲਏ ਵੈਰ ਪੰਥ ਦੇ ਨਾਲ ਚਿਤਾਰ ਭਾਈ
ਸਿੰਘ ਮਾਲਵੇ ਦੇ ਪਹੁੰਚੇ ਪਾਸ ਬੰਦੇ ਪਹੁੰਚੇ ਥੋਹੜੇ ਮਝੈਲ ਹੁਸ਼ਿਆਰ ਭਾਈ
ਵਿਚ ਦੇਸ ਦੇ ਆਣ ਫ਼ਤੂਰ ਪਿਆ ਫਿਕਰ ਕਰਨ ਲਗੇ ਨਰ ਨਾਰ ਭਾਈ
ਪੰਥ ਜਾਗਤਾ ਫੇਰ ਕਰਤਾਰ ਸਿੰਘਾ ਵੇਖ ਕਰਦਾ ਕੀਹ ਕਰਤਾਰ ਭਾਈ

ਵਾਕ ਕਵੀ

ਕੁਝ ਸਿੰਘ ਆਨੰਦਪੁਰ ਹੋਇ ਕਠੇ ਕੁਝ ਕੀਰਤ ਪੁਰੇ ਡੇਰਾ ਲਾਵੰਦੇ ਨੇ
ਪੇਸ਼ ਜਾਂਵਦੀ ਨ ਅੱਗੇ ਰਾਹ ਰੋਕੇ ਵਿਚੇ ਵਿਚ ਕਚੀਚੀਆਂ ਖਾਵੰਦੇ ਨੇ
[2]ਦਰਬਾਰਾ, ਗੁਲਜ਼ਾਰਾ ਸਿੰਘ ਦੋ ਭਾਈ ਉਹ ਲੁਬਾਣੇ ਓਥੇ ਆਇ ਜਾਵੰਦੇ ਨੇ
ਖੇਪ ਚਲਦੀ ਓਹਨਾਂ ਦੀ ਦੇਸ ਅੰਦਰ ਆਇ ਵੀਰਾਂ ਦੇ ਦੁੱਖ ਵੰਡਾਵੰਦੇ ਨੇ
ਲੰਗਰ ਲਾ ਦਿਤੇ ਧਨ ਖਰਚ ਬਹੁਤਾ ਲੀੜਾ ਕਪੜਾ ਹੋਰ ਦਿਵਾਵੰਦੇ ਨੇ
ਸਿੰਘ ਕਠੇ ਹੋ ਗਏ ਕਰਤਾਰ ਸਿੰਘਾ ਅਗੂਾਂ ਜਾਣ ਨੂੰ ਪਏ ਘਬਰਾਵੰਦੇ ਨੇ

ਮਝੈਲਾਂ ਨੇ ਬੰਦੇ ਵੱਲ ਚਿੱਠੀ ਲਿਖਣੀ

ਬੰਦੇ ਪਾਸ ਇਹ ਖਬਰ ਪੁਚਾ ਦਿਤੀ ਅਸੀਂ ਹਾਕਮਾਂ ਨੇ ਰੋਕ ਲਏ ਹਾਂ ਜੀ

---

੧ ਲਾਹੌਰ ਤੋਂ ਦਿਲੀ ਤਕ ਸੜਕ ਤੇ ਜਿੰਨੀਆਂ ਸ਼ਾਹੀ ਸਰਾਵਾਂ ਸਨ ਸਭਨਾਂ ਵਿਚ ਚੌਂਕੀਆਂ ਬੈਠਾ ਦਿਤੀਆਂ ਸਨ ਤਾਂ ਜੋ ਸਿੰਘਾਂ ਦੀ ਆਵਾਜਾਈ ਵਿਚ ਵਿਘਨ ਪੈਣ।

੨ ਇਹਨਾਂ ਦੇ ਨਾਮ ਪਸ਼ੌਰਾ ਸਿੰਘ ਤੇ ਕਸ਼ੌਰਾ ਸਿੰਘ ਅਰੋੜੇ ਭੀ ਲਿਖੇ ਹਨ, ਦੇਖੋ ਪੰਥ ਪ੍ਰਕਾਸ਼ ਭਾਈ ਰਤਨ ਸਿੰਘ ਸਫਾ ੧੦੦।

ਕਠੇ ਕੀਰਤ ਪੁਰ ਦੇ ਵਿਚ ਹੋਏ ਡੇਰੇ ਲਾ ਏਥੇ ਸਾਰੇ ਪਏ ਹਾਂ ਜੀ
ਲੱਗਾ ਦਾਉ ਜਦੋਂ ਅਸੀਂ ਆਏ ਸਮਝੋ ਰਾਹ ਨਿਕਲਣੇ ਦੇ ਸੋਚ ਰਹੇ ਹਾਂ ਜੀ
ਸਾਡਾ ਨਹੀਂ ਕਸੂਰ ਕਰਤਾਰ ਸਿੰਘਾ ਬਦੋ ਬਦੀ ਅਸੀਂ ਰੋਕੇ ਗਏ ਹਾਂ ਜੀ

ਬੰਦੇ ਦਾ ਵਾਪਸੀ ਜਵਾਬ

ਤੁਸੀਂ ਗੁਰੂ ਕੇ ਲਾਡਲੇ ਬੀਰ ਬਾਂਕੇ ਕੰਮ ਤੁਸਾਂ ਇਹ ਸਿਰੇ ਚੜ੍ਹਾਵਨੇ ਨੇ
ਜ਼ਰਾ ਨਹੀਂ ਘਬਰਾਣ ਦੀ ਲੋੜ ਮੂਲੋਂ ਵੇਖੋ ਭਲੇ ਸਮੇਂ ਅਗੋਂ ਆਵਨੇ ਨੇ
ਜਦੋਂ ਦਾਉ ਲਗੇ ਤੁਸੀਂ ਆਇ ਮਿਲਿਓ ਰਾਹ ਰੋਕੇ ਨਾ ਕਿਸੇ ਤੋਂ ਜਾਵਨੇ ਨੇ
ਇਹਨਾਂ ਹਾਕਮਾਂ ਨੂੰ ਸੁਧ ਭੁੱਲ ਜਾਣੀ ਧੂੰਦ ਖਾਲਸੇ ਅਹੇ ਉਠਾਵਨੇ ਨੇ
ਭਲਾ ਕਾਇਰਾਂ ਤੁਸਾਂ ਨੂੰ ਰੋਕਣਾ ਕੀ ਇਹਨਾਂ ਆਪਣੇ ਸਿਰ ਲੁਕਾਵਨੇ ਨੇ
ਰਖੋ ਧੀਰਜ ਦਿਲੀਂ ਕਰਤਾਰ ਸਿੰਘਾ ਛਤਰ ਤੁਸਾਂ ਸਿਰ ਗੁਰੂ ਝੁਲਾਵਨੇ ਨੇ

ਵਾਕ ਕਵੀ

ਰਾਹ ਮਾਲਵੇ ਵਿਚ ਨ ਰੋਕ ਹੈਸੀ ਮਿਲੇ ਸੈਂਕੜੇ ਬੰਦੇ ਨੂੰ ਜਾਇ ਕੇ ਜੀ
ਬੰਦੇ ਪਾਸ ਹੋਇਆ ਦਲ ਆਣ ਕਠਾ ਜਥੇ ਰਾਤ ਦਿਨੇ ਮਿਲਦੇ ਆਇਕੇ ਜੀ
ਗੁਰੂ ਸਿੱਖੀ ਤੇ ਜੋ ਕੁਰਬਾਨ ਹੋਇ ਆਇ ਤਲੀ ਤੇ ਸੀਸ ਟਿਕਾਇ ਕੇ ਜੀ
ਬੰਦਾ ਵੇਖ ਕੇ ਸਿੰਘਾਂ ਨੂੰ ਖੁਸ਼ ਹੋਇਆ ਬੈਠਾ ਹੌਂਸਲਾ ਬਹੁਤ ਵਧਾਇ ਕੇ ਜੀ
ਸਿੰਘਾ ਆਇਆਂ ਦਾ ਬਹੁਤਹੈਮਾਨ ਕਰਦਾ ਬਚਨਗੁਰਾਂ ਦੇ ਚਿੱਤਵਸਾਇਕੇ ਜੀ
ਲਸ਼ਕਰ ਬਣਗਿਆ ਆਣ ਕਰਤਾਰਸਿੰਘਾਸਿੰਘ ਗਜਦੇ ਫਤੇ ਬੁਲਾਇ ਕੇ ਜੀ

ਆਲੀ ਸਿੰਘ, ਮਾਲੀ ਸਿੰਘ ਤੇ ਵਜ਼ੀਦ ਖਾਂ ਸੂਬਾ

ਕੁਝ ਸਿੰਘ ਸਲੋਦੀ ਦੇ ਰਹਿਣ ਵਾਲੇ ਨੌਕਰ ਵਿਚ ਸਰਹੰਦ ਦਰਬਾਰ ਭਾਈ
ਆਲੀ ਸਿੰਘ ਮਾਲੀ ਸਿੰਘ ਵਿਚ ਉਹਨਾਂ ਦੋਇ ਵਡੇ ਹੈਸਨ ਜਥੇਦਾਰ ਭਾਈ
ਤੀਜਾ ਨਾਲ ਓਹਨਾ ਗੁਰਦਯਾਲ ਸਿੰਘਸੀ ਹੋਰ ਤੇਈਕੁ ਸਿੰਘ ਵਿਚਾਰ ਭਾਈ
ਰੋਲਾ ਪਿਆ ਜਦ ਬੰਦੇ ਦਾ ਦੇਸ ਅੰਦਰ ਖਾਂ ਵਜ਼ੀਦ ਨੇ ਕਰ ਹੰਕਾਰ ਭਾਈ
ਓਹਨਾਂ ਤਾਈਂ ਬੁਲਾ ਦਰਬਾਰ ਅੰਦਰ ਕੀਤੀ ਖਰੀ ਟਕੋਰ ਦੀ ਕਾਰ ਭਾਈ
ਤੁਸਾਂ ਸੁਣਿਆਂ ਆ ਰਿਹਾ ਗੁਰੂ ਬੰਦਾ ? ਲੈਣ ਵੈਰ ਸਾਥੋਂ ਕਰੋ ਸਾਰ ਭਾਈ

ਹੈ ਭੇਜਿਆ ਗੁਰੂ ਗੋਬਿੰਦ ਸਿੰਘ ਨੇ ਰਖ ਬਦਲਾ ਲੈਣ ਦੀ ਖਾਰ ਭਾਈ
ਸਿੰਘ ਜਾ ਰਹੇ ਓਸ ਦੇ ਵਲ ਭਜੇ ਸ਼ੁਤਰ ਹੋਇ ਇਉਂ ਬੇ-ਮੁਹਾਰ ਭਾਈ
ਜਾਹੁ ਤੁਸੀਂ ਭੀ ਮਿਲੋ ਭਰਾਵਾਂ ਤਾਈਂ ਰਲ ਕਰੋ ਹੱਲਾ ਜ਼ੋਰਦਾਰ ਭਾਈ
ਗੁਰੂ ਖੱਟੀਆਂ ਖੱਟ ਕੇ ਚਲਾ ਗਿਆ ਸਾਹਿਬਜ਼ਾਦੇ ਮਰਵਾ ਕੇ ਚਾਰ ਭਾਈ
ਕਿਤੇ ਮੂੰਹ ਛਪਾ ਜਾ ਕੇ ਬੈਠਾ ਮਾਲ ਮਿਲਖ ਲੁਟਾ ਘਰ ਬਾਰ ਭਾਈ
ਅੱਗੇ ਸਿਖਾਂ ਦੇ ਪਲੇ ਕੀਹ ਰਹਿ ਗਿਆ ਏ ਜਿੰਦ ਟੂਹਕਦੀ ਕਰੇ ਸ਼ੁਮਾਰ ਭਾਈ
ਹੁਣ ਕਸਰਾਂ ਸਾਰੀਆਂ ਨਿਕਲ ਜਾਵਨ ਸਿਖ ਖਾਣ ਜਦ ਜੰਗਦੀ ਮਾਰ ਭਾਈ
ਦੇਸੋਂ ਧੱਕਯਾ ਚਲਾ ਗਿਆ ਗੁਰੂ ਕਿਧਰੇ ਘਰ ਬਾਰ ਉਜਾੜ ਪਰਵਾਰ ਭਾਈ
ਹੁਣ ਪੰਥ ਦਾ ਮਲੀਆ ਮੇਟ ਹੋਸੀ ਧਕ ਪਿੰਡਾਂ ਤੋਂ ਕਰਾਂਗੇ ਬਾਹਰ ਭਾਈ
ਏਸੇ ਤਰ੍ਹਾਂ ਦੇ ਹੋਰ ਬਕਵਾਸ ਕਈ ਕੀਤੇ [1]ਸੂਬੇ ਨੇ ਲਾਜ ਵਿਸਾਰ ਭਾਈ
ਇਹ ਬੇਅਦਬੀ ਭਰੇ ਕਰਤਾਰ ਸਿੰਘਾ ਸਿੰਘ ਸਕੇ ਨ ਬੋਲ ਸਹਾਰ ਭਾਈ

ਆਲੀ ਸਿੰਘ ਹੋਰਾਂ ਨੇ ਵਜ਼ੀਦ ਖਾਂ ਨੂੰ ਜਵਾਬ ਦੇਣਾਂ

ਬੈਠਾ ਆਪਣੇ ਘਰ ਦੇ ਵਿਚ ਹੈਂ ਤੂੰ ਜੋ ਮਰਜ਼ੀ ਆ ਬਕ ਬਕਾ ਸੂਬੇ
ਕਿਸੇ ਤੇਰੀ ਜ਼ਬਾਨ ਨ ਪਕੜਨੀ ਏਂ ਜਿਸ ਤਰਫ ਨੂੰ ਚਾਹਿ ਚਲਾ ਸੂਬੇ
ਅੱਜ ਬੜਾ ਬਹਾਦਰ ਤੂੰ ਬਣ ਬੈਠੋਂ ਸਭ ਸ਼ਰਮ ਹਯਾ ਗਵਾ ਸੂਬੇ
ਫੜਾਂ ਮਾਰ ਲੈ ਜੋ ਤੇਰੇ ਦਿਲ ਆਵਣ ਸਚ ਕੌਣ ਆਖੇ ਜਤਾ ਸੂਬੇ
ਡਰਦਾ ਠੀਕ ਗੁਰੂ ਤੁਹਾਥੋਂ ਚਲਾ ਗਿਆ ਤੁਸਾਂ ਕਢਯਾ ਧੱਕ ਧਕਾ ਸੂਬੇ
ਅੱਖੀ ਅਸਾਂ ਨ ਵੇਖੇ ਜੋ ਹਾਲ ਹੋਵਨ ਲਈਏ ਤੇਰੀ ਹੀ ਮੰਨ ਮਨਾ ਸੂਬੇ
ਕਈ ਵਰ੍ਹੇ, ਕਈ ਵਾਰੀ ਜ਼ੋਰ ਲਾਇਆ ਸ਼ਾਹੀ ਤਾਕਤ ਮੰਗ ਮੰਗਾ ਸੂਬੇ
ਗੁਰਾਂ ਰੋਲ ਕੇ ਮਾਰਿਆ ਤੁਸਾਂ ਤਾਈਂ ਮੁੜੇ ਸਦਾ ਹੀ ਖੁੰਬ ਠਪਾ ਸੂਬੇ
ਕੰਬ ਗਈ ਲਾਹੌਰ, ਸਰਹੰਦ, ਦਿੱਲੀ ਕਦੇ ਸੁੱਤੇ ਨਾ ਸੀ ਅੱਖ ਲਾ ਸੂਬੇ
ਸਦਾ ਗਿਦੜਾਂ ਦੇ ਵਾਂਗ ਭੱਜਦੇ ਰਹੇ ਜੰਗ ਛੱਡ ਕੇ ਦੁੰਬ ਦਬਾ ਸੂਬੇ
ਤੇਰੇ ਨਾਨ, ਕੁਲਚੇ, ਦੁੰਬੇ ਖਾਣ ਵਾਲੇ ਅਸਾਂ ਅੱਖੀਂ ਦੇਖੇ ਅਜ਼ਮਾ ਸੂਬੇ

---

[1]ਸਰਹੰਦ ਸੂਬਾ ਨਹੀਂ ਸੀ, ਦਿਲੀ ਦੇ ਸੂਬੇ ਦੀ ਸਰਕਾਰ ਸੀ।

ਭੇਡਾਂ ਵਾਂਗ ਸਿੰਘਾਂ ਅਗੇ ਭਜਦੇ ਰਹੇ ਦਾਰੂ ਸਿਕੇ ਨੂੰ ਛਡ ਛਡਾ ਸੂਬੇ
ਹੁਣ ਭੀ ਟਾਕਰੇ ਤੇ ਡਿਠਾ ਜਾਊ ਆਪੇ ਦੂਰ ਸੁਣੀਂਦੇ ਨੇੜੇ ਗਏ ਆ ਸੂਬੇ
ਜੀਉਂਦੇ ਰਹੇ ਬਹਾਦਰੀ ਵੇਖ ਲਾਂ ਗੇ ਪੈਰ ਵਿਚ ਮੈਦਾਨ ਟਿਕਾ ਸੂਬੇ
ਤੇਰੀ ਮੌਤ ਤੇਰੇ ਸਿਰ ਤੇ ਕੂਕਦੀ ਏ ਤੈਨੂੰ ਰਿਹਾ ਨਾ ਸ਼ਰਮ ਹਯਾ ਸੂਬੇ
ਇਹ ਜੋ ਗੁਰਾਂ ਨੂੰ ਬੋਲੇ ਕਬੋਲ ਨੇ ਤੂੰ ਦਿੱਤਾ ਫੱਟਾਂ ਤੇ ਲੂਣ ਲਗਾ ਸੂਬੇ
ਇਹਦਾ ਮਜ਼ਾ ਚਖਾਵਾਂਗੇ ਇਕ ਵਾਰੀ ਤੈਨੂੰ ਬਕਰੇ ਵਾਂਗ ਕੁਹਾ ਸੂਬੇ
ਮਹਿਲ ਮਾੜੀਆਂ ਤੇਰੀਆਂ ਫੂਕ ਕਰਕੇ ਨਾਲ ਇੱਟ ਦੇ ਇੱਟ ਖੜਕਾ ਸੂਬੇ
ਸਾਹਿਬਜ਼ਾਦਿਆਂ ਦੇ ਲਾਂ ਗੇ ਵੈਰ ਤੈਥੋਂ ਗੁਰੂ ਮਾਰੀ ਸਰਹਿੰਦ ਢੁਵਾ ਸੂਬੇ
ਜਿਹੜੇ ਮਦਦੀ ਤੇਰੇ ਬੁਲਾ ਲੈ ਤੂੰ ਤੈਨੂੰ ਆਖਦੇ ਵਜ ਵਜਾ ਸੂਬੇ
ਪਿਛੋਂ ਰੋਇੰ ਦੁਹੱਥੜਾ ਮਾਰ ਸਿਰ ਤੇ ਬੀਤੇ ਵੇਲੇ ਤਾਈਂ ਪਛੁਤਾ ਸੂਬੇ
ਆਹ ਲੈ ਨੌਕਰੀ ਆਪਣੀ ਘੱਤ ਚੂਲੇ ਅਸੀਂ ਚਲਦੇ ਸਚ ਅਲਾ ਸੂਬੇ
ਸਾਡਾ ਗਿਣ ਹਿਸਾਬ ਦਿਵਾ ਜਲਦੀ ਬਾਕੀ ਰਿਹਾ ਲਿਹਾਜ਼ ਨਾ ਕਾ ਸੂਬੇ
ਵਿਚ ਮਿਲਾਂਗੇ ਜੰਗ ਕਰਤਾਰ ਸਿੰਘਾ ਤੇਰੀ ਚੰਗੀ ਪਛਾਨ ਰਖਾ ਸੂਬੇ

ਸੂਬੇ ਨੇ ਸਾਰੇ ਸਿੰਘਾਂ ਨੂੰ ਕੈਦ ਕਰ ਦੇਣਾ

ਗਲਾਂ ਕੌੜੀਆਂ ਹੋਈਆਂ ਦੁਪਾਸਯੋਂ ਹੀ ਸੁਣ ਖਾਨ ਅਮੀਰ ਖ਼ੁਨਸਾਇ ਸਾਰੇ
ਵੈਰੀ ਹਥ ਫਸੇ ਕਾਹਨੂੰ ਜਾਣ ਦੇਣੇ ਆਪੋ ਵਿਚ ਇਸ਼ਾਰੇ ਮਿਲਾਇ ਸਾਰੇ
ਓਸੇ ਵਕਤ ਹੀ ਸੂਬੇ ਨੇ ਹੁਕਮ ਦੇਕੇ ਸਿੰਘ ਘੇਰੇ ਦੇ ਵਿਚ ਵਲਾਇ ਸਾਰੇ
ਨਿਕਲਜਾਣ ਨਾ ਬਾਹਰ ਕਰਤਾਰਸਿੰਘਾ ਫੜ ਜਿਹਲ ਦੇ ਵਿਚ ਸੁਟਾਇ ਸਾਰੇ

ਵਾਕ ਕਵੀ

ਲਿਖਯਾ ਵਿਚ ਇਤਹਾਸ ਦੇਸਿੰਘਏਥੋਂ ਨਿਕਲ ਬੰਦੇ ਨੂੰ ਮਿਲੇਸਨਜਾ ਜਲਦੀ
ਪਤਾ ਨਹੀਂ ਓਹ ਕਿਮਤਰਾਂ ਨਿਕਲ ਗਏ ਕੋਈ ਅਕਲ ਦਾ ਫੰਧ ਚਲਾ ਜਲਦੀ
ਕਈ ਆਖਦੇ ਬੰਦੇ ਨੇ ਬੀਰਾਂ ਤਾਈਂ ਭੇਜ, ਲਏ ਜਿਹਲੋਂ ਕਢਵਾ ਜਲਦੀ
ਜਾਣੇ ਗੁਰੂ ਦੀ ਗੁਰੂ ਕਰਤਾਰ ਸਿੰਘਾ ਸਿੰਘ ਨਿਕਲ ਗਏਠੀਕ ਲਖਾ ਜਲਦੀ

੧੭੬੬ ਅਸੂ ਚੜੇ ਸਿਹਰ ਖੰਡੇ ਤੋਂ ਬੰਦੇ ਨੇ ਸਿੰਘਾਂ ਦਾ ਲਸ਼ਕਰ ਲੈਕੇ ਚੜ੍ਹਾਈ ਕਰਨੀ

ਬੰਦੇ ਵੇਖਿਆ ਹੋ ਗਿਆ ਦਲ ਕੱਠਾ ਜਥੇਦਾਰਾਂ ਨੂੰ ਪਾਸ ਬੁਲਾਵੰਦਾ ਏ

ਕਹਿੰਦਾ ਹੁਣ ਦਸੋ ਕਿਹੜਾ ਕੰਮ ਕਰਨਾ ਗੁਰਮਤਾ ਸੋਧੋ ਇਹ ਸੁਣਾਵੰਦਾ ਏ
ਸਿੰਘਾ ਆਖਿਆ ਕਰ ਚੜ੍ਹਾਈ ਇਹੋ ਕੰਮ ਹੋਇ ਜੋ ਗੁਰੂ ਨੂੰ ਭਾਵੰਦਾ ਏ
ਦਿਤਾ ਹੁਕਮ ਸੁਣਾ ਤਿਆਰ ਹੋਵੇ ਚਾ ਖ਼ਾਲਸੇ ਨੂੰ ਚੜ੍ਹ ਜਾਵੰਦਾ ਏ
ਬੰਦੇ ਖੜੇ ਹੋ ਸੋਧ ਅਰਦਾਸ ਲਈ ਦਸਾਂ ਗੁਰਾਂ ਦੇ ਤਾਈਂ ਧਿਆਵੰਦਾ ਏ
ਕਰਨੀ ਰੱਖਯਾ ਹਰ ਮੈਦਾਨ ਸਾਡੀ ਹਥ ਜੋੜ ਪੱਲਾ ਗਲ ਪਾਵੰਦਾ ਏ
ਕੰਮ ਤੁਸਾਂ ਦੇ ਤੁਸਾਂ ਨੇ ਆਪ ਕਰਨੇ ਮੈਥੋਂ ਕੁਝ ਭੀ ਹੋ ਨਾ ਆਵੰਦਾ ਏ
ਜਿਵੇਂ ਕਾਰ ਵਡੀ ਮੇਰੇ ਲਾਈ ਜੁੰਮੇ ਤਿਵੇਂ ਚਾੜ੍ਹਯੋ ਤੋੜ ਘਿਘਿਆਵੰਦਾ ਏ
ਕਰ ਬੇਨਤੀ ਚਿੱਤ ਨੂੰ ਲਾ ਚਰਨੀ ਸੀਸ ਧਰਤ ਦੇ ਉਤੇ ਝੁਕਾਵੰਦਾ ਏ
ਸਿੰਘ ਫਤੇ ਗਜਾਇ ਕੇ ਟੁਰ ਪਏ ਧੌਂਸਾ ਵੱਜ ਉੱਚੀ ਗੂੰਜ ਪਾਵੰਦਾ ਏ
ਬੰਦਾ ਸਭ ਤੋਂ ਅਗੇ ਜਰਨੈਲ ਹੋਇਆ ਝੰਡਾ ਖਾਲਸਈ ਮੋਹਰੇ ਲਾਵੰਦਾ ਏ
ਦੇਸ ਕੰਬ ਗਿਆ ਇਹ ਚੜ੍ਹਾਈ ਸੁਣਕੇ ਖੌਫ ਹਾਕਮਾਂ ਦਾ ਚਿਤ ਖਾਵੰਦਾ ਏ
ਚਲੈ ਵੱਲ ਪੰਜਾਬ ਕਰਤਾਰ ਸਿੰਘਾ ਵੇਖੋ ਕੀਹ ਕਰਤਾਰ ਨੂੰ ਭਾਵੰਦਾ ਏ

ਕੁਰਸਲੇ ਤੇ ਟੁਹਾਣੇ ਤੇ ਪਹਿਲਾ ਹੱਥ ਕਰਨਾ

ਵਿਚ ਰਾਹ ਦੇ ਕੁਰਸਲਾ ਆਇ ਗਿਆ ਪਰਜਾ ਆਣਕੇ ਅਗੇ ਪੁਕਾਰ ਕੀਤੀ
ਹਾਕਮ ਏਸ ਥਾਂ ਦਾ ਸਾਨੂੰ ਤੰਗ ਕਰਦਾ ਸਾਡੀ ਜਿੰਦਗੀ ਵਿਚ ਆਜ਼ਾਰ ਕੀਤੀ
ਬੰਦੇ ਬੋਲ ਦਿੱਤਾ ਹੱਲਾ ਓਸ ਉਤੇ ਫੜ ਜ਼ਾਲਮਾਂ ਦੇ ਤਈਂ ਮਾਰ ਕੀਤੀ
ਅਗੋਂ ਵਾਸਤੇ ਹੱਥ ਲਵਾਇ ਕੰਨੀਂ ਪਰਜਾ ਦੁਖੀ ਹੈਸੀ ਸੁਖਿਆਰ ਕੀਤੀ
ਓਥੋਂ ਖਬਰ ਟੁਹਾਣੇ ਦੀ ਬੁਰੀ ਸੁਣੀ ਫਿਰ ਓਧਰੇ ਝੱਟ ਮੁਹਾਰ ਕੀਤੀ
ਤੁਰਤ ਜਾ ਕੇ ਘੇਰਿਆ ਜ਼ਾਲਮਾਂ ਨੂੰ ਦਹਿਲ ਗਏ, ਨਾ ਕਿਸੇ ਸੰਭਾਰ ਕੀਤੀ
ਜਿਹੜੇ ਅੜੇ ਸੋ ਪਾਰ ਬੁਲਾ ਦਿਤੇ ਤੇਜ਼ ਖਾਲਸੇ ਨੇ ਤਲਵਾਰ ਕੀਤੀ
ਲੁਟ ਪੁਟ ਲਏ ਘਰ ਜ਼ਾਲਮਾਂ ਦੇ ਮਾਰ ਪਾਪੀਆਂ ਦੇ ਤਈਂ ਭਾਰ ਕੀਤੀ
ਦਿਤਾ ਹੌਂਸਲਾ ਦੁਖੀਆਂ ਹਿੰਦੂਆਂ ਨੂੰ ਹੋਰ ਆਜਜਾਂ ਦੀ ਚੰਗੀ ਸਾਰ ਕੀਤੀ
ਓਥੋਂ ਚਲੇ ਅਗਾਂਹ ਕਰਤਾਰ ਸਿੰਘਾ ਸਿਧੀ ਕੈਂਥਲ ਵਲ ਮੁਹਾਰ ਕੀਤੀ

ਸਿੰਘਾਂ ਨੇ ਬਾਦਸ਼ਾਹੀ ਖਜ਼ਾਨਾ ਲੁਟਣਾ

ਗਏ ਜਦੋਂ ਟੁਹਾਣੇ ਤੋਂ ਦੂਰ ਥੋਹੜੀ ਕੋਈ ਆ ਇਹ ਖਬਰ ਸੁਣਾਇ ਭਾਈ

ਪਿੰਡ ਪਾਸ ਬਹੂਨੀ ਦੇ ਦੇਖਿਆ ਮੈਂ ਅਖੀਂ ਆਪਣੀ ਕਿਆਸ ਦੁੜਾਇ ਭਾਈ
ਬਾਦਸ਼ਾਹੀ ਖਜ਼ਾਨਾ ਹੈ ਜਾਇ ਰਿਹਾ ੧ਕਰ ਦੇਸ ਵਿਚੋਂ ਉਗਰਾਹਿ ਭਾਈ
ਰਾਖੀ ਫੌਜ ਥੋੜ੍ਹੀ ਧਨ ਬਹੁਤ ਸਾਰਾ ਸੁਣ ਸਿੰਘਾਂ ਨੂੰ ਚੜ੍ਹਿਆ ਚਾਇ ਭਾਈ
ਗਲ ਸੁਨਦਿਆਂ ਬੰਦਾ ਤਿਆਰ ਹੋਇਆ ਦੋਹਰੀ ਚੋਟ ਨਗਾਰੇ ਤੇ ਲਾਇ ਭਾਈ
ਸਿੱਘ ਕਰਹੱਲਾ ਪਹੁੰਚੇ ਪਾਸ ਕੈਂਥਲ ਦਿਤੀ ਕਿਸੇ ਨੇ ਖਬਰ ਲਿਆਇ ਭਾਈ
ਚੌਂਕੀ ਸੜਕ ਦੀ ਉਤਰੇ ਤੁਰਕ ਥੋੜੇ ਧਨ ਅੰਦਰ ਵਾਰ ਰਖਾਇ ਭਾਈ
ਖਬਰ ਸੁਣ ਸਿੰਘਾਂ ਵਾਗਾਂ ਚੱਕ ਲਈਆਂ ਪਏ ਵਾਂਗ ਹਨੇਰੀ ਦੇ ਜਾਇ ਭਾਈ
ਬੈਠੇ ਦੱਬ ਬਟੇਰਿਆਂ ਵਾਂਗ ਲਏ ਲਈਆਂ ਪੇਟੀਆਂ ਸਭ ਉਠਾਇ ਭਾਈ
ਭੰਨ ਤੋੜ ਸਿੰਘਾਂ ਮਾਯਾ ਵੰਡ ਲਈ ਜੋ ਅੜੇ ਸੋ ਪਾਰ ਬੁਲਾਇ ਭਾਈ
ਤਿੰਨਾਂ ਕੋਹਾਂ ਉਤੇ ਲਾਇਆ ਜਾ ਡੇਰਾ ਹਿਸੇ ਸਭ ਦੇ ਸਾਫ਼ ਕਰਾਇ ਭਾਈ
ਮੌਜ ਬਣ ਗਈ ਆਣ ਕਰਤਾਰ ਸਿੰਘਾ ਸਿੰਘ ਖੁਸ਼ ਹੋਇ ਫਤੇ ਗਜਾਇ ਭਾਈ

### ੨੬ ਕਤਕ ੧੭੬੬ ਨੂੰ ਬੰਦੇ ਦਾ ਸਮਾਣੇ ਉਤੇ ਹਮਲਾ

ਝੱਜਰ ਨਦੀ ਤੇ ਦਿਨ ਗੁਜ਼ਾਰ ਥੋੜੇ ਤਿਆਰ ਸਭ ਸਮਾਨ ਕਰਾਇ ਲਿਆ
ਸਿੰਘ ਆਣ ਪੰਜਾਬ ਤੋਂ ਹੋਰ ਮਿਲੇ ਦਿਨੋਂ ਦਿਨ ਹੀ ਜ਼ੋਰ ਵਧਾਇ ਲਿਆ
ਸਿੰਘਾਂ ਕਹਿਆ ਸਮਾਣੇ ਤੇ ਚੜ੍ਹੋ ਜਲਦੀ ਇਨ੍ਹਾਂ ਸਯਦਾਂ ਕਹਿਰ ਕਮਾਇ ਲਿਆ
ਇਹਨਾਂ ਵਿਚੋਂ ਹੁਸੈਨ ਖਾਂ ਬੜਾ ਪਾਪੀ ਦਗਾ ਗੁਰਾਂ ਦੇ ਨਾਲ ਕਮਾਇ ਲਿਆ
ਕਰਦੇ ਹੈਨ ਗਰੀਬਾਂ ਨੂੰ ਤੰਗ ਜ਼ਾਲਮ ਦਿਲੋਂ ਹੈ ਖੁਦਾਇ ਭੁਲਾਇ ਲਿਆ
ਓਸੇ ਵਕਤ ਗੁਰਮਤਾ ਇਹ ਸੋਧ ਕਰ ਬੰਦੇ ਤਿਆਰੀ ਦਾ ਹੁਕਮ ਸੁਨਾਇ ਲਿਆ
ਸਿੰਘ ਹੋ ਕੇ ਚਲੇ ਤਿਆਰ ਸਾਰੇ ਸਤਿ ਸ੍ਰੀ ਅਕਾਲ ਗਜਾਇ ਲਿਆ
ਦਿਨ ਚੜ੍ਹਦਿਆਂ ਹੀ ਸਿੰਘ ਜਾਏ ਪਏ ਝਟ ਜਾਬਰਾਂ ਤਾਈਂ ਦਬਾਇ ਲਿਆ
ਕੋਟ ਨਾਲ ਅਸਾਨੀ ਦੇ ਟੱਪ ਗਏ ਵੜ ਅੰਦਰ ਪੈਰ ਜਮਾਇ ਲਿਆ
ਬਹੁਤੇ ਚਬ ਲਏ ਸੁਤੇ ਥਾਉਂ ਥਾਈਂ ਦਾਬਾ ਤੇਗੀ ਦੇ ਧਨੀਆਂ ਪਾਇ ਲਿਆ
ਜੇਹੜੇ ਅੜੇ ਉਹ ਝੜੇ ਮੈਦਾਨ ਅੰਦਰ ਭਜ ਬਹੁਤਿਆਂ ਮੂੰਹ ਛਪਾਇ ਲਿਆ

---

੧ ਕਰ ਅਥਵਾ ਬਾਦਸ਼ਾਹੀ ਟਕੇ।

ਸੱਯਦਮੁਗਲਪਠਾਨ ਸਨਬਹੁਤਰਹਿੰਦੇਪ੍ਰਜਾਤਈਂ ਸੀ ਜਿਨ੍ਹਾਂ ਸਤਾਇ ਲਿਆ
ਉਹਜਾਗਕੇ ਜੰਗ ਨੂੰ ਤਿਆਰ ਹੋਏ ਮਾਰੂ ਥਾਉਂ ਥਾਂ ਓਹਨਾਂ ਵਜਾਇ ਲਿਆ
ਪੇਸ਼ ਗਈ ਨਾ ਕੁਝ ਕਰਤਾਰ ਸਿੰਘਾ ਜੋ ਅੜਿਆ ਸਿੰਘਾਂ ਨੇ ਢਾਇ ਲਿਆ

### ਸਮਾਣੇ ਦੀ ਹਾਲਤ

ਦਿਨ ਚੜ੍ਹਨ ਤੋਂ ਪਹਿਲਾਂ ਹੀ ਜਾਇ ਪਏ ਡਾਢਾਮਾਰ ਘਮਸਾਨ ਮਚਾਇਓ ਨੇ
ਮੌਜਾਂ ਵਿਚ ਸੁਤੇ ਤਾਣ ਲੰਮੀਆਂ ਸਨ ਸੁਤੇ ਪਿਆ ਨੂੰ ਜਾ ਦਬਾਇਓ ਨੇ
ਘਰੀਂ ਸੱਯਦਾਂ ਤੇ ਹੱਲਾ ਬੋਲਿਆ ਜਾ ਘੇਰਾ ਖਾਨਾਂ ਦੇ ਘਰਾਂ ਤੇ ਪਾਇਓ ਨੇ
ਲੋਕ ਜਾਗ ਪਏ ਰੌਲਾ ਮਚ ਗਿਆ ਚਿਤ ਆਣ ਡਾਢਾ ਘਬਰਾਇਓ ਨੇ
ਕਹਿੰਦੇ ਯਾ ਅੱਲਾ ਕਿਥੋਂ ਬਿਜ ਪੈ ਗਈਸਿਰ ਬਹੁ ਨਾ ਕੁਝ ਭੀ ਆਇਓ ਨੇ
ਥੋੜ੍ਹੀ ਥੋੜ੍ਹੀ ਲੜਾਈ ਹੋਈ ਕਈ ਥਾਈਂ ਭੱਜ ਗਏ ਨਾ ਪੈਰ ਜਮਾਇਓ ਨੇ
ਮੱਚ ਗਈ ਤਰਥੱਲੀ ਆ ਸ਼ਹਿਰ ਸਾਰੇ ਇਕ ਦੂਜੇ ਨੂੰ ਨਾਹਿ ਬੁਲਾਇਓ ਨੇ
ਜਿਧਰ ਦਾਉ ਲੱਗਾ ਜਿੰਦਾਂ ਲੈ ਭਜੇ ਜਿਥੇ ਛਪਿਆ ਸਿਰ ਛਪਾਇਓ ਨੇ
ਕਈ ਕੋਠਿਆਂ ਤੋਂ ਡਿੱਗਡਿੱਗ ਮੋਏ ਕਾਹਲੀ ਨਾਲ ਨਾ ਦੀਵਾ ਜਗਾਇਓ ਨੇ
ਮਰਦ ਛੱਡ ਕੇ ਤੀਵੀਆਂ ਨੱਠ ਗਏ ਬਚੇ ਬਚੀਆਂ ਨਾਹਿੰ ਬਚਾਇਓ ਨੇ
ਮਾਵਾਂ ਪੁਤਾਂ ਨੂੰ ਛਡ ਲੈ ਜਿੰਦ ਗਈਆਂ ਮਾਰੇ ਡਰ ਦੇ ਮੋਹ ਭੁਲਾਇਓ ਨੇ
ਲੱਭਾ ਭਜਦਿਆਂ ਨੂੰ ਕਿਤੇ ਰਾਹ ਨਾਹੀਂ ਖੂਹ ਖਾਤਾ ਨਾ ਮੂਲ ਦਸਾਇਓ ਨੇ
ਘਰ ਬਾਰ ਸੁੰਞੇ ਛੱਡ ਨਠ ਉਠੇ ਧਨ ਮਾਲ ਨਾ ਕੁਝ ਉਠਾਇਓ ਨੇ
ਕੀਤੇ ਪਾਪਾਂ ਦਾ ਫਲ ਕਰਤਾਰ ਸਿੰਘਾ ਬਦਲ ਗਮਾਂ ਦਾ ਸਿਰ ਤੇ ਛਾਇਓ ਨੇ

### ਤਥਾ

ਭਾਜੜ ਪੈਗਈ ਸ਼ਹਿਰਦੇ ਵਿਚਭਾਰੀ ਤੇਗਾਂ ਚਲਦੀਆਂ ਖੂਨ ਵਹਾਂਦੀਆਂ ਸਨ
ਸਯਦਾਨੀਆਂ ਮੁਗਲ ਪਠਾਨੀਆਂ ਜੋ ਮਾਰੇ ਡਰਦੇ ਜਿੰਦਾਂ ਛੁਪਾਂਦੀਆਂ ਸਨ
ਜਿਨ੍ਹਾਂ ਪੈਰ ਨ ਜ਼ਿਮੀਂ ਤੇ ਕਦੇ ਰਖੇ ਹੁਸਨ ਵੇਖ ਪਰੀਆਂ ਸ਼ਰਮਾਂਦੀਆਂ ਸਨ
ਖ਼ਾਲਜ਼ਾਦੀਆਂ ਸਤ੍ਰਾਂ ਵਿਚਪਲੀਆਂ ਨੰਗੀਸਿਰੀਂ ਉਹ ਭੱਜੀਆਂ ਜਾਂਦੀਆਂ ਸਨ
ਰਥਾਂ ਡੋਲਿਆਂ ਵਿਚ ਜੋ ਚੜ੍ਹਨ ਸਦਾ ਪੈਰ ਜ਼ਿਮੀਂ ਤੇ ਕਦੇ ਨਾ ਲਾਂਦੀਆਂ ਸਨ

ਉਹ ਕਲੀਆਂ ਦੌੜੀਆਂ ਜਾਣ ਦੇਖੋ ਵਿਚ ਝਾੜੀਆਂ ਸਿਰ ਲੁਕਾਂਦੀਆਂ ਸਨ
ਕਦੇ ਜਿਨ੍ਹਾਂ ਦੇ ਅਗੇ ਨ ਕੋਈ ਬਿਰਕੇ ਨਿਤ ਬੈਠੀਆਂ ਹੁਕਮ ਚਲਾਂਦੀਆਂ ਸਨ
ਪਤਾ ਖੜਕਦਾ ਸੁਣਕੇ ਕਿਸੇ ਪਾਸੇ ਮਾਰੇ ਡਰ ਦੇ ਥਰ ਥਰਾਂਦੀਆਂ ਸਨ
ਵੇਖ ਸਿੰਘਾਂ ਨੂੰ ਖੁਸ਼ਕ ਹੋ ਗਏ ਚਿਹਰੇ ਤਰਲੇ ਦੰਦੀਆਂ ਕੱਢ ਸੁਨਾਂਦੀਆਂ ਸਨ
ਸਾਨੂੰ ਮਾਰਿਓ ਨ ਮੰਗੋ, ਜੋ ਦਈਏ ਹਥ ਜੋੜ ਕੇ ਵਾਸਤੇ ਪਾਂਦੀਆਂ ਸਨ
ਧਰਮੀ ਬੀਰ ਨ ਕਿਸੇਨੂੰ ਕੁਝ ਕਹਿੰਦੇ ਉਹ ਫੇਰਭੀ ਮਰਦੀਆਂ ਜਾਂਦੀਆਂ ਸਨ
ਬਚੇ ਔਰਤਾਂ ਬੁਢੜੇ ਹੋਰ ਮਾੜੇ ਜਿੰਦਾਂ ਪਈਆਂ ਜੋ ਕਿਧਰੇ ਮਾਂਦੀਆਂ ਸਨ
ਸਿੰਘਾਂ ਕਿਸੇ ਨੂੰ ਕੁਝ ਨ ਆਖਯਾ ਜੀ ਜ਼ਰਵਾਣਿਆਂ ਨੂੰ ਤੇਗਾਂ ਖਾਂਦੀਆਂ ਸਨ
ਮੁਸਲਮਾਨ ਹਿੰਦੂ ਕਰਤਾਰ ਸਿੰਘਾ ਗੁਣ ਰੱਯਤਾਂ ਸਿੰਘਾਂ ਦੇ ਗਾਂਦੀਆਂ ਸਨ

ਤਥਾ

ਲੁਟ ਮਾਰ ਸਿੰਘਾ ਤਿੰਨ ਦਿਨ ਰਖੀ ਮਾਰ ਜਾਬਰਾਂ ਤਾਈਂ ਖਪਾਨ ਭਾਈ
ਮਾਰ ਜ਼ਾਲਮਾਂ ਤਈਂ ਬਰਬਾਦ ਕੀਤਾ ਖੇਹ ਨਾਲ ਮਿਲਾਇ ਉਹ ਖ਼ਾਨ ਭਾਈ
ਕੁਝ ਲੜਕੇ ਮਰ ਗਏ ਅਣਖ ਵਾਲੇ ਕੁਝ ਲੈ ਕੇ ਭਜ ਗਏ ਜਾਨ ਭਾਈ
ਜਿਧਰ ਮੂੰਹ ਹੋਇਆ ਨੱਠ ਗਏ ਪਾਪੀ ਵਿਚ ਝਾੜੀਆਂ ਸਿਰ ਛੁਪਾਨ ਭਾਈ
ਚੜ੍ਹ ਪਾਲਕੀਆਂ ਉਤੇ ਨਿਕਲਦੇ ਸਨ ਵਖੋ ਵੱਖ ਜੋ ਭਰੇ ਗੁਮਾਨ ਭਾਈ
ਮੁਗਲ ਸੱਯਦ ਵਡ ਹੰਕਾਰ ਵਾਲੇ ਵਿਚ ਫਿਰਨ ਲੁਕਦੇ ਬੀਆਬਾਨ ਭਾਈ
ਨਿਤ ਪਹਿਨਦੇ ਬਾਫਤੇ ਅਤਲਸਾਂ ਜੋ ਰਾਤ ਮਖਮਲਾਂ ਸ਼ੇਜ ਵਿਛਾਨ ਭਾਈ
ਬੇਦ ਮੁਸ਼ਕ ਕਿਉੜਾ ਪੀਂਦੇ ਨਿਤ ਜੇਹੜੇ ਉਹ ਪਾਣੀਓਂ ਭੀ ਤਰਸਾਨ ਭਾਈ
ਖਾਂਦੇ ਜ਼ਰਦੇ ਪੁਲਾ ਤੇ ਫਿਰਨੀਆਂ ਜੋ ਕਤਲੰਮੇ ਕਬਾਬ ਤੇ ਨਾਨ ਭਾਈ
ਭੁਖੇ ਫਿਰਦੇ ਜੰਗਲਾਂ ਵਿਚ ਰੋਂਦੇ ਕੀਤੇ ਆਪਣੇ ਤੇ ਪਛੋਤਾਨ ਭਾਈ
ਭੁੰਞੇਂ ਲੇਟਦੇ ਹਾਉਕੇ ਲੈਣ ਪਾਪੀ ਸਿੰਘਾਂ ਮਾਰ ਕੀਤੇ ਪਰਰੇਸ਼ਾਨ ਭਾਈ
ਸੀ ਆਪਣੇ ਕ਼ਰਮ ਕਰਤਾਰ ਸਿੰਘਾ, ਵਡੇ ਦੁਖ ਤਸੀਹੜੇ ਪਾਨ ਭਾਈ

ਵਾਕ ਕਵੀ

ਗਿਆ ਸ਼ਾਨ ਬਰਬਾਦ ਸਮਾਨੇ ਦਾ ਹੋ ਸਿੰਘਾ ਖਾਕ ਕੇ ਨਾਲ ਮਿਲਾਇ ਦਿਤਾ

ਜਿਹੇ ਕਰਮ ਕੀਤੇ ਓਹਨਾਂ ਪਾਪੀਆਂ ਸਨ ਫਲ ਹਥੋ ਹਥੀਂ ਭੁਗਤਾਇ ਦਿਤਾ
ਬਿਨਾ ਜਾਬਰਾਂ ਹੋਰ ਰਹੇ ਲੋਕ ਬੈਠੇ ਦੁਖ ਕਿਸੇ ਨੂੰ ਸਿੰਘਾਂ ਨਾ ਜਾਇ ਦਿਤਾ
ਜਾਨ ਮਾਲ ਰਿਹਾ ਸਭ ਦਾ ਅਮਨ ਅੰਦਰ ਹੋਕਾ ਸ਼ਹਿਰ ਦੇ ਵਿਚ ਫਿਰਾਇ ਦਿਤਾ
ਰੱਯਤ ਰਹੇ ਬੈਠੀ ਖਤਰਾ ਕਿਸੇ ਨੂੰ ਨਾ ਜ਼ੋਰ ਜਾਲਮਾਂ ਵਾਲਾ ਤੁੜਾਇ ਦਿਤਾ
ਏਸ ਲੁਟ ਨੇ ਵੇਖ ਕਰਤਾਰ ਸਿੰਘਾ ਦੂਰ ਦੂਰ ਤੋੜੀ ਧੁਮ੍ਹਾ ਪਾਇ ਦਿਤਾ

ਪਾਪਾਂ ਦੇ ਫਲ

ਪਾਪੀ ਇਕ ਡੋਬੇ ਬੇੜੇ ਭਰੇ ਤਾਈਂ ਖਾਨਦਾਨ ਡੋਬੇ ਭੈੜੀ ਨਾਰ ਸਮਝੋ
ਇਕ ਬਾਂਸ ਨੂੰ ਭੜਕ ਜਾਂ ਅੱਗ ਲੱਗੇ ਸਾਰਾ ਜੰਗਲ ਕਰ ਦੇਇ ਛਾਰ ਸਮਝੋ
ਸੰਗ ਬੁਰਿਆਂ ਦਾ ਦੇਂਦਾ ਦੁਖ ਸਭ ਨੂੰ ਹਰ ਥਾਂ ਹੀ ਕਰ ਵਿਚਾਰ ਸਮਝੋ
ਕੇਲੇ ਪਾਸ ਹੈ ਬੇਰੀ ਦਾ ਸਾਥ ਬੁਰਾ ਝੂਲੇ ਜਦੋਂ ਹੀ ਦੇ ਅਜ਼ਾਰ ਸਮਝੋ
ਏਸੇ ਤਰ੍ਹਾਂ ਸਮਾਣੇ ਦੇ ਨਾਲ ਹੋਈ ਬੁਰਿਆਂ ਨਾਲ ਪਇਆ ਦੁਖ ਭਾਰ ਸਮਝੋ
ਏਸੇ ਥਾਂ ਦਾ ਪਾਪੀ ਜਲਾਲ ਦੀਂ ਸੀ ਦਿੱਲੀ ਚਾਂਦਨੀ ਚੌਂਕ ਵਿਚਕਾਰ ਸਮਝੋ
ਨਾਵੇਂ ਸਤਿਗੁਰੂ ਦੇ ਉਤੇ ਤੇਗ ਵਾਹੀ ਬੀੜਾ ਚੁਕਿਆ ਸੀ ਬਰਿਆਰ ਸਮਝੋ
ਏਸੇ ਥਾਂ ਹੀ ਅਲੀ ਹੁਸੈਨ ਹੈ ਸੀ ਜ਼ਾਲਮ ਜ਼ਿੱਦੀ ਤੇ ਬੜਾ ਮਕਾਰ ਸਮਝੋ
ਕਰ ਝੂਠੀਆਂ ਕਸਮਾਂ ਦਸਮ ਗੁਰ ਤੋਂ ਕੀਤੀ ਛਲ ਫਰੇਬ ਦੀ ਕਾਰ ਸਮਝੋ
ਕਿਲ੍ਹਾ ਪੁਰ ਅਨੰਦ ਛੁਡਾਉਣ ਵੇਲੇ ਬੜੇ ਕਰਕੇ ਕੌਲ ਇਕਰਾਰ ਸਮਝੋ
ਪਿਛੋਂ ਏਸ ਤੇ ਖਿਜ਼ਰ ਖਵਾਜ਼ ਪਾਪੀ ਧਾਵਾ ਬੋਲਿਆ ਕਸਮ ਵਿਸਾਰ ਸਮਝੋ
ਸਾਹਿਬਜ਼ਾਦਿਆਂ ਤਾਈਂ ਸਰਹੰਦ ਅੰਦਰ ਕੀਤਾ ਏਸ ਨੇ ਤੰਗ ਅਪਾਰ ਸਮਝੋ
ਸੁਚਾ ਨੰਦ ਦੇ ਨਾਲ ਸਲਾਹ ਕਰਕੇ ਸੀ ਬੋਲਿਆ ਵਿਚ ਦਰਬਾਰ ਸਮਝੋ
ਬੱਚੇ ਨਾਗਾਂ ਦੇ ਛੱਡਣੇ ਭੁਲ ਕਰਨੀ ਜਦੋਂ ਹੱਥ ਆਵਨ, ਦਿਹੋ ਮਾਰ ਸਮਝੋ
ਹਸਨ ਖਾਂ ਭੈੜਾ ਏਸੇ ਥਾਂ ਦਾ ਸੀ ਅੰਨ੍ਹਾ ਹੋਯਾ ਸੀ ਵਿਚ ਹੰਕਾਰ ਸਮਝੋ
ਛੋਟੇ ਸਾਹਿਬਜ਼ਾਦੇ ਕਤਲ ਓਸ ਕੀਤੇ ਡਿੱਗ ਪਈ ਸੀ ਜਦੋਂ ਦੀਵਾਰ ਸਮਝੋ
ਸੱਯਦ ਹੋਰ ਭੀ ਸਮਾਣੇ ਆਕੜੇ ਸਨ ਦੌਲਤ ਮੰਦ ਤੇ ਬਾ ਵਿਕਾਰ ਸਮਝੋ
ਰਾਤ ਦਿਨੇ ਉਹ ਜ਼ੁਲਮ ਕਮਾਂਵਦੇ ਸਨ ਰੱਯਤ ਕਰ ਰੱਖੀਂ ਦੁਖਿਆਰ ਸਮਝੋ
ਸਿੰਘਾਂ ਸਭ ਨੂੰ ਕਰ ਬਰਬਾਦ ਦਿਤਾ ਰਸਤੇ ਤੇਗ ਕੀਤੇ ਬਹੁਤੇ ਪਾਰ ਸਮਝੋ

ਜ਼ੁਲਮ ਕਰਨ ਜੋਗੇ ਛਡੇ ਮੂਲ ਨਾ ਸੀ ਦਿੱਤਾ ਖ਼ੁਦੀ ਦਾ ਭੂਤ ਉਤਾਰ ਸਮਝੋ
ਬਾਈ ਪਾਲਕੀਆਂ ਵਾਲੇ ਨਿਕਲਦੇ ਸਨ ਮੇਲੇ ਖਾਕ ਦੇ ਨਾਲਗਵਾਰ ਸਮਝੋ
ਧੁਮ ਪੈ ਗਈ ਸਾਰੇ ਕਰਤਾਰ ਸਿੰਘਾ ਜ਼ਾਲਮ ਕੰਬ ਉਠੇ ਇਕ ਵਾਰ ਸਮਝੋ

ਸਮਾਣੇ ਦਾ ਹਾਲ ਸੁਣ ਕੇ ਵਜ਼ੀਦ ਖਾਂ ਦੀ ਜਾਨ ਕੰਬਣੀ

ਬੰਦੇ ਲੁਟਿਆ ਜਦੋਂ ਸਮਾਣੇ ਤਾਈਂ ਭੈ ਸਿੰਘਾਂ ਪਾਸੋਂ ਦੇਸ ਖਾਨ ਲੱਗਾ
ਘਰੀਂ ਹਿੰਦੂਆਂ ਸ਼ਾਂਦੀਆਂ ਫੇਰ ਹੋਈਆਂ ਚਰਚਾ ਹਰ ਥਾਂ ਕਰਨ ਜਹਾਨ ਲੱਗਾ
ਗੁਰੂ ਦਸਵੇਂ ਦਾ ਪੰਥ ਜਾਗ ਪਿਆ ਸਣੇ ਜ਼ਾਲਮਾਂ ਜ਼ੁਲਮ ਗਵਾਣ ਲੱਗਾ
ਬਲੀ ਇੱਕ ਬੰਦਾ ਕਿਤੋਂ ਆਇਆ ਏ ਉਹ ਸੁਤੀਆਂ ਕਲ੍ਹਾਂ ਜਗਾਨ ਲੱਗਾ
ਵੇਖੋ ਬੁਰੀ ਸਮਾਣੇ ਦੇ ਨਾਲ ਹੋਈ ਡਰ ਖ਼ਾਨਾ ਅਮੀਰਾਂ ਤੇ ਛਾਨ ਲੱਗਾ
ਆਪੋ ਆਪਣਾ ਫਿਕਰ ਪੈ ਗਿਆ ਸਭ ਨੂੰ ਪਾਪ ਸਿਰਾਂਤੇ ਚੜ੍ਹ ਡਰਾਨ ਲੱਗਾ
ਸਭ ਤੋਂ ਦੁਖੀ ਵਜ਼ੀਦਖ਼ਾ ਬਹੁਤ ਹੋਇਆਪਾਪ ਯਾਦ ਆ ਜਿੰਦ ਕੰਬਾਨ ਲੱਗਾ
ਛੋਟੇ ਸਾਹਿਬਜ਼ਾਦੇ ਮਰਵਾਇ ਹੈਸਨ ਓਹ ਬੜਾ ਦਿਲੋਂ ਘਬਰਾਨ ਲੱਗਾ
ਕਹਿੰਦਾ ਜ਼ੁਲਮ ਮੈਥੋਂ ਹੋਇਆ ਬੜਾਭਾਰਾ ਕੀਤੀਆਪਣੀ ਤੇ ਪਛੋਤਾਨ ਲੱਗਾ
ਓਸ ਗੱਲ ਦਾ ਸਿੰਘਾਂ ਨੂੰ ਜੋਸ਼ ਬਹੁਤਾ ਯਾਦ ਕਰਕੇ ਥਰ-ਥਰਾਨ ਲੱਗਾ
ਇਹ ਮੇਰੇ ਤੇ ਖਾਸ ਹਨੇਰ ਚੜ੍ਹਿਆਂ ਕੱਠਾ ਪੰਥ ਹੋ ਜ਼ੋਰ ਵਧਾਨ ਲੱਗਾ
ਸਿਖ ਭੇਜਿਆ ਆਪਣਾ ਗੁਰੂ ਦਸਵੇਂ ਦਿਨੋ ਦਿਨ ਉਹ ਜ਼ੋਰ ਅਜ਼ਮਾਨ ਲੱਗਾ
ਓਹਦੇ ਪਾਸ ਹੋਇ ਸਿੰਘ ਬਹੁਤ ਕੱਠੇ ਗਦਰ ਸ਼ਾਹੀ ਦੇ ਵਿਚ ਮਚਾਨ ਲੱਗਾ
ਪੰਥ ਮੇਰੇ ਤੇ ਸੁਣੀ ਦਾ ਬਹੁਤ ਗੁਸੇ ਗਿਣ ਗੀਟੀਆਂ ਹੌਂਸਲਾ ਢਾਹਨ ਲੱਗਾ
ਸਿੰਘਾਂਛੱਡਨਾ ਨਹੀਂ ਮੈਨੂੰ ਦਿਸਦਾਏ "ਕੀਕੂੰ ਬਚਾਂ" ਇਹ ਸੋਚਾਂਸੁਚਾਨ ਲੱਗਾ
ਮੇਰੀ ਕਿਸੇਨੇ ਨਹੀਂ ਇਮਦਾਦ ਕਰਨੀ ਵਿਚ ਫ਼ਿਕਰਦੇ ਨਜ਼ਰ ਦੁੜਾਨ ਲੱਗਾ
ਬਾਦਸ਼ਾਹ ਰੁਝਾ ਦੱਖਣ ਦੇ ਵਿਚ ਫਿਰਦਾ ਇਹ ਕੁਫੇਰ ਕੁਸਮੇ, ਪਖਾਨ ਲੱਗਾ
ਮੇਰੀ ਦਿੱਲੀਓਂ ਕਿਸੇ ਨਾ ਖ਼ਬਰ ਲੈਣੀ ਬੁਰਾ ਵਕਤ ਮੇਰੇ ਉਤੇ ਆਨ ਲੱਗਾ
ਏਸੇ ਤਰਾਂ ਦੇ ਕਈ ਖਯਾਲ ਕਰਦਾ ਲਹੂ 'ਗਮਾਂ ਦੇ ਨਾਲ ਸੁਕਾਨ ਲੱਗਾ
ਸੂਹੇ ਭੇਜ ਕੇ ਬਹੁਤ ਕਰਤਾਰ ਸਿੰਘਾ ਭੇਦ ਸਿੰਘਾਂ ਦੇ ਨਿਤ ਮੰਗਾਨ ਲੱਗਾ

### ਵਜ਼ੀਦ ਖਾਂ ਦੇ ਜਸੂਸਾਂ ਨੇ ਫੜ੍ਹਿਆਂ ਜਾਣਾ

ਭੇਜੇ ਬਹੁਤ ਜਾਸੂਸ ਵਜ਼ੀਦ ਖਾਂ ਨੇ ਭੇਦ ਸਿੰਘਾਂ ਦਾ ਲੈਣਾ ਵਿਚਾਰਿਆ ਜੀ
ਭੇਸ ਬਦਲ ਕੇ ਸਿੰਘਾਂ ਦੇ ਵਿਚ ਰਲੇ ਕਈ ਤਰ੍ਹਾਂ ਪਾਖੰਡ ਖਲਾਰਿਆ ਜੀ
ਅੱਗੇ ਸਿੰਘ ਚਾਤੁਰ ਹੁਸ਼ਿਆਰ ਭਾਰੇ ਉਨ੍ਹਾਂ ਫਿਰਦਿਆਂ ਨੂੰ ਝਟ ਤਾੜਿਆ ਜੀ
ਲਏ ਫੜ ਸਾਰੇ ਦਿੱਤੇ ਜਾਨ ਨਾਹੀਂ ਚੰਗੀ ਖੁੰਬ ਠੱਪੀ ਖੂਬ ਮਾਰਿਆ ਜੀ
ਖ਼ਬਰ ਸੁਣਕੇ ਬੰਦੇ ਨੇ ਪਾਸ ਸੱਦੇ ਮਾਰੋ ਮੂਲ ਨਾਹੀਂ, ਹਟਕਾਰਿਆ ਜੀ
ਬੰਦੇ ਆਖਿਆ ਤੁਸਾਂ ਦੀ ਜਾਨ ਬਖਸ਼ੀ ਲੈ ਜਾਹੁ ਸੁਨੇਹਾ, ਉਚਾਰਿਆ ਜੀ
ਜੋ ਮੈਂ ਆਖਦਾ ਓਸ ਨੂੰ ਜਾਇ ਕਹਿਣਾ ਸੂਬਾ ਖ਼ਾਨ ਵਜ਼ੀਦ ਹੰਕਾਰਿਆ ਜੀ
ਤੇਰੇ ਲਈ ਮੈਂ ਆਇਆ ਕਰਤਾਰ ਸਿੰਘਾ ਤਕੜਾ ਹੋ ਜਾ ਤੈਨੂੰ ਵੰਗਾਰਿਆ ਜੀ

### ਸੂਬੇ ਵਜ਼ੀਦ ਖਾਂ ਨੂੰ ਬੰਦੇ ਬਹਾਦਰ ਨੇ ਇਉਂ ਆਖ ਭੇਜਣਾ

ਤੁਸਾਂ ਜਾ ਕੇ ਕਹਿਣਾ ਵਜ਼ੀਦ ਖਾਂ ਨੂੰ ਮੌਤ ਤੇਰੇ ਤੇ ਹੋਈ ਅਸਵਾਰ ਪਾਪੀ
ਗੁਰੂ ਪੰਥ ਤੇਰੇ ਵਲ ਆਇ ਰਿਹਾ ਹੋ ਰਹੁ ਤੂੰ ਹੁਣ ਤਯਾਰ ਪਾਪੀ
ਤੇਰੇ ਸਿਰ ਤੇ ਚੜ੍ਹਿਆ ਪੰਥ ਆਉਂਦਾ ਸਾਥੀ ਆਪਣੇ ਸਦ ਵੰਗਾਰ ਪਾਪੀ
ਪਿੱਛੋਂ ਰਹੂ ਅਫਸੋਸ ਨਾ ਕਿਸੇ ਗਲ ਦਾ ਤੈਨੂੰ ਕਰ ਦਵਾਂ ਖ਼ਬਰਦਾਰ ਪਾਪੀ
ਸਾਹਿਬਜ਼ਾਦੇ ਬਦੋਸ਼ ਤੂੰ ਕਤਲ ਕੀਤੇ ਗੁਰੂ ਪੰਥ ਦੇ ਖੌਰ ਨੂੰ ਟਾਰ ਪਾਪੀ
ਪੰਥ ਕਰੇਗਾ ਸੀਨੇ ਦੀ ਅੱਗ ਠੰਢੀ ਤੈਨੂੰ ਵਿਚ ਮੈਦਾਨ ਦੇ ਮਾਰ ਪਾਪੀ
ਇੱਟ ਇੱਟ ਸਰਹੰਦ ਦੀ ਕਰ ਦੇਣੀ ਸੱਚੇ ਗੁਰੂ ਦੇ ਹੁਕਮ ਅਨੁਸਾਰ ਪਾਪੀ
ਤੇਰੇ ਲੁਟਣੇ ਹਰਮ ਸ਼ਰਾ ਸਾਰੇ ਕਰ ਵਿਚ ਜਹਾਨ ਖ਼ਵਾਰ ਪਾਪੀ
ਜੋ ਤੂੰ ਜ਼ੁਲਮ ਕੀਤੇ ਉਹਦੇ ਫਲ ਪਾਵੀਂ ਵਿਚ ਦੋਜ਼ਖਾਂ ਪੈ ਗੁਨ੍ਹਾਹਗਾਰ ਪਾਪੀ
ਓਸ ਦਿਨ ਮੈਂ ਸੁਰਖੁਰੂ ਹੋ ਜਾਂ ਗਾ ਜਿੱਦਨ ਕਰਾਂ ਸਹੰਦ ਉਜਾਰ ਪਾਪੀ
ਤੈਨੂੰ ਕਾਫ਼ਰ ਕਰ ਕੇ ਮਾਰ ਮਾਰ ਹੱਥੀਂ ਤੇਰੀ ਜਗ ਤੋਂ ਜੜ ਉਖਾਰ ਪਾਪੀ
ਅੱਗੋਂ ਜ਼ਾਲਮਾਂ ਨੂੰ ਸਬਕ ਦਿਆਂ ਚੰਗਾ ਕਰੇ ਮੁੜ ਨ ਕੋਈ ਐਸੀ ਕਾਰ ਪਾਪੀ
ਥਾਂ ਆਪਣੇ ਹੋ ਤੱਯਾਰ ਰਹੁ ਤੂੰ ਕਿਤੇ ਬੈਠੀਂ ਨ ਡਰ ਵਿਸਾਰ ਪਾਪੀ
ਦਿਨਾਂ ਥੋੜਿਆਂ ਤਕ ਕਰਤਾਰ ਸਿੰਘਾ ਵੇਖ ਆ ਜਾਂਦੀ ਤੇਰੀ ਵਾਰ ਪਾਪੀ

### ਵਜ਼ੀਦ ਖਾਂ ਦਾ ਫ਼ਿਕਰ

ਪੁਜੇ ਜਦੋਂ ਸੁਨੇਹੇ ਵਜ਼ੀਦ ਖ਼ਾਂ ਨੂੰ ਸੋਚਾਂ ਕਰਦਾ ਬਹੁਤ ਘਬਰਾਵੰਦਾ ਜੀ
ਦਿੱਲ ਕੰਬਦਾ ਹੌਂਸਲਾ ਟੁਟ ਗਿਆ ਕੀਤੇ ਕੰਮਾਂ ਉਤੇ ਪਛੋਤਾਵੰਦਾ ਜੀ
ਕਿਦੀ ਮਦਦ ਮੰਗਾਂ ਕਿੰਨੂ ਸਦ ਘੱਲਾਂ ਚਾਰੋਂ ਤਰਫ ਹੀ ਨਜ਼ਰ ਦੁੜਾਵੰਦਾ ਜੀ
ਰਾਤੀਂ ਨੀਂਦ ਨ ਦਿਨੇ ਆਰਾਮ ਆਵੇ ਪਾਪੀ ਬਿਨਾਂ ਜੰਗੋਂ ਦਿਲ ਢਾਵੰਦਾ ਜੀ
ਹੁੰਦੇ ਪਾਪੀ ਦੇ ਪੈਰ ਨਾ ਧਰਤ ਉਤੇ ਪਾਪ ਪਾਪੀ ਨੂੰ ਹੀ ਖਾ ਜਾਵੰਦਾ ਜੀ
ਹੁਣ ਸੁਣੋ ਅੱਗੇ ਕਰਤਾਰ ਸਿੰਘਾ ਬੰਦਾ ਕੀਹ ਵਿਓਂਤ ਬਨਾਵੰਦਾ ਜੀ

### ਸਮਾਣੇ ਤੋਂ ਸਿੰਘਾਂ ਦੇ ਦਲ ਦੀ ਚੜ੍ਹਾਈ

ਜੋ ਤਿੰਨ ਥਾਂ ਸਿੰਘਾਂ ਦੀ ਫਤੇ ਹੋਈ ਹਥ ਆ ਗਿਆ ਬਹੁਤ ਸਾਮਾਨ ਭਾਈ
ਲੋਕ ਸੈਂਕੜੇ ਮਿਲ ਗਏ ਨਾਲ ਆਕੇ ਰਖ ਲੁਟ ਦਾ ਚਿਤ ਧਿਆਨ ਭਾਈ
ਰੋਜ਼ ਸਿੰਘ ਪੰਜਾਬ ਤੋਂ ਚਲੇ ਆਉਂਦੇ ਸੋਹਣੇ ਗੱਭਰੂ ਛੈਲ ਜਵਾਨ ਭਾਈ
ਦਿਨੋ ਦਿਨ ਲੱਗਾ ਦਲ ਵਧਨ ਬਹੁਤਾ ਭਾਰਾ ਲਸ਼ਕਰ ਬਣਿਆ ਆਨ ਭਾਈ
ਬੰਦੇ ਕੂਚ ਸਮਾਣੇ ਤੋਂ ਕਰ ਦਿਤਾ ਰੱਖ ਆਸਰਾ ਗੁਰੂ ਭਗਵਾਨ ਭਾਈ
ਪੰਥ ਚੜ੍ਹਿਆ ਗੁਰੂ ਗੋਬਿੰਦ ਸਿੰਘ ਦਾ ਕੰਬ ਗਏ ਸੁਣਕੇ ਮੁਸਲਮਾਨ ਭਾਈ
ਅੱਗੇ ਚੋਟ ਨਗਾਰੇ ਤੇ ਪਵੇ ਦੂਹਰੀ ਜਾਂਦੇ ਝੂਲਦੇ ਪੰਥ ਨਿਸ਼ਾਨ ਭਾਈ
ਲੱਗਾ ਮਾਲ ਸਮਾਣੇ ਤੋਂ ਹੱਥ ਬਹੁਤਾ ਦਿਲ ਸਿੰਘਾਂ ਦੇ ਖੁਸ਼ੀ ਮਨਾਨ ਭਾਈ
ਹਥ ਜੰਗ ਦਾ ਭੀ ਬਹੁਤਾ ਸਾਜ ਆਇਆ ਦੇਖ ਹੌਂਸਲਾ ਸਭ ਵਧਾਨ ਭਾਈ
ਪਈ ਧਮਕ ਤੇ ਕੰਬਿਆ ਦੇਸ ਸਾਰਾ ਉਚੀ ਸਿੰਘ ਜੈਕਾਰੇ ਗਜਾਨ ਭਾਈ
ਸੈਫਾਬਾਦ ਨੂੰ ਖਾਲਸੇ ਮੁਖ ਕੀਤਾ ਉਡ ਛਾ ਗਈ ਗਰਦ ਅਸਮਾਨ ਭਾਈ
ਝਲੇ ਝਾਲ ਹੁਣ ਕੌਣ ਕਰਤਾਰ ਸਿੰਘਾ ਗੁਰੂ ਪੰਥ ਦਾ ਵੱਡਾ ਹੈ ਸ਼ਾਨ ਭਾਈ

### ਸੈਫਾਬਾਦੀਏ ਅਕਬਰ ਅਲੀ ਨੇ ਬੰਦੇ ਬਹਾਦਰ ਨੂੰ ਆਣ ਮਿਲਣਾ

ਦਲ ਖਾਲਸੇ ਦਾ ਚੜ੍ਹਿਆ ਜਾਇ ਰਿਹਾ ਅਗੇ ਦੇਇ ਧੌਂਸਾ ਧੁਨਕਾਰ ਸੀ ਜੀ
ਮੋਹਰੇ ਸਭ ਦੇ ਪੰਥ ਨਿਸ਼ਾਨ ਝੂਲੇ ਬੰਦਾ ਫੌਜ ਦੇ ਅਗੇ ਸਰਦਾਰ ਸੀ ਜੀ
ਓਦੂੰ ਪਿਛੇ ਸਜੇ ਧਜੇ ਬੀਰ ਬਾਂਕੇ ਬਹੁਤ ਘੋੜਿਆਂ ਦੇ ਅਸਵਾਰ ਸੀ ਜੀ
ਪਿਛੇ ਸਭ ਦੇ ਫੌਜ ਪਿਆਦਿਆਂ ਦੀ ਦਲ ਬਣ ਰਿਹਾ ਸ਼ਾਨਦਾਰ ਸੀ ਜੀ

ਕੱਠ ਹੋ ਗਿਆ ਨਾਲ ਵਹੀਰ ਦਾ ਭੀ ਹੋਰ ਲੋਕ ਭੀ ਰਲੇ ਅਪਾਰ ਸੀ ਜੀ
ਡਸਕਾ ਲੰਘ ਅੰਬਾਲਾ ਘੁੜਾਮ ਲੰਘੇ ਮੁਸਤਾਬਾਦ ਦੀ ਭੀ ਲਈ ਸਾਰ ਸੀ ਜੀ
ਸੈਫਾਬਾਦ ਦੇ ਜਦੋਂ ਨਜ਼ਦੀਕ ਪਹੁੰਚੇ ਅਕਬਰ ਅਲੀ ਵੱਡਾ ਹੁਸ਼ਿਆਰ ਸੀ ਜੀ
ਓਸ ਸਮਝਿਆ ਸਿੰਘਾਂ ਦੀ ਝਾਲ ਔਖੀ ਰਿਹਾ ਸਭ ਤਾਈਂ ਡਰ ਮਾਰ ਸੀ ਜੀ
ਸੈਫ ਦੀਨ ਦੇ ਪਿਤਾ ਨੇ ਨੌਵੇਂ ਗੁਰ ਦੀ ਕੀਤੀ ਬੜੀ ਸੇਵਾ ਹਿਤ ਧਾਰ ਸੀ ਜੀ
ਨਜ਼ਰ ਲੈ ਅਗੋਂ ਵਾਲੀ ਆਣ ਮਿਲਿਆ ਹੈ ਅਧੀਨ ਪਲਾ ਗਲ ਡਾਰ ਸੀ ਜੀ
ਅਸੀਂ ਸੇਵਕ ਮੁਢ ਤੋਂ ਗੁਰੂ ਘਰ ਦੇ ਕਹਿਆ ਬੰਦੇ ਦੇ ਤਈਂ ਪੁਕਾਰ ਸੀ ਜੀ
ਕੋਲੋਂ ਸਿੰਘਾਂ ਭੀ ਪੂਰੀ ਗਵਾਹੀ ਭਰੀ ਸਹਿਜੇ ਹੋਇ ਗਿਆ ਛੁਟਕਾਰ ਸੀ ਜੀ
ਸੈਫਾਬਾਦ ਨਾ ਲੁਟਿਆ ਏਸ ਲਈ ਕੀਤੀ ਅਗਾਂ ਨੂੰ ਸਿੰਘਾ ਮੁਹਾਰ ਸੀ ਜੀ
ਦਲ ਜਾ ਸਨੌਰ ਦੇ ਨੇੜ ਢੁਕਾ ਪਾਈ ਧੌਂਸਿਆਂ ਨੇ ਘੁਮਘਾਰ ਸੀ ਜੀ
ਓਹ ਨਵਾਬ ਵੀ ਆਣਕੇ ਪਿਆ ਪੈਰੀਂ ਦਿਤੀ ਓਥੇ ਹੀ ਨਜ਼ਰ ਗੁਜ਼ਾਰ ਸੀ ਜੀ
ਅਕਬਰ ਅਲੀ ਨੇ ਓਹਨੂੰ ਛੁਡਾ ਦਿਤਾ ਵਡਾ ਕਰ ਉਸ ਤੇ ਉਪਕਾਰ ਸੀ ਜੀ
ਦਿਤੀ ਰਸਦ ਨਨੌਰੀਏ ਦਲ ਤਾਈਂ ਸਿੰਘਾਂ ਡੇਰਾ ਦਿਤਾ ਓਥੇ ਡਾਰ ਸੀ ਸੀ
ਇਕ ਦਿਨ ਮੁਕਾਮ ਕਰਤਾਰ ਸਿੰਘਾ ਕੀਤਾ ਖਾਲਸੇ ਨੇ ਖੁਸ਼ੀ ਧਾਰ ਸੀ ਜੀ

### ੧ ਕੁੰਜਪੁਰੇ, ਦਾਮਲੇ ਨੂੰ ਸਿੰਘਾਂ ਨੇ ਲੁੱਟਣਾ

ਸਿੰਘ ਚਾਰ ਹਜ਼ਾਰ ਕੁ ਹੋਇ ਕਠੇ ਸਤਿ ਸ੍ਰੀ ਅਕਾਲ ਗਜਾਵੰਦੇ ਨੇ
ਰੋਜ਼ ਨਵੀਆਂ ਲੁਟਾਂਦਾ ਸ਼ੌਕਵਧਿਆ ਗਿਣਤੀਦਿਨੋਂ ਹੀ ਦਿਨ ਵਧਾਵੰਦੇ ਨੇ
ਕੀਤਾ ਕੂਚ ਸਨੌਰ ਤੋਂ ਖਾਲਸੇ ਨੇ ਸੁਣ ਸੁਣ ਅਮੀਰ ਘਬਰਾਵੰਦੇ ਨੇ
ਜਿਹੜੇ ਆਣ ਮਿਲਦੇਓਹਨਾਂ ਬਖਸ਼ ਦੇਂਦੇ ਜਿਹੜੇਅੜਦੇ ਮਾਰ ਮੁਕਾਵੰਦੇ ਨੇ
ਰੱਯਤ ਜਿਨ੍ਹਾਂ ਦੀ ਆਣ ਸ਼ਕੈਤ ਕਰਦੀ ਸਾਨੂੰ ਹਾਕਮ ਤੰਗ ਰਖਾਵੰਦੇ ਨੇ
ਸਿੰਘ ਦੇਂਵਦੇ ਉਨ੍ਹਾਂ ਨੂੰ ਦੰਡ ਭਾਰੀ ਐਵੇਂ ਕਿਸੇ ਨੂੰ ਨਹੀਂ ਸਤਾਵੰਦੇ ਨੇ
ਕਿਤੇ ਠਹਿਰਦੇ ਤੇ ਕਿਤੇ ਕੂਚ ਕਰਦੇ ਸਿੰਘ ਜਮਨਾਂ ਦੇ ਨੇੜੇ ਆਵੰਦੇ ਨੇ
ਕੁੰਜ ਪੁਰਾ ਪਠਾਣਾਂ ਦਾ ਸੀਗਾ ਠਾਣਾ ਘੇਰਾ ਆਣ ਓਹਦੇ ਗਿਰਦ ਪਾਵੰਦੇ ਨੇ

---

੧ ਕੁੰਜ ਪੁਰਾ ਵਜ਼ੀਦ ਖਾਂ ਦਾ ਪਿੰਡ ਸੀ।

ਹਸ਼ਮਤ ਖ਼ਾਨ ਗਿਆ ਨੱਠ ਬਣ ਪਾਜੀ ਸਿੰਘ ਸ਼ਹਿਰ ਤੇ ਧਾਵਾ ਬੁਲਾਵੰਦੇ ਨੇ
ਕੀਤਾ ਸਾਮ੍ਹਣਾ ਓਸਦੀ ਫੌਜ ਆ ਕੇ ਸਿੰਘ ਖ਼ੂਬ ਚੰਡੀ ਖੜਕਾਵੰਦੇ ਨੇ
ਥੋੜ੍ਹੀ ਮਾਰ ਖਾ ਕੇ ਫੌਜ ਨੱਠ ਉੱਠੀ ਪਾਜ਼ੀ ਬਣ ਕੇ ਪਿਠ ਦਿਖਾਵੰਦੇ ਨੇ
ਸਿੰਘ ਜ਼ੋਰ ਦੇ ਕੇ ਸ਼ਹਿਰ ਵਿਚ ਵੜ ਗਏ ਬੜੇ ਜ਼ੋਰ ਦੀ ਲੁਟ ਮਚਾਵੰਦੇ ਨੇ
ਘਰ ਕਾਜ਼ੀਆਂ ਦੇ ਲੁਟੇ ਖ਼ੂਬ ਗਏ ਫਲ ਕੀਤਿਆਂ ਦੇ ਭੁਗਤਾਵੰਦੇ ਨੇ
ਸਾਹਿਬਜ਼ਾਦਿਆਂ ਦਾ ਬਦਲਾਲਿਆ ਚੰਗਾ ਜੜ੍ਹ ਜ਼ਾਲਮਾਂ ਪੁਟ ਗੁਵਾਵੰਦੇ ਨੇ
ਫ਼ਤਵਾ ਲਾਇਆ ਸੀ ਏਥੋਂ ਦੇ ਕਾਜ਼ੀਆਂ ਨੇ ਓਹੋ ਕੇਸਰਾਂ ਸਿੰਘ ਕਢਾਂਵਦੇ ਨੇ
ਹੁਕਮ ਸ਼ਰ੍ਹਾ ਦਾ ਚਾੜ੍ਹ ਕੇ ਜ਼ੁਲਮ ਕੀਤਾ ਕੀਤੀ ਆਪਣੀ ਦਾ ਫਲ ਪਾਵੰਦੇ ਨੇ
ਏਸੇ ਥਾਂ ਦਾ ਖ਼ਾਸ ਕਰ ਰਹਿਣ ਵਾਲਾ ਪਾਪੀ ਸੂਬਾ ਵਜੀਦ ਸੁਨਾਵੰਦੇ ਨੇ
ਵੈਰੀ ਖ਼ਾਲਸੇ ਦਾ ਭਾਰਾ ਉਹ ਜ਼ਾਲਮ ਗੁਸਾ ਓਸ ਦਾ ਸਿੰਘ ਕਢਾਵੰਦੇ ਨੇ
ਲੁਟੇ ਚੰਗੀ ਤਰ੍ਹਾਂ ਰਿਸ਼ਤੇਦਾਰ ਓਹਦੇ ਯਾਦ ਸੰਗ ਕੁਸੰਗੀ ਕਰਾਵੰਦੇ ਨੇ
ਕੁੰਜ ਪੁਰੇ ਦੀ ਫੜ ਕੇ ਕੁੰਜ ਲਾਹੀ ਢਾਹ ਖੇਹ ਦੇ ਨਾਲ ਮਿਲਾਵੰਦੇ ਨੇ
ਕੁੰਜ ਪੁਰੇ ਤੋਂ ਦਾਮਲੇ ਵਲ ਹੋਏ ਤੇਜ ਹੋਇ ਕੇ ਕਦਮ ਉਠਾਵੰਦੇ ਨੇ
ਕਤਲਆਮ ਮਚਾਈ ਤੇ ਲੁਟ ਪਾਈ ਭਾਰ ਆਪਣੇ ਸਿਰ ਤੋਂ ਲਾਹਵੰਦੇ ਨੇ
ਏਥੋਂ ਦਿਆਂ ਪਠਾਨਾਂ ਸੀ ਦਗਾ ਕੀਤਾਪਉਂਟੇ ਵਿਚ ਸਿੰਘ ਯਾਦ ਲਿਆਵੰਦੇ ਨੇ
ਵੇਲੇ ਜੰਗ ਭੰਗਾਣੀ ਦੇ ਨੱਠ ਗਏ ਤੇਜ ਨਿਮਕ ਹਰਾਮ ਠਹਿਰਾਵਦੇ ਨੇ
ਗੁਸਾ ਕੱਢਯਾ ਸਿੰਘਾਂ ਨੇ ਉਨਾਂ ਉਤੇ ਨਾਲ ਇਟ ਦੇ ਇਟ ਖੜਕਾਵੰਦੇ ਨੇ
ਰੰਘੜ ਟੀਹੇ ਵਾਲੇ ਨਜ਼ਰ ਮਿਲੇ ਲੈ ਕੇ ਓਹ ਆਪਣਾ ਆਪ ਬਚਾਵੰਦੇ ਨੇ
ਓਥੋਂ ਧੀਨ ਮੁਲਾਣੇ ਦੀ ਸੋਧ ਕਰ ਕੇ ਸਿੰਘ ਅਗ੍ਹਾਂ ਨੂੰ ਫੜ੍ਹੇ ਬੁਲਾਵੰਦੇ ਨੇ
ਕੁਝ ਕਰ ਟਾਮ ਕਰਤਾਰ ਸਿੰਘਾ ਬੈਠ ਥਕੇਵੇਂ ਨੂੰ ਲਾਹਵੰਦੇ ਨੇ

ਟੀਹੇ ਵਿਚ ਕਤਲਾਮ

ਭਾਵੀ ਟਲੀ ਨ ਪੀਰ ਪੈਗੰਬਰਾਂ ਤੋਂ ਹਥ ਕਰੜੇ ਸਭ ਨੂੰ ਲਾਇ ਦੇਖੋ
ਟੀਹੇ ਵਾਲਿਆਂ ਨੇ ਬੜੀ ਸੋਚ ਕਰਕੇ ਮਨੋ ਲਿਆ ਸੀ ਪਿੰਡ ਬਚਾਇ ਦੇਖੋ
ਹੋਣਹਾਰ ਨਾ ਫੇਰ ਭੀ ਟਲੀ ਰਹੀ ਦਿਤਾ ਹੋਰ ਹੀ ਰੰਗ ਦਿਖਾਇ ਦੇਖੋ

ਸਿੰਘ ਸ਼ਹਿਰ ਅੰਦਰ ਗਏ ਸੈਰ ਕਰਦੇ ਫਿਰ ਰਹੇ ਸਨ ਸਹਿਜ ਸੁਭਾਇ ਦੇਖੋ
ਵਿਚ ਚੌਂਕ ਅਗੇ ਮੁਸਲਮਾਨ ਰਲਕੇ ਜਿਬ੍ਹਾ ਕਰਨ ਲਗੇ ਇਕ ਗਾਇ ਦੇਖੋ
ਸਿੰਘਾਂ ਓਹਨਾਂ ਨੂੰ ਜਾਇਕੇ ਬੰਦ ਕੀਤਾ ਗਊ ਰਖਿਆ ਖਿਆਲ ਦੁੜਾਇ ਦੇਖੋ
ਮੁਸਲਮਾਨਾਂ ਨਾ ਕੁਝ ਪਰਵਾਹ ਕੀਤੀ ਉਠੇ ਲੜਨ ਨੂੰ ਜੋਸ਼ ਵਧਾਇ ਦੇਖੋ
ਭਾਵੇਂ ਸਿੰਘ ਸਾਰੇ ਚਾਰ ਪੱਜ ਹੈਸਨ ਡੱਟ ਗਏ ਓਹ ਫਤੇ ਗਜਾਇ ਦੇਖੋ
ਚੰਗੀ ਤੇਗ ਵਾਹੀ ਬਹੁਤੇ ਮਾਰ ਢਾਹੇ ਲਿਆ ਰੰਘੜਾ ਨੇ ਘੇਰਾ ਪਾਇ ਦੇਖੋ
ਸਿੰਘ ਲੜ ਉਹ ਓਥੇ ਸ਼ਹੀਦ ਹੋ ਗਏ ਬਾਹਰ ਖਬਰ ਕੀਤੀ ਕਿਸੇ ਆਇ ਦੇਖੋ
ਬੰਦੇ ਖਾ ਗੁਸਾ ਧਾਵਾ ਬੋਲ ਦਿਤਾ ਦੋਹਰੀ ਚੋਟ ਨਗਾਰੇ ਤੇ ਲਾਇ ਦੇਖੋ
ਸਿੰਘ ਧੂਹ ਭਗੌਤੀਆਂ ਜਾਇ ਵੜੇ ਦਿਤੀ ਸਭ ਤੇ ਕਤਲ ਮਚਾਇ ਦੇਖੋ
ਰੰਘੜ ਮਾਰ ਖਾ ਕੇ ਪਿੰਡ ਛੱਡ ਨੱਠੇ ਪਾਜ਼ੀ ਬਣ ਗਏ ਜਾਨ ਬਚਾਇ ਦੇਖੋ
ਸਿੰਘਾਂ ਲੁਟਿਆ ਸ਼ਹਿਰ ਕਰਤਾਰਸਿੰਘ ਜ਼ਾਲਮ ਮਾਰਕੇ ਬਹੁਤ ਖਪਾਇ ਦੇਖੋ



### ਮੁਸਤਫਾਬਾਦ ਪਾਸ ਵਜ਼ੀਦ ਖਾਂ ਦੀ ਫੌਜ ਨਾਲ ਸਿੰਘਾਂ ਦਾ ਟਾਕਰਾ

ਸਿੰਘਾਂ ਵਿਚ ਸਮਾਣੇ ਜਾਂ ਲੁਟ ਪਾਈ ਧੰਮ੍ਹਾਂ ਦੇਸ ਸਾਰੇ ਉਤੇ ਛਾਇਆ ਸੀ
ਫਿਕਰ ਪੈ ਗਿਆ ਸੀ ਥਾਉਂ ਥਾਈਂ ਸਭ ਨੂੰ ਡਰ ਸਿੰਘਾਂ ਦੇ ਪੈ ਦਬਾਇਆ ਸੀ
ਤਦੋਂ ਖਾਨ ਵਜੀਦੇ ਨੇ ਸੋਚ ਕਰਕੇ ਕੁਝ ਫੌਜ ਦੇ ਤਈਂ ਚਲਾਇਆ ਸੀ
ਕੁੰਜ ਪੂਰੇ ਦੀ ਕਰਨ ਉਹ ਜਾ ਰਾਖੀ ਤੋਪਖਾਨਾ ਭੀ ਨਾਲ ਚੜ੍ਹਾਇਆ ਸੀ
ਉਹ ਫੌਜ ਅਜੇ ਰਾਹ ਵਿਚ ਹੀ ਸੀ ਬੰਦੇ ਪਹਿਲਾਂ ਹੀ ਧਾਵਾ ਬੁਲਾਇਆ ਸੀ
ਕੁੰਜ ਪੂਰੇ ਨੂੰ ਮਾਰ ਬਰਬਾਦ ਕੀਤਾ ਕਿਸੇ ਆਣਕੇ ਨਹੀਂ ਬਚਾਇਆ ਸੀ
ਉਹ ਫੌਜ ਬੈਠੀ ਮੁਸਤਫਾ ਬਾਦ ਹੈ ਸੀ ਬੰਦਾ ਓਧਰੇ ਚੜ੍ਹਕੇ ਆਇਆ ਸੀ
ਗਿਆ ਟਾਕਰਾ ਹੋ ਕਰਤਾਰ ਸਿੰਘਾ ਚੰਗਾ ਖਹਿਕੇ ਜੰਗ ਮਚਾਇਆ ਸੀ

### ਤਥਾ

ਹੈਸੀ ਤਿੰਨ ਹਜ਼ਾਰ ਪਠਾਨ ਜੰਗੀ ਤੋਪਾਂ ਦੋ ਹੈਸਨ ਨਾਲ ਭਾਰੀਆਂ ਜੀ
ਦੋਹਾਂ ਫੌਜਾਂ ਦਾ ਗਿਆ ਮੁਕਾਬਲਾ ਹੋ ਇਕ ਦੂਸਰੇ ਨੂੰ ਲਲਕਾਰੀਆਂ ਜੀ
ਏਧਰ ਸੂਰਮੇ ਸਿੰਘ ਜਵਾਨ ਯੋਧੇ ਤੇਗਾਂ ਇਹਨਾਂ ਭੀ ਵਧ ਕੇ ਮਾਰੀਆਂ ਜੀ

ਓਧਰ ਡਾਹ ਦਿਤਾ ਓਹਨਾਂ ਤੋਪਖਾਨਾ ਸੁਧਾਂ ਭੁਲੀਆਂ ਸਿੰਘਾਂ ਨੂੰ ਸਾਰੀਆਂ ਜੀ
ਝਲੀ ਗਈ ਨ ਤੋਪ ਦੀ ਮਾਰ ਭਾਰੀ ਸਿੰਘ ਸਿਰ ਦੇਂਦੇ ਵਿਚ ਝਾੜੀਆਂ ਜੀ
ਖਾਧੀ ਭਾਂਜ ਲੁਟੇਰਿਆਂ ਹੱਥ ਪਹਿਲੇ ਪਈਆਂ ਖਾਲਸੇ ਤਈਂ ਖੁਆਰੀਆਂ ਜੀ
ਜਿਹੜੇ ਰਲੇ ਸੀ ਲੁੱਟਦੀ ਮਾਰ ਖਾਤਰ ਮਾਰ ਗਏ ਓਹ ਤੁਰਤ ਉਡਾਰੀਆਂ ਜੀ
ਬਿਨਾਂਯੋਧਿਆਂ ਕੌਣ ਇਹ ਝਾਲ ਝਲੇਪਈਆਂ ਕਾਇਰਾਂਸਿਰ ਲਾਚਾਰੀਆਂ ਜੀ
ਜਿਹੜੇ ਲੁਟ ਕੜਾਹ ਦੇ ਯਾਰ ਹੈਸਨ ਓਨ੍ਹਾਂ ਜ਼ਰਾ ਨ ਧੀਰਜਾਂ ਧਾਰੀਆਂ ਜੀ
ਓਧਰ ਫੌਜ ਪੁਰਾਨੀ ਪਠਾਨਾਂਦੀ ਸੀ ਮਾਰਲਾਹੀਆਂ ਖੁਮਾਰੀਆ ਸਾਰੀਆਂ ਜੀ
ਪਏ ਸਿੰਘ ਭੀ ਤੋਪ ਤੋਂ ਤੰਗ ਬਹੁਤੇ ਪੇਸ਼ ਜਾਂਦੀਆਂ ਨਾ ਬਲਕਾਰੀਆਂ ਜੀ
ਡਿੱਠਾ ਬੰਦੇ ਨੇ ਹਾਲ ਕਰਤਾਰ ਸਿੰਘਾ ਹੈਨ ਹਿੰਮਤਾਂ ਸਿੰਘਾਂ ਨੇ ਹਾਰੀਆਂ ਜੀ

### ਵਜ਼ੀਦ ਖਾਂ ਦੀ ਫੌਜ ਨੂੰ ਹਾਰ

ਬੰਦੇ ਧਾਰ ਕੇ ਹੌਂਸਲਾ ਬੜਾ ਭਾਰਾ ਅਗੇ ਵੱਧ ਨਿਸ਼ਾਨ ਗਡਾਇ ਦਿੱਤਾ
ਸਤਿ ਸ੍ਰੀ ਅਕਾਲ ਗਜਾ ਕਰਕੇ ਹੱਲਾ ਖਾਲਸੇ ਦਾ ਕਰਵਾਇ ਦਿੱਤਾ
ਸਿੰਘ ਸੂਤ ਤੇਗਾਂ ਗਲੀਂ ਜਾ ਪਏ ਰੌਲਾ ਵਿਚ ਮੈਦਾਨ ਮਚਾਇ ਦਿੱਤਾ
ਬੰਦੇ ਤੀਰ ਛਡੇ ਤਕ ਤਕ ਡਾਢੇ ਜਿਨੂੰ ਮਾਰਿਆਂ ਪਾਰ ਬੁਲਾਇ ਦਿੱਤਾ
ਤੇਗ ਸਿੰਘਾਂ ਦੀ ਕਹਿਰ ਖੁਦਾਇਦਾ ਸੀ ਵਿਚ ਪਲਾਂ ਤੂਫਾਨ ਲਿਆਇ ਦਿੱਤਾ
ਮਾਰ ਤੋਪ ਦੀ ਤੋਂ ਅਗੇ ਲੰਘ ਕਰਕੇ ਸੌਦਾ ਜਾ ਹਥੋ ਹਥੀ ਲਾਇ ਦਿੱਤਾ
ਝਾਲ ਝਲਣੀ ਤੇਗ ਦੀ ਹੋਈ ਔਖੀ ਵੈਰੀ ਹੌਸਲਾ ਝਬਦੇ ਢਾਇ ਦਿੱਤਾ
ਨਠ ਉਠੇ ਮੈਦਾਨ ਨੂੰ ਛੱਡ ਕਰਕੇ ਸਿੰਘਾਂ ਵੇਖ ਵੇਲਾ ਜ਼ੋਰ ਪਾਇ ਦਿੱਤਾ
ਲਿਆ ਸਾਂਭ ਅਸਬਾਬ ਤੇ ਤੋਪ ਖਾਨਾ ਵੇਖੋ ਰੱਬ ਸਬੱਬ ਬਨਾਇ ਦਿੱਤਾ
ਮਾਲ ਬਹੁਤ ਮਿਲਿਆ ਕਰਤਾਰ ਸਿੰਘਾ ਖੁਸ਼ੀ ਵਿਚ ਆ ਦੁਖ ਭੁਲਾਇ ਦਿੱਤਾ

### ਦੇਸ ਵਿਚ ਰੌਲਾ

ਕੂੰਜ ਪੁਰੇ ਸਮਾਣ ਤੇ ਟੀਹੇ ਜੈਸੇ ਸਿੰਘਾਂ ਮਾਰ ਕੇ ਦਿਤੇ ਉਜਾੜ ਭਾਈ
ਭਾਂਜ ਖਾ ਗਈ ਫੌਜ ਵਜ਼ੀਦ ਖਾਂ ਦੀ ਪਈ ਦੇਸ ਦੇ ਵਿਚ ਪੁਕਾਰ ਭਾਈ
ਮੁਸਲਮਾਨ ਹਾਕਮ ਸਾਰੇ ਕੰਬ ਉਠੇ ਪਿਆ ਖਤਰਾ ਸਭ ਨੂੰ ਭਾਰ ਭਾਈ

ਦਲ ਸਿੰਘਾਂ ਦੇ ਫੜਿਆ ਜ਼ੋਰ ਬਹੁਤਾ ਫਿਰ ਰਹੇ ਸਨ ਕਈ ਹਜ਼ਾਰ ਭਾਈ
ਓਧਰ ਪਈ ਦਿਲੀ ਢਿੱਲੀ ਖਬਰ ਕੋਈ ਨ ਕੋਈ ਕਿਸੇ ਦੀ ਲਏਨਾਸਾਰ ਭਾਈ
ਫਿਕਰ ਪੈ ਗਏ ਹਾਕਮਾਂ ਸੂਬਿਆਂ ਨੂੰ ਕੰਬ ਗਏ ਧਨੀ ਸ਼ਾਹੂਕਾਰ ਭਾਈ
ਵਿਚ ਦੇਸ ਦੇ ਪੈ ਗਿਆ ਆਣ ਰੌਲਾ ਭਾਣਾ ਵਰਤਿਆ ਆ ਕਰਤਾਰ ਭਾਈ
ਡਾਕੂ ਚੋਰ ਬਦਮਾਸ਼ ਬਹੁ ਫਿਰਨ ਲਗੇ ਡਰ ਹਾਕਮਾਂ ਦਿਲੋਂ ਵਿਸਾਰ ਭਾਈ
ਬੰਦੋਬਸਤ ਗਿਆ ਵਿਗੜ ਦੇਸ ਅੰਦਰ ਭੂਹੇ ਹੋ ਗਏ ਚੋਰ ਚਕਾਰ ਭਾਈ
ਏਧਰ ਸਿੰਘਾਂ ਨੇ ਪਾਲਿਆ ਜ਼ੋਰਬਹੁਤਾ ਦੱਖਣ ਵਿਚ ਮਰਹੱਟਿਆਂ ਸਾਰ ਭਾਈ
ਬਾਦਸ਼ਾਹੀ ਫੌਜਾਂ ਓਧਰ ਰੁਝ ਰਹੀਆਂ ਸੂਬੇ ਖਾਨ ਹੋ ਰਹੇ ਲਾਚਾਰ ਭਾਈ
ਨਾਲੇ ਕਈ ਸੂਬੇ ਆਪ ਵਿਗੜ ਰਹੇ ਬਣ ਰਹੇ ਸਨ ਖੁਦ ਮੁਖ਼ਤਾਰ ਭਾਈ
ਇਕ ਦੂਸਰੇ ਦਾ ਮਾਰੂ ਹੋਇਆ ਦੂਜਾ ਦੇਸ਼ ਵਿਚ ਖੜਕੇ ਤਲਵਾਰ ਭਾਈ
ਏਧਰ ਸਿੰਘਾਂ ਦੇ ਦਲ ਨੇ ਜੋਰ ਪਾ ਕੇ ਮਾਰੇ ਹਾਕਮ ਕਰ ਖਵਾਰ ਭਾਈ
ਲੋਕ ਬਹੁਤ ਆ ਸਿੰਘਾਂਦੇ ਨਾਲ ਰਲ ਗਏ ਬਣ ਗਿਆਸੀ ਦਲ ਜੱਰਾਰ ਭਾਈ
ਦੇਸ਼ ਚਾਲ ਪੈ ਗਈ ਕਰਤਾਰ ਸਿੰਘਾ ਹੋਇ ਖ਼ਾਨ ਅਮੀਰ ਲਾਚਾਰ ਭਾਈ

ਸਿੰਘਾਂ ਦਾ ਗੁਰਮਤਾ

ਜੰਗ ਮੁਸਤਫਾ ਬਾਦ ਦੇ ਹੋਏ ਪਿਛੋਂ ਸਿੰਘਾਂ ਬੰਦੇ ਨੂੰ ਬੈਠ ਸੁਨਾਇਆ ਜੀ
ਹੁਣ ਤਰਫ [੧]ਸਢੌਰੇ ਦੇ ਕੂਚ ਕਰੀਏ ਸਾਰਾ ਫੋਲ ਕੇ ਹਾਲ ਲਖਾਇਆ ਜੀ
ਏਸੇ ਥਾਂ ਹੋਇਆ ਬੁਧੂ ਪੀਰ ਸੱਯਦ ਜਿਧਾ ਵੱਡਾ ਪ੍ਰਤਾਪ ਤੇ ਸਾਇਆ ਜੀ
ਦਸਮੇਂ ਪਾਤਸ਼ਾਹਦਾ ਬੜਾਸਿਦਕ ਵਾਲਾਹੋਮੁਰੀਦ ਉਸਸੀਸ ਝੁਕਾਇਆ ਜੀ
ਓਸ ਜੰਗ ਭੰਗਾਣੀ ਦੇ ਵਿਚ ਜਾਕੇ ਬੜਾ ਸੇਵਾ ਦਾ ਕੰਮ ਨਿਭਾਇਆ ਜੀ
ਦੋ ਪੁਤ ਤੇ ਇਕ ਭਰਾ ਛੋਟਾ ਕਦਮ ਗੁਰਾਂ ਤੋਂ ਘੋਲ ਘੁਮਾਇਆ ਜੀ
ਸਤਿਗੁਰਾਂ ਨੇ ਭਾਈ ਦੀ ਦੇਇ ਪਦਵੀ ਬੜਾ ਉਸਦਾ ਮਾਨ ਵਧਾਇਆ ਜੀ

---

੧ ਸਢੌਰੇ ਵਲ ਜਾਣ ਦਾ ਇਕ ਹੋਰ ਭੀ ਕਾਰਨ ਸੀ, ਜਿਹੜੇ ਸਿੰਘ ਕੀਰਤਪੁਰ ਤੇ ਅਨੰਦ ਪੁਰ ਵਿਚ ਬੈਠੇ ਸਨ ਓਹਨਾਂ ਦਾ ਬੰਦੇ ਨਾਲ ਮਿਲਨਾ ਮੁਹਾਲ ਸੀ ਕਿਉਂਕਿ ਬੰਦੇ ਤੇ ਮਝੈਲ ਸਿੰਘਾਂ ਦੇ ਵਿਚਕਾਰ ਸਰਹਿੰਦ ਸੀ, ਏਸ ਵਾਸਤੇ ਬੰਦੇ ਨੇ ਜੰਗੀ ਚਾਲ ਸੋਚ ਕੇ ਸਰਹੰਦ ਦੇ ਉਪਰ ਵਾਲੇ ਪਾਸੇ ਨੂੰ ਕੂਚ ਕੀਤਾ ।

ਪਰ ਕਾਜ਼ੀਆਂ ਪਾਜ਼ੀਆਂ ਸੱਯਦਾਂ ਨੇ ਫਤਵਾ ਸ਼ਰ੍ਹਾ ਦਾ ਓਸ ਤੇ ਲਾਇਆ ਜੀ
ਸੱਯਦ ਹੋ ਕੇ ਗੁਰੂ ਦੀ ਮਦਦ ਕੀਤੀ ਵਡਾ ਹੈ ਅਪਰਾਧ ਕਮਾਇਆ ਜੀ
ਡੰਨ ਸ਼ਰ੍ਹਾ ਦਾ ਲਾ ਕਰਤਾਰ ਸਿੰਘਾ ਬੁਧੂ ਸ਼ਾਹ ਤਾਈਂ ਮਰਵਾਇਆ ਜੀ

### ਹਿੰਦੂਆਂ ਦੀ ਪੁਕਾਰ

ਓਸੇ ਦਿਨ ਸਢੌਰੇ ਦੇ ਕੁਝ ਹਿੰਦੂ ਬੰਦੇ ਪਾਸ ਆ ਦੁਖ ਸੁਨਾਵੰਦੇ ਨੇ
ਬੁਰੇ ਦੁਖੀ ਹੋਏ ਰੋਂਦੇ ਮਾਰ ਢਾਹੀਂ ਕਰੋ ਮੱਦਦ ਸਾਡੀ ਅਲਾਵੰਦੇ ਨੇ
ਅਸੀਂ ਵਿਚ ਸਢੌਰੇ ਦੇ ਵਸਦੇ ਹਾਂ ਮੁਸਲਮਾਨ ਕਰ ਜ਼ੁਲਮ ਸਤਾਵੰਦੇ ਨੇ
ਗਊਆਂ ਮਾਰਦੇ ਸਾਡਿਆਂ ਬੂਹਿਆਂ ਉਤੇ ਬਹੂਬੇਟੀਆਂ ਦੀ ਸ਼ਰਮ ਲਾਹਵੰਦੇ ਨੇ
ਜਦੋਂ ਜੀ ਕਰਦਾ ਸਾਨੂੰ ਲੁੱਟ ਲੈਂਦੇ ਡਰ ਸ਼ਰ੍ਹਾ ਦਾ ਪਾ ਡਰਾਵੰਦੇ ਨੇ
ਸਾਨੂੰ ਮੰਦਰੀਂ ਬੈਠਣਾ ਹੋਇਆ ਔਖਾ ਹਰਿ ਗਲੇ ਹੀ ਦੁਖ ਪੁਜਾਵੰਦੇ ਨੇ
ਮੁਰਦੇ ਸੜਨ ਨਾ ਦੇਵੰਦੇ ਹਿੰਦੂਆਂ ਦੇ ਵਿਚ ਕਬਰਾਂ ਚਾ ਦਬਾਵੰਦੇ ਨੇ
ਓਥੇ ਹੈ ਅਸਮਾਨ ਖ਼ਾ ਬੜਾ ਪਾਪੀ ਪਾਪ ਕਰਨੇ ਜਿਸ ਨੂੰ ਭਾਵੰਦੇ ਨੇ
ਵਾੜ ਹੋ ਕੇ ਖਾਂਵਦਾ ਨਿਤ ਖੇਤੀ ਹਿੰਦੂ ਦੁਖੀ ਹੋ ਝੱਟ ਲੰਘਾਵੰਦੇ ਨੇ
ਗਊਆਂ ਜਾਣ ਸਾਨੂੰ ਕਰਤਾਰ ਸਿੰਘਾ ਕਰੋ ਰੱਖਯਾ ਦੁਖ ਜਨਾਵੰਦੇ ਨੇ

### ਬੰਦੇ ਬਾਹਦਰ ਦਾ ਸਢੌਰੇ ਤੇ ਧਾਵਾ

ਦੋਵੇਂ ਸੁਣ ਗਲਾਂ ਜੋਸ਼ ਚੜ੍ਹ ਗਿਆ ਬੰਦਾ ਮੁਛਾਂ ਤੇ ਹੱਥ ਫਿਰਾਵੰਦਾ ਏ
ਕਰੇ ਖਾਲਸਾ ਦਲ ਚੜ੍ਹਾਈ ਹੁਣੇ ਵਿਚ ਜੋਸ਼ ਦੇ ਹੁਕਮ ਸੁਨਾਵੰਦਾ ਏ
ਸਿੰਘਾ ਝੱਟ ਤਯਾਰੀਆਂ ਖਿਚ ਲਈਆਂ ਜੰਗ ਯੁਧ ਕਰਨਾ, ਜਿਨ੍ਹਾਂ ਭਾਵੰਦਾ ਏ
ਵਜ ਪਏ ਧੌਂਸੇ ਦਲਾਂ ਵਿਚ ਸਾਰੇ ਝਟਾ ਪਟ ਤਿਆਰ ਹੋ ਜਾਵੰਦਾ ਏ
ਲਈ ਸੋਧ ਅਰਦਾਸ ਖਲੋ ਕਰਕੇ ਬੋਲ ਖਾਲਸਾ ਫਤੇ ਗਜਾਵੰਦਾ ਏ
ਬੰਦਾ ਚੜ੍ਹਿਆ ਲੈ ਕੇ ਫੌਜ ਭਾਰੀ ਘੱਟਾ ਉੱਡ ਅਸਮਾਨ ਤੇ ਛਾਵੰਦਾ ਏ
ਫੌਜ ਕਰ ਤਿਆਰ ਉਸਮਾਨ ਖਾਂ ਭੀ ਬਾਹਰੋਂ ਮੱਦਦਾਂ ਹੋਰ ਮੰਗਾਵੰਦਾ ਏ
ਆਕੀ ਕਰਕੇ ਟਿਲੇ ਨੂੰ ਬੈਠ ਗਿਆ ਬਹੁਤ ਦਾਰੂ ਸਿੱਕਾ ਵਰਤਾਵੰਦਾ ਏ

ਸਿੰਘ ਮਾਰ [1]ਕਪੂਰੀ ਨੂੰ ਗਏ ਨੇੜੇ ਖਬਰਦਾਰ ਹੋ ਜੰਗ ਮਚਾਵੰਦਾ ਏ
ਡਟ ਗਿਆ ਮੈਦਾਨ ਕਰਤਾਰ ਸਿੰਘਾ ਦਲ ਸਿੰਘਾਂ ਦਾ ਪੈਰ ਜਮਾਵੰਦਾ ਏ

ਭਾਰੀ ਜੰਗ

ਕਾਜ਼ੀ ਸੱਯਦ ਬੜੇ ਇਕਬਾਲ ਵਾਲੇ ਓਹਨਾਂ ਬਹੁਤ ਮੁਰੀਦ ਬੁਲਾਇ ਹੋਏ
ਲੜ ਮਰਨ ਦੇ ਲਈ ਤਿਆਰ ਬੈਠੇ ਵਡੇ ਵਿਚ ਹੰਕਾਰ ਸਮਾਇ ਹੋਏ
ਨਾਲੇ ਕਿਲ੍ਹੇ ਦੀ ਓਟ ਤੇ ਪਾਸ ਤੋਪਾਂ ਜਮ੍ਹਾਂ ਗੋਲੇ ਬਰੂਦ ਰਖਾਇ ਹੋਏ
ਏਧਰ ਸੂਰਮੇ ਗੁਰੂ ਗੋਬਿੰਦ ਸਿੰਘ ਦੇ ਸੀਸ ਤਲੀ ਤੇ ਜਿਨ੍ਹਾਂ ਟਿਕਾਇ ਹੋਏ
ਕਈ ਨਵੇਂ ਤੇ ਕਈ ਪੁਰਾਣੇ ਹੈਸਨ ਜਿਨ੍ਹਾਂ ਕਈ ਥਾਂ ਜ਼ੋਰ ਅਜ਼ਮਾਇ ਹੋਏ
ਦੋਹਾਂ ਪਾਸਿਆਂ ਤੋਂ ਗੋਲਾ ਵਰ੍ਹਨ ਲੱਗਾ ਰੋਹ ਵਿਚ ਦੋਵੇਂ ਧਿਰਾਂ ਆਇ ਹੋਏ
ਪੀਰ ਜ਼ਾਦਾ ਉਸਮਾਨ ਖਾਂ ਲੜੇ ਅੰਦਰ ਬੰਦੇ ਪੈਂਤੜੇ ਬਾਹਰ ਜਮਾਇ ਹੋਏ
ਦੋ ਪਹਿਰ ਓਹਨਾਂ ਚੰਗੀ ਮਾਰ ਕੀਤੀ ਸਿੰਘ ਜਾਪਦੇ ਸਨ ਘਬਰਾਇ ਹੋਏ
ਕਿਲ੍ਹੇ ਵਾਲਿਆਂ ਨੂੰ ਖਤਰਾ ਕੁਝ ਨਹੀਂ ਸੀ ਹੈਸਨ ਮੋਰਚੇ ਭਾਰੇ ਬਨਾਇ ਹੋਏ
ਬਾਹਰ ਹੋਇਆ ਨੁਕਸਾਨ ਕਰਤਾਰ ਸਿੰਘਾ ਡੇਰੇਵਿਚ ਮੈਦਾਨਸਨ ਲਾਇ ਹੋਏ

ਤਥਾ

ਕਾਹਰ ਸਿੰਘ ਬਿਨੋਦ ਸਿੰਘ ਬਾਜ ਸਿੰਘ ਨੇ ਜਾ ਬੰਦੇਦੇ ਤਈਂ ਸੁਨਾਇਆ ਜੀ
ਹੈ ਕੋਟ ਸਢੌਰੇ ਦਾ ਬੜਾ ਭਾਰਾ ਵਿਚ ਵੈਰੀਆਂ ਨੇ ਡੇਰਾ ਲਾਇਆ ਜੀ
ਓਹਨਾਂ ਮਾਰਕੇ ਸਿੰਘਾਂ ਦੇ ਘਾਣ ਲਾਹੇ ਬੜਾ ਭਾਰਾ ਨੁਕਸਾਨ ਪੁਚਾਇਆ ਜੀ
ਕੋਈ ਕਰੋ ਹੀਲਾ ਢੰਗ ਜੰਗ ਸੋਚੋ ਕਿਉਂ ਬੈਠ ਕੇ ਹੌਂਸਲਾ ਢਾਹਿਆ ਜੀ
ਗੁਰਮਤਾ ਕਰ ਕੇ ਫਿਰ ਕੇ ਥਾਂ ਡਿੱਠੇ ਨੇੜੇ ਆਵਾ ਪਸੰਦ ਇਕ ਆਇਆ ਜੀ

---

੧ ਕਪੂਰੀ ਇਕ ਪਿੰਡ ਦਾ ਨਾਮ ਹੈ, ਜੋ ਸਢੌਰੇ ਤੋਂ ਪੂਰਬ ਦਖਣ ਵਲ ਚਾਰ ਕੋਹ ਤੇ ਹੈ ਏਥੋਂ ਦਾ ਹਾਕਮ ਕਦਮੁਦੀਨ ਬੜਾ ਬਦਚਲਨ ਤੇ ਜ਼ਾਲਮ ਸੀ। ਕਦਮੁਦੀਨ ਦਾ ਬਾਬਾ ਸ਼ਾਹਵਾਨੀ ਸੱਯਦ ਅਮਾਨ ਉਲਾ ਗੁਜਰਾਤ ਕਾਠੀਆਵਾੜ ਦਾ ਸੂਬਾ ਰਿਹਾ ਸੀ। ਉਸਨੇ ਗੁਜਰਾਤ ਦੇ ਇਲਾਕੇ ਵਿਚੋਂ ਹਿੰਦੂਆਂ ਨੂੰ ਲੁਟਕੇ ਕਪੂਰੀ ਬਹਿਸ਼ਤ ਵਰਗੀ ਬਣਾ ਦਿਤੀ ਸੀ। ਕਦਮੁਦੀਨ ਬੜਾ ਜ਼ਾਨੀ ਸੀ, ਏਸਨੇ ਹਿੰਦੂਆਂ ਦੀ ਕੋਈ ਧੀ ਭੈਣ ਸਤਿ ਵਿਗਾੜੇ ਤੋਂ ਬਗੈਰ ਨਹੀਂ ਸੀ ਰਹਿਣ ਦਿਤੀ। ਬੰਦੇ ਬਹਾਦਰ ਨੇ ਹਿੰਦੂਆਂ ਦੀ ਪੁਕਾਰ ਸੁਣਕੇ ਕਪੂਰੀ ਨੂੰ ਝਾੜ ਝੰਬ ਕਤੂਰੀ ਬਣਾ ਦਿੱਤਾ।

ਉਚੇ ਥਾਂ ਤੇ ਧਰੀਆਂ ਚੁਕ [1]ਤੋਪਾਂ ਗੋਲਾ ਮੀਂਹ ਦੇ ਵਾਂਗ ਬਰਸਾਇਆ ਜੀ
ਓਥੋਂ ਤੀਰ ਗੋਲੀ ਪੈਂਦੇ ਕਿਲੇ ਅੰਦਰ ਸਿੰਘਾਂ ਚੜ੍ਹ ਓਥੇ ਜ਼ੋਰ ਪਾਇਆ ਜੀ
ਤਤੇ ਤਕ ਕੇ ਸਿੰਘਾਂ ਨੇ ਤੀਰ ਛਡੇ ਫਿਰਨਾ ਕਿਲੇ ਦਾ ਬੰਦ ਕਰਾਇਆ ਜੀ
ਓਧਰ ਹੌਂਸਲਾ ਸਿੰਘਾਂ ਨੇ ਧਾਰ ਕਰਕੇ ਉਤੇ ਧਾਵੇ ਦੇ ਧਾਵਾ ਬੁਲਾਇਆ ਜੀ
ਤੀਰ ਬੰਦੇ ਦਾ ਜਾਇ ਨ ਇਕ ਖਾਲੀ ਕਿਲੇ ਵਿਚ ਤਰਥੱਲ ਮਚਾਇਆ ਜੀ
ਮਾਨੋਂ ਆਵੇ ਤੋਂ ਉਡਕੇ ਨਾਗ ਆਉਂਦੇ ਛੋਂਹਦੇਜਿਸਨੂੰ ਪਾਰ ਕਰਾਇਆ ਜੀ
ਝੜ ਪਏ ਉਹ ਦੋ ਕੁ ਸੌ ਜਦੋਂ ਆਨ ਵੈਰੀਆਂ ਦਿਲ ਘਬਰਾਇਆ ਜੀ
ਵੜ ਮੋਰਚੀਂ ਫੇਰ ਉਹ ਲੜਨ ਲਗੇ ਡਰਦੇ ਕਿਸੇ ਨ ਸਿਰ ਉਠਾਇਆ ਜੀ
ਏਸ ਗੱਲ ਨੂੰ ਸਿੰਘਾਂ ਨੇ ਸਮਝ ਲਿਆ ਜਥੇਦਾਰਾਂ ਨੇ ਮਤਾ ਪਕਾਇਆ ਜੀ
ਵੈਰੀ ਪਏ ਢਿਲੇ ਕਰ ਦਿਹੋ ਧਾਵਾ ਸਾਰੇ ਦਲ ਦੇ ਵਿਚ ਜਤਾਇਆ ਜੀ
ਸਿੰਘਾਂ ਇਕੋ ਵਾਰੀ ਕਰਤਾਰ ਸਿੰਘਾ ਸਤਿ ਸ੍ਰੀ ਅਕਾਲ ਗਜਾਇਆ ਜੀ

### ਸਿੰਘਾਂ ਨੇ ਸ਼ਹਿਰ ਤੇ ਕਿਲ੍ਹੇ ਤੇ ਕਬਜ਼ਾ ਕਰਨਾ

ਸਿੰਘ ਬੋਲ ਧਾਵਾ ਜਾਪਏ ਕੋਟ ਉਤੇ ਲਾਕੇ ਪੌੜੀਆਂਥਾਂ ਥਾਂ ਚੜ੍ਹਨ ਲਗ ਪਏ
ਉਹਭੀ ਅੰਦਰੋਂ ਆਪਣੇ ਸ਼ਾਨਲਈ ਤੇਗਾਂ ਸੂਤਕੇ ਅੜ ਅੜ ਲੜਨ ਲਗ ਪਏ
ਸਿੰਘ ਇਕ ਡਿਗਦਾ ਦਸ ਚੜ੍ਹ ਜਾਂਦੇ ਇਕ ਦੂਸਰੇ ਨੂੰ ਫੇਰ ਫੜਨ ਲਗ ਪਏ
ਦੋ ਚਾਰ ਸੌ ਸਿੰਘ ਜਦ ਚੜ੍ਹ ਗਿਆਸੱਯਦ ਮੁਗਲਪਠਾਨਆਡਰਨ ਲਗ ਪਏ
ਸਿੰਘਾਂ ਗੱਡਿਆ ਜਾ ਨਿਸ਼ਾਨ ਉਤੇ ਤੇਗਾਂ ਸੂਤ ਬਦੋ ਬਦੀ ਅੜਨ ਲਗ ਪਏ
ਜ਼ੋਰ ਤੇਗ ਦੇ ਦਰਾਂਨੂੰ ਖੋਹਲ ਦਿੱਤਾ ਸਿੰਘ ਬੋਲ ਹੱਲਾ ਅੰਦਰ ਵੜਨ ਲਗ ਪਏ
ਮੱਚੀ ਮਾਰ ਆ ਤੇਗਦੀ ਥਾਂ ਥਾਂ ਤੇ ਤੋਬਾ ਤੋਬਾ ਸਯਦ ਫਿਰ ਕਰਨ ਲਗ ਪਏ
ਨੱਠ ਗਏ ਮੁਰੀਦ ਜੋ ਮਾਗਵੇਂ ਸਨ ਡਰ ਪੈਰ ਪਿਛਾਂ ਸਭ ਧਰਨ ਲਗ ਪਏ
ਕਤਲਾਮਮੱਚੀ ਸਾਰੇਸ਼ਹਿਰ ਅੰਦਰ ਜ਼ਾਲਮਤੇਗਦੀਧਾਰ ਵਿਚ ਹੜਨਲਗਪਏ
ਪੈਗਈਆ ਭਾਂਜ ਕਰਤਾਰ ਸਿੰਘਾਂ ਅੱਗਾਂ ਲਗੀਆਂ ਤੇ ਮਹਿਲ ਸੜਨਲਗਪਏ

---

੧ ਬੰਦੇ ਬਹਾਦਰ ਪਾਸ ਵੀ ਕੁੰਜ ਪੁਰੇ ਵਾਲਾ ਤੋਪਖਾਨਾ ਸੀ, ਜੋ ਵਜ਼ੀਦ ਖਾਂ ਦੀ ਫੌਜ ਤੋਂ ਖੋਹਿਆ ਸੀ।

ਜ਼ਾਲਮਾਂ ਨੂੰ ਸਜ਼ਾ

ਤੇਗ ਸਿੰਘਾਂ ਦੀ ਅਗੇ ਨ ਠਹਿਰ ਸਕੇ ਪਾਜ਼ੀ ਬਣ ਕੇ ਮੂੰਹ ਛੁਪਾਵੰਦੇ ਨੇ
ਵਿਚ ਗਲੀ ਬਜ਼ਾਰ ਦੇ ਘਾਣ ਲੱਥੇ ਲੋਕ ਰੋਂਵਦੇ ਤੇ ਪਛੁਤਾਵੰਦੇ ਨੇ
ਆਕੜ ਖਾਂ ਉਹ ਜ਼ਾਲਮ ਲੋਕ ਜ਼ਿੱਦੀ ਤੰਬੇ ਚੁਕ ਭੈੜੇ ਭੱਜੇ ਜਾਵੰਦੇ ਨੇ
ਮਾਵਾਂ ਛੱਡ ਕੇ ਨੱਠੀਆਂ ਬਚਿਆਂ ਨੂੰ ਵੀਰ ਵੀਰਾਂ ਨੂੰ ਛੱਡ ਕੇ ਧਾਵੰਦੇ ਨੇ
ਪਲਾਂ ਵਿਚ ਆਸ਼ਹਿਰ ਬਰਬਾਦ ਹੋਇਆ ਮੁਰਦੇ ਗਲੀ ਬਜ਼ਾਰ ਦਿਸਾਵੰਦੇ ਨੇ
ਓਸੇ ਵਕਤ ਹੀ ਸਿੰਘ ਅਸਮਾਨ ਖਾਂ ਨੂੰ ਭਜੇ ਜਾਂਦੇ ਨੂੰ ਫੜ ਲਿਆਵੰਦੇ ਨੇ
ਨਾਲ ਬੰਨ੍ਹ ਦਰਖਤ ਦੇ ਮਾਰ [1]ਦੁਰੇ ਲਾਹ ਬੋਟੀਆਂ ਮਾਸ ਉਡਾਵੰਦੇ ਨੇ
ਕਿਵੇਂ ਰਯਤਾਂ ਨੂੰ ਤੰਗ ਕਰੀਦਾ ਹੈ ਜ਼ੁਲਮ ਕਰੀਦੇ ਕਿਵੇਂ ? ਪੁਛਾਵੰਦੇ ਨੇ
ਹੋ ਕੇ ਵਾੜ ਤੇ ਖਾਵੀਏ ਖੇਤ ਕਿਵੇਂ ? ਕੀਤੇ ਐਬਾਂ ਦੇ ਮਜ਼ੇ ਚਖਾਵੰਦੇ ਨੇ
ਵੇਖ ਸ਼ਹਿਰ ਦੇ ਡਰੇ ਅਮੀਰ ਸਾਰੇ ਨੰਗੇ ਸਿਰ ਨੰਗੀ ਪੈਰੀਂ ਆਵੰਦੇ ਨੇ
ਕੀਤੀ ਤੋਬਾ ਅਸਾਂ ਸਾਨੂੰ ਬਖਸ਼ ਦਿਹੋ ਅਗੋਂ ਲਈ ਕੰਨੀ ਹੱਥ ਲਾਵੰਦੇ ਨੇ
ਬੁਧੂ ਸ਼ਾਹ ਨੂੰ ਮਾਰਿਆ ਕਿਸ ਤਰਾਂ ਸੀ ਸਿੰਘ ਰੋਹ ਦੇ ਵਾਸਤੇ ਪਾਵੰਦੇ ਨੇ
ਤੁਸੀਂ ਸਾਡੇ ਗੁਨਾਹਾਂ ਨੂੰ ਬਖਸ਼ ਦਿਹੋ ਨਾਮ ਗੁਰੂ ਦੇ ਵਾਸਤੇ ਪਾਵੰਦੇ ਨੇ
ਬੜੇ ਬੜੇ ਰਈਸ ਕਰਤਾਰ ਸਿੰਘਾ ਰੋਇ ਰੋਇ ਕੇ ਹਾਲ ਗਵਾਵੰਦੇ ਨੇ

ਲੁਟ ਮਾਰ ਬੰਦ ਹੋਣੀ

ਗੁਰੂ ਪੰਥ ਹੈ ਬਖਸ਼ਨੇ ਹਾਰ ਸਭ ਨੂੰ ਬੰਦੇ ਕੰਨਾਂ ਨੂੰ ਹੱਥ ਲਵਾਇਆ ਜੀ
ਲੁਟ ਮਾਰ ਕਰੋ ਬੰਦ ਵਕਤ ਏਸੇ ਵਿਚ ਸ਼ਹਿਰ ਢੰਢੋਰਾ ਫਿਰਾਇਆ ਜੀ
ਜਥੇਦਾਰਾਂ ਦੇ ਹੁਕਮ ਨੂੰ ਸੁਣ ਕਰਕੇ ਸਿੰਘਾਂ ਪਿਛਾਂ ਨੂੰ ਰੁਖ ਪਰਤਾਇਆ ਜੀ
ਤੇਗਾਂ ਕੀਤੀਆਂ ਝਟ ਮਿਆਨ ਸਭ ਨੇ ਅਮਨ ਸ਼ਹਿਰ ਦੇ ਵਿਚ ਕਰਾਇਆ ਜੀ
ਪਲਾਂ ਵਿਚਹੋ ਬਹੁਤਨੁਕਸਾਨਗਿਆ ਹੋਇਆ ਪਾਰਜਿਹੜਾਹੱਥ ਆਇਆ ਜੀ
ਅਮਨ ਹੋਗਿਆਸਾਰੇ ਕਰਤਾਰ ਸਿੰਘਾ ਫਲਕੀਤੀਆਂ ਦਾਓਹਨਾਂ ਪਾਇਆ ਜੀ

---

੧ ਦੁੱਰੇ ਅਰਥਾਤ ਬੈਂਤ।

ਨੋਟ—ਮਰੌੜੇ ਵਿਚ ਦੌਲਤ ਭੀ ਬਹੁਤ ਸੀ ਤੇ ਸਯਦਾਂ ਪਾਸੋਂ ਲੋਕ ਇਰਦੇ ਗਿਰਦੇ ਦੇ ਸਤੇ ਹੋਏ ਭੀ ਬੜੇ ਸਨ, ਬੰਦੇ ਦੀ ਫੌਜ ਨਾਲ ਰਲਕੇ ਓਹਨਾਂ ਨੇ ਵੈਰ ਲਏ।

ਵਾਕ ਕਵੀ

ਸਿੰਘ ਪਾ ਕੇ ਛਾਉਣੀਆਂ ਬੈਠ ਗਏ ਵੇਖ ਦੇਸ ਸਾਰਾ ਡਰ ਗਿਆ ਸੀ ਜੀ
ਕੀਤੀ ਨਾਲ ਸਢੌਰੇ ਦੇ ਬਹੁਤ ਬੁਰੀ ਬੁਧੂ ਸ਼ਾਹ ਦਾ ਬਦਲਾ ਲਿਆ ਸੀ ਜੀ
[1]ਖ਼ਾਨਦਾਨ ਸੰਦੀ ਇੱਜ਼ਤਬਹੁਤ ਕੀਤੀ ਉਹ ਅਮਨ ਅਮਾਨ ਹੀ ਰਿਹਾ ਸੀ ਜੀ
ਲਾਹਿ ਬੈਠ ਥਕੇਵੇਂ ਕਰਤਾਰ ਸਿੰਘਾ ਧਮੂੰਾਂ ਦੇਸ ਸਾਰੇ ਵਿਚ ਪਿਆ ਸੀ ਜੀ

[2]ਮੁਖਲਸ ਗੜ੍ਹ ਕਿਲ੍ਹਾ

ਇਕ ਮੁਖਲਸ ਖਾਨ ਪਠਾਨ ਹੋਇਆ ਕਿਲ੍ਹਾ ਬੜਾ ਵੱਡਾ ਸ਼ਾਨਦਾਰ ਭਾਈ
ਸੱਤਰਾਂ ਸੌ ਦੇ ਚੌਂਤੀਏ ਸਾਲ ਉਸ ਨੇ ਕਰਵਾਇਆ ਹੈ ਸੀ ਸੁਣੋ ਤਯਾਰ ਭਾਈ
ਮੁਖ਼ਲਸ ਗੜ੍ਹ ਉਸਨੂੰ ਸਾਰੇ ਲੋਕ ਆਖਣ ਬੁਰਜ ਮੋਰਚੇ ਰਚੇ ਬਿਸਯਾਰ ਭਾਈ
ਜਮ੍ਹਾਂ ਸਾਜ ਸਮਾਨ ਸੀ ਵਿਚ ਓਹਦੇ ਜੰਗੀ ਲੋੜ ਵੰਦੇ ਹਥਿਆਰ ਭਾਈ
ਬੰਦੇ ਝਟ ਓਹ ਕਾਬੂ ਕਰ ਲਿਆ ਦਿੱਤੀ ਖਾਲਸਾ ਫੌਜ ਉਤਾਰ ਭਾਈ
ਸਤ ਕੋਹ ਸਢੌਰੇ ਤੋਂ ਦੂਰ ਸਮਝੋ ਚੰਗੇ ਥਾਂ ਟਿਕਾਣੇ ਦੀ ਮਾਰ ਭਾਈ
ਲੋੜਵੰਦੇ ਮਕਾਨ ਕੁਝ ਹੋਰ ਰਚੇ ਲੰਮੀ ਦੂਰ ਦੀ ਕਰ ਵਿਚਾਰ ਭਾਈ
ਪਵੇ ਲੋੜ ਤੇ ਕੰਮ ਇਹ ਬੜਾ ਦੇਵੇ ਕੀਤੀ ਸੋਚ ਬੰਦੇ ਹੁਸ਼ਿਆਰ ਭਾਈ
ਕਿਲ੍ਹਾ ਲੋਹਗੜ੍ਹ ਓਸਦਾ ਨਾਮ ਧਰਿਆ ਸਿੰਘ ਹੋ ਬੈਠੇ ਖਬਰਦਾਰ ਭਾਈ
ਬੰਦਾ ਰਹੇ ਸਢੌਰੇ ਕਰਤਾਰ ਸਿੰਘਾ ਵੈਰੀ ਸਕਦੇ ਨਾ ਦਮ ਮਾਰ ਭਾਈ

ਵਾਕ ਕਵੀ

ਜਦੋਂ ਫਤ੍ਹੇ ਸਢੌਰਾ ਭੀ ਹੋਇ ਗਿਆ ਦੇਸ ਵਿਚ ਪੈ ਗਈ ਪੁਕਾਰ ਸਾਰੇ
ਇਰਦ ਗਿਰਦ ਦੇ ਕੰਮ ਅਮੀਰ ਗਏ ਬੈਠੇ ਹੌਂਸਲਾ ਤੋੜ ਸਰਦਾਰ ਸਾਰੇ
ਬਾਦਸ਼ਾਹੀ ਭੀ ਪਈ ਸੀ ਬਹੁਤ ਢਿੱਲੀ ਵਿਗੜ ਗਏ ਹੈਸਨ ਕਾਰ ਬਾਰ ਸਾਰੇ
ਕੋਈ ਕਿਸੇ ਦੀ ਖਬਰ ਨ ਲੈਣ ਜੋਗਾ ਪਏ ਫੁੱਟ ਦੇ ਨਾਲ ਬੀਮਾਰ ਸਾਰੇ
ਆਣ ਆਣ ਆਪੇ ਪੈਰੀਂ ਪੈਣ ਲੱਗੇ ਛੱਡ ਛੱਡ ਕੇ ਮਾਣ ਹੰਕਾਰ ਸਾਰੇ
ਈਨ ਸਿੰਘਾਂ ਦੀ ਆਪੇ ਹੀ ਜਾਣ ਮੰਨੀ ਤਾਬੇਦਾਰੀਆਂ ਰਹੇ ਗੁਜ਼ਾਰ ਸਾਰੇ

---

੧ ਬੁੱਧੂ ਸ਼ਾਹ ਦਾ ਖਾਨਦਾਨ।

੨ ਮੁਖਲਸ ਖਾਂ ਨੇ ਸ਼ਾਹਜਹਾਨ ਦੇ ਹੁਕਮ ਨਾਲ ਇਹ ਇਕ ਸ਼ਿਕਾਰਗਾਹ ਤਿਆਰ ਕਰਵਾਈ ਸੀ।

ਖੜੇ ਰਹਿਣ ਬੰਦੇ ਅਗੇ ਹੱਥ ਬੱਧੀ ਮੂੰਹੋਂ ਕਹਿਣ ਅਸੀਂ ਤਾਬੇਦਾਰ ਸਾਰੇ
ਖੋਟੇ ਅੰਦਰੋਂ ਸਮਝ ਕਰਤਾਰ ਸਿੰਘਾ ਰਹੇ ਪਾਜ ਬਨਾ ਹੁਸ਼ਿਆਰ ਸਾਰੇ

ਸਢੌਰੇ ਦੇ ਰਈਸਾਂ ਨੇ ਵਜ਼ੀਦ ਖਾਂ ਨੂੰ ਚਿੱਠੀ ਲਿਖਣੀ

ਵੈਰੀ, ਸੱਪ ਦਾ ਕਦੇ ਵਿਸਾਹ ਨਾਹੀਂ ਵਿਚ ਹਿਰਦੇ ਬਾਤ ਵਿਚਾਰ ਦੇਖੋ
ਜਿੰਨਾ ਚਿਰ ਦੱਬੀ ਰਹੇ ਧੌਣ ਥਲੇ ਓਨਾ ਚਿਰ ਰਹਿੰਦੇ ਤਾਬੇਦਾਰ ਦੇਖੋ
ਜਦੋਂ ਦਾਉ ਲਗੇ ਵੈਰੀ ਡੰਗ ਮਾਰੇ ਰਹਿਣਾ ਚਾਹੀਦਾ ਸਦਾ ਹੁਸ਼ਿਆਰ ਦੇਖੋ
ਕੀਤੀ ਓਵੇਂ ਸਢੌਰੀਆਂ ਸੱਯਦਾਂ ਨੇ ਵਿਚ ਦਿਲ ਦੇ ਰਖ ਕੇ ਖਾਰ ਦੇਖੋ
ਚਿੱਠੀ ਲਿਖੀ ਵਜੀਦ ਖ਼ਾਂ ਵੱਲ ਓਹਨਾਂ ਕਰ ਲੰਬਾ ਚੌੜਾ ਵਿਸਥਾਰ ਦੇਖੋ
ਫਤ੍ਹੇ ਸਿੰਘਾਂ ਨੇ ਕਰ ਸਢੌਰਾ ਲਿਆ ਸਾਨੂੰ ਕੀਤਾ ਹੈ ਬੜਾ ਲਾਚਾਰ ਦੇਖੋ
ਬੰਦਾ ਪਾ ਛਾਉਣੀ ਏਥੇ ਬੈਠ ਗਿਆ ਗਮ ਖਤਰੇ ਸਾਰੇ ਵਿਸਾਰ ਦੇਖੋ
ਏਸ ਕਾਫਰ ਨੂੰ ਅਸਾਂ ਨੇ ਮਾਰਨਾ ਏਂ ਦਗਾ ਦੇਇ ਕੇ ਕਰ ਖ਼ਵਾਰ ਦੇਖੋ
ਅਸੀਂ ਏਧਰ ਤਿਆਰੀਆਂ ਕਰ ਰਹੇ ਰਲ ਸਾਰੇ ਅਮੀਰ ਸਰਦਾਰ ਦੇਖੋ
ਓਧਰ ਤਕੜੀ ਚੋਣਵੇਂ ਯੋਧਿਆਂ ਦੀ ਫੌਜ ਰਖਣੀ ਤੁਸਾਂ ਤਿਆਰ ਦੇਖੋ
ਜਿਸ ਵਕਤ ਅਸੀਂ ਪਤਾ ਘੱਲੀਏ ਜੀ ਸਭ ਕੰਮਾਂ ਦੇ ਤਾਈਂ ਵਸਾਰ ਦੇਖੋ
ਫੌਜ ਭੇਜ ਦੇਣੀ ਸਾਡੇ ਵਲ ਜਲਦੀ ਸਿੰਘ ਮਾਰੀਏ ਘੇਰ ਬਰਿਆਰ ਦੇਖੋ
ਇਉਂ ਲਿਖ ਚਿੱਠੀ ਵਿਚ ਬਾਂਸ ਪਾਈ ਕਾਸਦ ਚਲਿਆ ਤੇਜ਼ ਰਫਤਾਰ ਦੇਖੋ
ਭਾਣਾ ਮਿੱਟਦਾ ਨਹੀਂ ਕਰਤਾਰ ਸਿੰਘਾਂ ਜੋ ਰਚਿਆ ਹੋਇ ਕਰਤਾਰ ਦੇਖੋ

ਸਢੌਰੀਆਂ ਦੀ ਦਗੇ ਵਾਲੀ ਚਿਠੀ ਫੜੀ ਜਾਣੀ

ਜਿਹਨੂੰ ਰੱਬ ਰਖੇ ਓਹਨੂੰ ਕੌਣ ਮਾਰੇ ਆਪੇ ਸੋ ਸਬੱਬ ਬਨਾਵੰਦਾ ਏ
ਦਿਨ ਭਲੇ ਤਾਂ, ਉੱਗਦੇ ਮੋਠ ਭੁੱਜੇ ਸਾਰਾ ਜੱਗ ਇਹ ਆਖ ਸੁਨਾਵੰਦਾ ਏ
ਵੈਰੀ ਕਰਨ ਉਲਟੀ ਉਹਨੂੰ ਪਏ ਸਿੱਧੀ ਭਲਾ ਰੱਬ ਨੂੰ ਜਿਸਦਾ ਭਾਵੰਦਾ ਏ
ਚੜ੍ਹ ਰਿਹਾ ਇਕਬਾਲ ਬਲੰਦੀ ਉਤੇ ਤੇਜ਼ ਬੰਦੇ ਦਾ ਵਧਦਾ ਜਾਵੰਦਾ ਏ
ਕੌਣ ਓਸ ਦੇ ਤਈਂ ਦਬਾ ਸਕੇ ਰੱਬ ਜਿਸਨੂੰ ਪਿਆ ਵਧਾਵੰਦਾ ਏ
ਜਦੋਂ ਖਤ ਲੈਕੇ ਕਾਸਦ ਰਵਾਂ ਹੋਇਆ ਖੇਲ ਵਾਹਿਗੁਰੂ ਹੋਰ ਰਚਾਵੰਦਾ ਏ

ਇਕ ਸਿੰਘ ਅਗੇ ਊਠ ਚਰਦਾ ਸੀ ਕਾਸ਼ਦ ਚਲ ਓਸੇ ਜਗ੍ਹਾ ਆਵੰਦਾ ਏ
ਊਠ ਜਾ ਪਏ ਖੇਤ ਨ ਮੁੜਨ ਓਥੋਂ ਸੋਟਾ ਪਾਸ ਨ ਸੀ ਘਬਰਾਵੰਦਾ ਏ
ਲਾਠੀ ਕਾਸਦ ਦੇ ਹੱਥ ਨਜ਼ਰ ਪੈ ਗਈ ਖੋਹਕੇ ਊਠਦੇ ਉਤੇ ਚਲਾਵੰਦਾ ਏ
ਜ਼ੋਰ ਨਾਲ ਮਾਰੀ ਲਾਠੀ ਫਟ ਗਈ ਵੇਖੋ ਭਾਣਾ ਕਰਤਾਰ ਵਰਤਾਵੰਦਾ ਏ
ਕਾਗਜ ਨਿਕਲਵਿਚੋਂ ਇਕਬਾਹਰ ਡਿੱਗਾ ਸਿੰਘ ਓਸਦੇ ਤਾਈਂ ਉਠਾਵੰਦਾ ਏ
ਕਾਸਦ ਦੌੜ ਗਿਆ ਕਰਤਾਰ ਸਿੰਘਾ ਸਿੰਘ ਬੰਦੇ ਨੂੰ ਖਤ ਪੁਚਾਵੰਦਾ ਏ

ਬੰਦੇ ਬਹਾਦਰ ਨੇ ਹੈਰਾਨ ਹੋਣਾ

ਖ਼ਤ ਵੇਖਿਆ ਬੰਦੇ ਨੇ ਜਿਸ ਵੇਲੇ ਪਹਿਲਾਂ ਦਿਲ ਤੋਂ ਸਖਤ ਹੈਰਾਨ ਹੋਇਆ
ਫੇਰ ਸੱਯਦਾਂ ਦੀ ਬੇਈਮਾਨੀ ਉਤੇ ਵਿਚ ਰੋਹ ਦੇ ਗੁਸੇ ਮਹਾਨ ਹੋਇਆ
ਸੋਚੀ ਦਗੇ ਦੀ ਜ਼ਾਲਮਾਂ ਚਾਲ ਦੇਖੋ ਮੂੰਹੋਂ ਮਿਠੇ ਹਿਰਦਾ ਬੇਈਮਾਨ ਹੋਇਆ
ਚਾਹੀਏ ਇਹਨਾਂ ਨੂੰ ਦੇਵਣੀ ਸਜ਼ਾ ਭਾਰੀ ਕ੍ਰੋਧ ਵਿਚ ਬੰਦਾ ਬਲਵਾਨ ਹੋਇਆ
ਜਥੇਦਾਰਾਂ ਨੂੰ ਸਦ ਵਿਖਾਨ ਚਿੱਠੀ ਗੁਰਮਤਾ ਇਹ ਸਾਰਿਆਂ ਆਨ ਹੋਇਆ
ਫੌਜ ਖਾਲਸਾ ਰਹੇ ਤਿਆਰ ਬੈਠੀ ਹੈ ਜਾਪਦਾ ਹੋਰ ਘੁਮਸਾਨ ਹੋਇਆ
ਸਿੰਘ ਹਰ ਥਾਂ ਹੋਇ ਤਿਆਰ ਰਹੇ ਪੂਰਾ ਜੰਗ ਦਾ ਸਾਜ ਸਾਮਾਨ ਹੋਇਆ
ਬੈਠੇ ਸੱਯਦਾਂ ਸਿਰ ਕਰਤਾਰ ਸਿੰਘਾ ਵੇਖੋ ਆਣ ਅਸਵਾਰ ਸ਼ੈਤਾਨ ਹੋਇਆ

ਬੰਦੇ ਬਹਾਦਰ ਨੇ ਸਢੌਰੇ ਦੇ ਅਮੀਰਾਂ ਨੂੰ ਉਹ ਚਿੱਠੀ ਦਿਖਲਾਣੀ

ਬੰਦੇ ਤੁਰਤ ਹੀ ਇਕ ਦੀਵਾਨ ਕਰਕੇ ਸ਼ਹਿਰੀ ਵਾਸੀ ਅਮੀਰ ਬੁਲਾਇ ਸਾਰੇ
ਕੀਹ ਓਹਨਾਂ ਨੂੰ ਵਿਚਲਾ ਭੇਦ ਹੈ ਸੀ ਖੁਸ਼ੀ ਕੱਠੇ ਹੋ ਕੇ ਝੱਟ ਆਇ ਸਾਰੇ
ਬੰਦੇ ਕੱਢਦੇ ਖਤ ਦਿਖਲਾਇਆ ਉਹ ਭੇੜੇ ਵੇਖਦੇ ਸਾਰ ਘਬਰਾਇ ਸਾਰੇ
ਦਸਤਖਤ ਹੈਸਨ ਉਤੇ ਸਾਰਿਆਂ ਦੇ ਡਰ ਪਾਪ ਤੋਂ ਥਰ ਥਰਾਇ ਸਾਰੇ
ਕੀਹ ਹੁਣ ਜਵਾਬ ਸੀ ਪਾਸ ਓਹਨਾਂ ਅੱਖੀਂ ਨੀਵੀਆਂ ਕਰ ਸ਼ਰਮਾਇ ਸਾਰੇ
ਫੇਰਨ ਬੁਲਾਂ ਤੇ ਜੀਭ ਕਰਤਾਰ ਸਿੰਘਾ ਚਿਹਰੇ ਖੁਸ਼ਕ ਹੋ ਕੇ ਕੁਮਲਾਇ ਸਾਰੇ

ਕਤਲ ਗੜ੍ਹੀ

ਬੰਦੇ ਆਖਿਆ ਸੁਣੋ ਓਵਿ ਬੇਈਮਾਨੋਂ ਇਹ ਕੀਹ ਸੀ ਦਗਾ ਕਮਾਨ ਲਗੇ

ਉਤੋਂ ਬਣ ਮਿਠੇ ਦਿਲੋਂ ਵੈਰ ਰਖੇ ਗੁਝਾ ਸਾਨੂੰ ਨੁਕਸਾਨ ਪੁਚਾਨ ਲਗੇ
ਦਿਤਾ ਹੁਕਮ ਦਿਹੋ ਕਰ ਕਤਲ ਸਾਰੇ ਹੁਕਮ ਸੁਣਦੇ ਸਾਰ ਘਿਘਿਆਨ ਲਗੇ
ਕਹਿੰਦੇ ਬਖਸ਼ ਖੁਦਾ ਦੇ ਵਾਸਤੇ ਜੀ ਕੀਤੇ ਆਪਣੇ ਤੇ ਪਛੋਤਾਨ ਲਗੇ
ਬੰਦੇ ਇਕ ਨ ਸੁਣੀ ਤੇ ਕਿਹਾ ਫੜ ਲਓ ਫੜ ਫੜਕੇ ਸਿੰਘ ਕਤਲਾਨ ਲਗੇ
ਬਚਿਆ ਇਕ ਨਾ ਸਾਰੇ ਸੀ ਪਾਰ ਕੀਤੇ ਸੁਣ ਸ਼ਹਿਰ ਵਾਸੀ ਡਰ ਖਾਨ ਲਗੇ
ਕਠੇ ਕਰ ਸਾਰੇ ਓਥੇ ਦੱਬ ਦਿਤੇ ਬਾਕੀ ਤੋਬਾ ਹੀ ਤੋਬ ਸੁਨਾਨ ਲਗੇ
ਓਸੇ ਥਾਂ ਦੇ ਕਈ ਕਰਤਾਰ ਸਿੰਘਾ [੧]ਕਤਲ ਗੜ੍ਹੀ ਕਰ ਲੋਕ ਬੁਲਾਨ ਲਗੇ

ਵਾਕ ਕਵੀ

ਮਾਰੇ ਗਏ ਅਮੀਰ ਸਢੌਰੀਏ ਜਾਂ ਨਾ ਗਰੀਬਾਂ ਨੂੰ ਕਿਸੇ ਸਤਾਇਆ ਜੀ
ਧਮ੍ਹਾਂ ਫੇਰ ਤਾਂ ਬੰਦੇ ਦਾ ਦੇਸ ਉਤੇ ਆਣ ਅਗੇ ਨਾਲੋਂ ਬਹੁਤਾ ਛਾਇਆ ਜੀ
ਲੋਹ ਗੜ੍ਹੀ ਨੂੰ ਬੰਦੇ ਨੇ ਕਾਇਮ ਕਰਕੇ ਦਸਤਾ ਫੌਜ ਦਾ ਓਥੇ ਬੈਠਾਇਆ ਜੀ
ਕੁਝ ਫੌਜ ਸਢੌਰੇ ਤੇ ਰਖ ਕਰਕੇ ਇਰਦ ਗਿਰਦ ਦਾ ਦੇਸ ਦਬਾਇਆ ਜੀ
ਦਿੱਤਾ ਸਿੰਘਾਂ ਨੂੰ ਹੁਕਮ ਤਿਆਰ ਹੋਵੋ ਧਿਆਨ ਅਗਲੇ ਕੰਮਤੇ ਲਾਇਆ ਜੀ
ਛਾਤੀ ਉਤੇ ਸਰਹਿੰਦ ਦਾ ਨਾਮ ਰੜਕੇ ਜਿਸ ਕੰਮ ਦਾ ਬੀੜਾ ਉਠਾਇਆ ਜੀ
ਗੁਰਮਤਾ ਕਰਕੇ ਸਿੰਘ ਚੜ੍ਹ ਪਏ ਖਾਲਸੱਈ ਨਿਸ਼ਾਨ ਝੁਲਾਇਆ ਜੀ
ਖਾਸਾ ਦਲ ਹੋ ਗਿਆ ਕਰਤਾਰ ਸਿੰਘਾ ਦਲ ਜ਼ਾਲਮਾਂ ਦਾ ਬਰ ਬਰਾਇਆ ਜੀ

ਸਢੌਰੇ ਤੋਂ ਕੂਚ ਤੇ ਅਗਲੇ ਦੇਸ਼ ਦੀ ਸੋਧ

ਸਤਿਗੁਰਾਂ ਦੀ ਰਖਕੇ ਆਸ ਭਾਰੀ ਸਿੰਘ ਤਿਆਰ ਹੋ ਕੂਚ ਬੁਲਾਵੰਦੇ ਨੇ
ਮਾਰ ਕੁਟਕੇ ਜ਼ੁਲਮ ਦਾ ਨਾਸ਼ ਕਰਕੇ ਜ਼ਾਲਮ ਖਾਕ ਦੇ ਨਾਲ ਮਿਲਾਵੰਦੇ ਨੇ
ਇਸੇ ਤਰ੍ਹਾਂ ਦੌਰਾ ਕਰਕੇ ਦੇਸ ਅੰਦਰ ਬੇੜੇ ਜ਼ੁਲਮ ਦੇ ਤਈਂ ਰੁੜ੍ਹਾਵੰਦੇ ਨੇ
ਗਊ ਗਰੀਬ ਦੀ ਰੱਖਯਾ ਕਰਨ ਹਰ ਥਾਂ ਜ਼ਿਦੀ ਜ਼ਾਲਮ ਮਾਰ ਮੁਕਾਵੰਦੇ ਨੇ

---

੧ ਪੰਥ ਪ੍ਰਕਾਸ਼ ਵਿਚ ਲਿਖਿਆ ਹੈ ਕਿ ਇਕ ਮਕਾਨ ਸੀ ਜਿਸ ਵਿਚ 'ਬੰਦੇ ਨੇ ਕਹਿਆ, ਜੋ ਪਿਛੋਂ ਜਾ ਵੜੇਗਾ ਸੋ ਬਚ ਰਹੇਗਾ। ਲੋਕ ਦਲੀ ਮਲੀ ਕਰਕੇ ਓਸ ਵਿਚ ਕਠੇ ਹੋ ਕੇ ਜਾ ਵੜੇ, ਜੋ ਪਿਛੋਂ ਸਾਰੇ ਕਤਲ ਕਰ ਦਿਤੇ ਗਏ। ਪਰੰਤੂ ਸ੍ਰ: ਕਰਮ ਜੀ ਲਿਖਦੇ ਹਨ ਕਿ ਉਹ ਸੱਯਦ ਬਦਰ ਦੀਨ ਅਰਥਾਤ ਬੁਧੂ ਸ਼ਾਹ ਦੀ ਹਵੇਲੀ ਸੀ, ਜਿਸਵਿਚ ਲੋਕ ਪਹਿਲਾਂ ਹੀ ਜਾ ਵੜੇ ਸਨ ਕਿ ਏਥੇ ਵੜਿਆਂ ਨੂੰ ਸਿੰਘ ਨਹੀਂ ਸਨ ਮਾਰਨ ਗੇ।

ਜਿਹੜੇ ਆਂਵਦੇ ਸ਼ਰਨ ਉਹ ਬਚ ਜਾਂਦੇ, ਬੁਰੇ ਕੀਤੇ ਦੇ ਫਲ ਨੂੰ ਪਾਂਵਦੇ ਨੇ
ਖੁਸ਼ੀ ਫਿਰਦੇ ਲੋਕ ਗਰੀਬ ਹਰ ਥਾਂ ਬੇਈਮਾਨ ਜ਼ਾਲਮ ਘਬਰਾਵੰਦੇ ਨੇ
ਵਿਚ ਦੇਸ ਸਾਰੇ ਚਰਚਾ ਚੱਲ ਪਈ ਗੀਤ ਬੰਦੇ ਬਹਾਦਰ ਦੇ ਗਾਵੰਦੇ ਨੇ
ਕਹਿੰਦੇ ਲੋਕ ਇਕ ਗੁਰੂ ਦਾ ਸਿੱਖ ਆਇਆ ਸੂਬੇ ਜਿਸ ਪਾਸੋਂ ਭੈ ਖਾਵੰਦੇ ਨੇ
ਬੜੇ ਬੜੇ ਕੀਤੇ ਆਕੜ ਖਾਨ ਸਿਧੇ ਜ਼ਾਲਮ ਡਰਦੇ ਬਰ ਥਰਾਵੰਦੇ ਨੇ
ਵੇਖੋ ਪੰਥ ਦਾ ਫੇਰ ਪ੍ਰਤਾਪ ਵਧਿਆ ਭਲੇ ਲੋਕ ਤਾਂ ਖੁਸ਼ੀ ਮਨਾਵੰਦੇ ਨੇ
ਹਿੰਦੂ ਈਰਖੀ ਤੇ ਮੁਸਲਮਾਨ ਜਿੱਦੀ ਰਾਤ ਦਿਨ ਉਹ ਬੁਰਾ ਤਕਾਵੰਦੇ ਨੇ
ਬਾਕੀ ਰਈਯਤ ਖੁਸ਼ੀ ਮਨਾਇ ਸਾਰੀ ਸਿੰਘ ਜ਼ੁਲਮ ਦੇ ਤਈਂ ਮਿਟਾਵੰਦੇ ਨੇ
ਫੇਰ ਧਰਮ ਦਾ ਹੋਇਗਾ ਰਾਜ ਭਾਈ ਬੈਠ ਬੈਠ ਕੇ ਲੋਕ ਸੁਨਾਵੰਦੇ ਨੇ
ਹਾਕਮ ਕਰਨਗੇ ਕਿਸੇ ਨੂੰ ਤੰਗ ਨਹੀਂ ਲੋਕ ਖੁਸ਼ੀਆਂ ਬਹੁਤ ਜਤਾਵੰਦੇ ਨੇ
ਫਿਕਰ ਸੂਬਿਆਂ ਹਾਕਮਾਂ ਤਈਂ ਪਿਆ ਉਹ ਥਾਂ ਥਾਂ ਦਿਲ ਡੁਲਾਵੰਦੇ ਨੇ
ਦੇਸ ਝੁਕ ਪਿਆ ਬੰਦੇ ਵਲ ਸਾਰਾ ਹਿੰਦੂ ਘਿਉ ਦੇ ਦੀਵੇ ਜਗਾਵੰਦੇ ਨੇ
ਸੋਗ ਜ਼ਾਲਮਾਂ ਦੀ ਘਰੀਂ ਪੈ ਰਿਹਾ ਜੀ ਡਰਦੇ ਰਾਤ ਨੂੰ ਅੱਖ ਨਾ ਲਾਵੰਦੇ ਨੇ
ਰੌਲਾ ਮਚਿਆ ਆਣ ਕਰਤਾਰ ਸਿੰਘਾ ਵੇਖ ਵੇਖ ਹਾਕਮ ਘਬਰਾਵੰਦੇ ਨੇ

ਵਜ਼ੀਦ ਖਾਂ ਸੂਬਾ ਸਰਹੰਦ

ਜਿਉਂ ਜਿਉਂ ਹੋਵਦੀ ਸਿੰਘਾਂ ਨੂੰ ਕਾਮਯਾਬੀ ਤਿਵੇਂ ਤਿਵੇਂ ਸੂਬਾ ਘਬਰਾਇ ਰਿਹਾ
ਜਿਧਰ ਸਿੰਘ ਪੈਂਦੇ ਫਤ੍ਹੇ ਕਰ ਲੈਂਦੇ ਵੱਡਾ ਦੇਸ ਉਤੇ ਧਮੂੰਾਂ ਛਾਇ ਰਿਹਾ
ਜਾਨ ਸੁਕਦੀ ਜਾਇ ਵਜ਼ੀਦ ਖਾਂ ਦੀ ਕੀਤੇ ਪਾਪ ਦਾ ਡਰ ਡਰਾਇ ਰਿਹਾ
ਦਲ ਸਿੰਘਾਂ ਦਾ ਜਾਂਵਦਾ ਬੜਾ ਵਧਦਾ ਬੰਦਾ ਸਾਜ ਸਾਮਾਨ ਵਧਾਇ ਰਿਹਾ
ਮੇਰੇ ਸਿਰ ਤੇ ਕੱਠ ਇਹ ਹੋ ਰਿਹਾ ਹੈ ਨਾ ਉਮੈਦ ਹੋ ਹੌਂਸਲਾ ਢਾਇ ਰਿਹਾ
ਕੀਤਾ ਆਪਣਾ ਆਪ ਕਰਤਾਰ ਸਿੰਘਾ ਵੈਰੀ ਬਣ ਸੂਬੇ ਤਾਈਂ ਖਾਇ ਰਿਹਾ

[1]ਛੱਤ ਬਨੂੜ ਦੇ ਹਿੰਦੂਆਂ ਦੀ ਪੁਕਾਰ

ਨੇੜੇ ਛੱਤ ਬਾਨੂੜ ਦੇ ਸਿੰਘ ਗਏ ਹਿੰਦੂ ਆਨ ਕੇ ਬਹੁਤ ਪੁਕਾਰ ਕਰਦੇ

---

[1]ਇਹ ਦੋਇ ਸਰਹਿੰਦ ਦੇ ਪ੍ਰਗਣੇ ਸਨ।

ਕਰੋ ਰੱਖਯਾ ਅਸਾਂ ਦੀ ਖਾਲਸਾ ਜੀ ਮੁਸਲਮਾਨ ਨੇ ਸਾਨੂੰ ਲਾਚਾਰ ਕਰਦੇ
ਡਾਢੇ ਤੰਗਅਸੀਂ ਸਾਡੀਵਾਹ ਕੋਈਨਾ ਕਾਜ਼ੀਨਾਲ ਸਾਡੇ ਮਜ਼ਬੀ ਖਾਰ ਕਰਦੇ
ਬਹੂ ਬੇਟੀਆਂ ਸਾਡੀਆਂ ਛਡਦੇ ਨਹੀਂ ਖਾਨ ਸਾਡੇ ਉਤੇ ਜ਼ੁਲਮ ਭਾਰ ਕਰਦੇ
ਗਊਆਂ ਮਾਰਦੇ ਸਾਡਿਆਂ ਘਰਾਂ ਅਗੇ ਜੇ ਬੋਲੀਏ ਤਾਂ ਲੁਟ ਮਾਰ ਕਰਦੇ
ਸਾਨੂੰ ਗੁਰਾਂ ਦੇ ਵਾਸਤੇ ਰਖ ਲਵੋ ਰੋਇ ਰੋਇ ਸਾਰੇ ਗਿਰੀ ਆਜ਼ਾਰ ਕਰਦੇ
ਦੁਖ ਹਿੰਦੂਆਂ ਦੇ ਸੁਣ ਖਾਲਸਾ ਜੀ ਓਸ ਸ਼ਹਿਰ ਦੇ ਵਲ ਮੁਹਾਰ ਕਰਦੇ
ਭਾਰੀ ਚੜ੍ਹਿਆ ਦਲ ਕਰਤਾਰ ਸਿੰਘਾ ਹੱਲਾ ਬੋਲ ਕੇ ਤੇਜ਼ ਰਫਤਾਰ ਕਰਦੇ

ਛਤ ਬਾਨੂੜ ਨੂੰ ਸਿੰਘਾਂ ਤੇ ਫਤੇ ਕਰਕੇ

ਮਹਾਂ ਬਲੀ ਭਾਰਾ ਜਿਦਾ ਨਾਮ ਬੰਦਾ ਫੌਜ ਖਾਲਸੇ ਦਾ ਸਰਦਾਰ ਹੋਇਆ
ਧੌਂਸਾ ਮਾਰ ਕੇ ਚੜ੍ਹਿਆ ਬਲੀ ਯੋਧਾ ਧੂੜਾਂ ਉਡੀਆਂ ਗਰਦ ਗੁਬਾਰ ਹੋਇਆ
ਫੌਜ ਪੰਜ [2]ਹਜ਼ਾਰ ਤੋਂ ਵਧ ਹੈਸੀ ਭਾਰੀ ਲਸ਼ਕਰ ਬੜਾ ਜਰਾਰ ਹੋਇਆ
ਝਟ ਛੱਤ ਨੂੰ ਜਾਇ ਕੇ ਘੇਰ ਲਿਆ ਆ ਖੂਨ ਦਾ ਗਰਮ ਬਾਜ਼ਾਰ ਹੋਇਆ
ਹੱਥ ਚੁਕਿਆ ਜਿਸ ਨੇ ਆਣ ਅਗੇ ਓਹੋ ਧਾਰ ਤਲਵਾਰ ਦੀ ਪਾਰ ਹੋਇਆ
ਜਿਧਾ ਜਿਧਾ ਪਤਾ ਦਿੱਤਾ ਹਿੰਦੂਆਂ ਨੇ ਇਹ ਬੜਾ ਜ਼ਾਲਮ ਖੂਨਖਾਰ ਹੋਇਆ
ਓਹੋ ਭੇਟ ਤਲਵਾਰ ਦੀ ਹੋਇ ਗਿਆ ਖੂਨੋ ਖੂਨ ਹੀ ਗਲੀ ਬਾਜ਼ਾਰ ਹੋਇਆ
ਬੁਰਾ ਫੇਰ ਬਨੂੜ ਦਾ ਹਾਲ ਕੀਤਾ ਸ਼ਹਿਰ ਵਸਦਾ ਆਣ ਉਜਾਰ ਹੋਇਆ
ਸਿੰਘਾਂ ਮਾਰ ਕੀਤੀ ਅਹੀਂ ਜਾਲਮਾਂ ਤੇ ਜ਼ੁਲਮ ਜਾਲਮਾਂ ਸਨੈ ਉਡਾਰ ਹੋਇਆ
ਮੁਸਲਮਾਨ ਪੈਰੀਂ ਪਏ ਹਿੰਦੂਆਂ ਦੀ ਤੋਬਾ ਤੋਬ ਕਰਦੇ ਹਾਹਾਕਾਰ ਹੋਇਆ
ਸਾਨੂੰ ਬਖਸ਼ ਲੈ ਛੋੜਾਂਗੇ ਫੇਰ ਨਾਹੀਂ ਦੁਖ ਕੀਤੀਆਂ ਦਾ ਸਾਨੂੰ ਭਾਰ ਹੋਇਆ
ਹਿੰਦੂ ਨਾਲ ਲੇ ਬੰਦੇ ਦੇ ਪਾਸਆਏ ਬਖਸ਼ੋ ਖਾਲਸਾ ਬਖਸ਼ਨੇ ਹਾਰ ਹੋਇਆ
ਬੰਦੇ ਆਖਿਆ ਅਗੇ ਤੋਂ ਕਰੋ ਤੋਬਾ ਬੜਾ ਤੁਸਾਂ ਦੇ ਪਾਸੋਂ ਵਿਗਾਰ ਹੋਇਆ
ਅਸੀਂ ਜ਼ੁਲਮ ਨਾ ਕਰਾਂਗੇ ਕਿਸੇ ਉਤੇ ਵਿਚ ਸ਼ਾਹਿਦ ਰੱਬ ਗੁਫਾਰ ਹੋਇਆ
ਤੋਬਾ ਮੁਸਲਮਾਨਾਂ ਕੀਤੀ ਨਕ ਰਗੜੇ ਤਦ ਮਸਾ ਜਿਹੇ ਛੁਟਕਾਰ ਹੋਇਆ
ਕਤਲ ਬੰਦ ਕੀਤੀ ਕਰਤਾਰਸਿੰਘਾ ਡੇਰਾ ਖਾਲਸੇਦਾ ਸ਼ਹਿਰੋਂ ਬਾਹਰ ਹੋਇਆ

---

੨ ਇਹ ਗਿਣਤੀ ਲੁਟੇਰਿਆਂ ਨੂੰ ਪਾਕੇ ਸੀ।

### ਸਰਹਿੰਦ ਤੇ ਚੜ੍ਹਾਈ ਦੀਆਂ ਸਲਾਹਾਂ ਤੇ ਫੌਜ ਦੀ ਤਿਆਰੀ

ਫਤੇ ਫੇਰ ਬਾਨੂੜ ਭੀ ਹੋ ਗਿਆ ਮਾਲ ਬਹੁਤ ਸਾਰਾ ਹੱਥ ਆਵੰਦਾ ਏ
ਸਿੰਘਾਂ ਬੈਠ ਕੀਤਾ ਗੁਰਮਤਾ ਭਾਰਾ ਹੁਣ ਖਾਲਸਾ ਜੀ ਕੀਹ ਭਾਵੰਦਾ ਏ
ਬੰਦੇ ਆਖਿਆ ਮੈਨੂੰ ਤਾਂ ਵਾਕਫੀ ਨਹੀਂ ਮੰਨਾਂ ਸੋ ਜੋ ਪੰਥ ਫੁਰਮਾਵੰਦਾ ਏ
ਜਥੇਦਾਰਾਂ ਕਹਿਆ ਸੁਣੋ ਸਿੰਘ ਸਾਹਿਬ ਵੇਲਾ ਬੀਤਦਾ ਹਥਾਂ ਤੋਂ ਜਾਵੰਦਾ ਏ
ਪੰਥ ਵਲ ਸਰਹੰਦ ਚੜ੍ਹਾਈ ਕਰੇ ਸਮਾਂ ਇਹ ਪਿਆ ਜਤਲਾਵੰਦਾ ਏ
ਜਿੰਨੀ ਦੇਰ ਲਗੇ ਸੂਬਾ ਆਪਣੇ ਥਾਂ ਪਿਆ ਜੰਗੀ ਸਾਮਾਨ ਵਧਾਵੰਦਾ ਏ
ਖਬਰਾਂ ਆਉਂਦੀਆਂ ਰੋਜ਼ ਸਰਹਿੰਦ ਵਿਚੋਂ ਸੂਬਾ ਮੱਦਦਾਂ ਪਿਆ ਬੁਲਾਵੰਦਾ ਏ
ਓਹਨੂੰ ਖਾਲਸਾ ਦੇਵੇ ਨਾ ਵਕਤ ਏਨਾਂ ਮਤਾਂ ਕੰਮ ਔਖਾ ਬਣ ਜਾਵੰਦਾ ਏ
ਦੂਜਾ ਵੰਡ ਕਰੋ ਹੁਣ ਜਥਿਆਂ ਦੀ ਜਥੇਬੰਦੀ ਦਾ ਕਾਜ ਸੁਹਾਵੰਦਾ ਏ
ਕੰਮ ਵੰਡ ਦਿਹੋ ਵਖੋ ਵੱਖ ਸਾਰੇ ਮਿਲ ਰੋਭਾ ਨੁਕਸਾਨ ਪੁਚਾਵੰਦਾ ਏ
ਜਦੋਂ ਕੰਮ ਸਪੁਰਦ ਹੋ ਜਾਇ ਜਿਸਦੇ ਖੁਸ਼ੀ ਨਾਲ ਉਹ ਫੇਰ ਨਿਭਾਵੰਦਾ ਏ
ਏਸ ਗੱਲ ਦੇ ਤਈਂ ਕਰਤਾਰ ਸਿੰਘਾ ਬੰਦਾ ਸੁਣ ਕੇ ਬੜਾ ਸਲਾਹਵੰਦਾ ਏ

### ਸਿੰਘਾਂ ਦਾ ਦੀਵਾਨ ਤੇ ਕੰਮਾਂ ਦੀ ਵੰਡ

ਸਿੰਘਾਂ ਬੈਠਕੇ ਬੜਾ ਦੀਵਾਨ ਕੀਤਾ ਜਥੇਦਾਰਾਂ ਨੂੰ ਸੋਧ ਸੁਧਾਇਆ ਜੀ
ਫੇਰ ਪੰਥ ਦੀ ਖੁੱਲ੍ਹੀ ਸਲਾਹ ਲੈ ਕੇ ਵਖੋ ਵੱਖਰਾ ਕੰਮ ਸੌਂਪਾਇਆ ਜੀ
ਸਾਰੇ ਖ਼ਾਲਸੇ ਦਾ ਜਥੇਦਾਰ ਵੱਡਾ ਗੁਰਾਂ ਬੰਦੇ ਦੇ ਤਈਂ ਬਨਾਇਆ ਜੀ
ਬਾਕੀ ਚੋਣ ਕੀਤੀ ਸਿੰਘਾਂ ਆਪ ਹੱਥੀਂ ਗੁਣਾਂ ਔਗੁਣਾਂ ਦੇਖ ਦਿਖਾਇਆ ਜੀ
ਕਾਹਨਸਿੰਘ ਬਿਨੋਦ ਸਿੰਘ ਦੋਇ ਬਾਵੇ ਜੰਗੀ ਅਫਸਰ ਵਡੇ, ਸੁਨਾਇਆ ਜੀ
ਭਾਈ ਭਗਤੂ ਕਾ ਫਤ੍ਹੇ ਸਿੰਘ ਬਲੀ ਫੌਜਦਾਰ ਉਹ ਚੁਣ ਠਹਿਰਾਇਆ ਜੀ
ਸਾਰੀ ਨਕਦੀ ਸਾਜ ਸਾਮਾਨ ਭਾਰਾ ਬਾਜ ਸਿੰਘ ਦੇ ਤਈਂ ਸੌਂ ਪਾਇਆ ਜੀ
ਹੋਰ ਮਾਲ ਅਸਬਾਬ ਜੋ ਜੰਗ ਦਾ ਸੀ ਰਾਮ ਸਿੰਘ ਸਪੁਰਦ ਕਰਾਇਆ ਜੀ
ਗਰਜਾਸਿੰਘ ਬਿਜਾਸਿੰਘ [1]ਆਲੀਮਾਲੀਜਥਾਇਕਇਕਇਨ੍ਹਾਂ ਦਵਾਇਆ ਜੀ

---

੧ਆਲੀ ਸਿੰਘ ਤੇ ਮਾਲੀ ਸਿੰਘ ਸਲੌਦੀ ਵਾਲੇ।

ਬਾਜ ਸਿੰਘ ਹਜ਼ੂਰ ਸਿੰਘ ਦੋਹਾਂ ਤਈਂ ਸੀ ਅੰਮ੍ਰਿਤ ਛਕਾਨ ਤੇ ਲਾਇਆ ਜੀ
ਅੰਮ੍ਰਿਤਤਿਆਰ ਕਰਾਉਂਦੇ ਜਥੇ ਪਾਸੋਂ ਦੋਨੋਂ ਵਕਤ ਇਹਕੰਮ ਚਲਾਇਆ ਜੀ
ਜੋ ਆਉਂਦਾ ਓਹਨੂੰ ਛਕਾ ਦੇਂਦੇ ਗੱਫਾ ਬੜਾ ਖੁੱਲਾ ਵਰਤਾਇਆ ਜੀ
ਜ਼ਾਤ ਪਾਤ ਦਾ ਭਿੰਨ ਨ ਭੇਦ ਕੋਈ ਸਾਂਝੀਵਾਲ ਸਭ ਜੱਗ ਗਿਣਾਇਆ ਜੀ
ਪੰਥ ਵਧਨ ਲਗਾ ਦਿਨੋਂ ਦਿਨ ਭਾਰਾ ਆਣ ਗੁਰੂ ਪ੍ਰਤਾਪ ਵਧਾਇਆ ਜੀ
ਲੋਕ ਸੈਂਕੜੇ ਆ ਆ ਨਿੱਤ ਮਿਲਦੇ ਸੰਸਾ ਭਰਮ ਤੇ ਫ਼ਿਕਰ ਨਸਾਇਆ ਜੀ
ਹਾਲਾ ਫੌਜ ਦੀ ਇਸ ਤਰ੍ਹਾਂ ਵੰਡ ਕੀਤੀ ਅਗੇ ਹੋਇ ਕਰਤਾਰ ਜੋ ਭਾਇਆ ਜੀ
ਸਭ ਸਾਜ਼ ਸਮਾਨ ਤਿਆਰ ਕੀਤੇ ਬੜਾ ਜੰਗ ਦਾ ਸਾਜ ਸਜਾਇਆ ਜੀ
ਲੈਣੀ ਮਾਰ ਸਰਹਿੰਦ ਕਰਤਾਰ ਸਿੰਘਾ ਪੰਥ ਬੜਾ ਭਾਰਾ ਬੀੜਾ ਚਾਇਆ ਜੀ

ਜੰਗ ਦਾ ਐਲਾਨ ਅਰਥਾਤ ਸਰਹਿੰਦ ਤੇ ਚੜ੍ਹਾਈ ਦਾ ਦਿਨ ਮਿਥਕੇ ਸਿੰਘਾਂ ਨੇ ਦੇਸ ਵਿਚ ਖਬਰ ਕਰਨੀ

ਕੁਝ ਦੂਰ ਸਰਹਿੰਦ ਤੌਂ ਬੈਠ ਕਰ ਕੇ ਬੰਦੇ ਜੰਗ ਦਾ ਭਾਰੀ ਐਲਾਨ ਕੀਤਾ
ਪਿੰਡਾਂ ਪਿੰਡਾਂ ਦੇ ਵਿਚ ਫਿਰਾਇ ਡੌਂਡੀ ਸਾਰੇ ਪੰਥ ਦੇ ਤਈਂ ਸੁਨਾਨ ਕੀਤਾ
ਮਾਝੇ ਮਾਲਵੇ ਦੇ ਵਿਚ ਫਿਰ ਗਏ ਮੈਨ ਦਵਾਬ ਦਵਾਬ ਲੰਮੇ ਜਾਨ ਕੀਤਾ
ਕੰਢੀ ਬੇਟ ਰਿਆੜਕੀ ਵਿਚ ਬਾਂਗਰ ਵਿਚ ਦੜਪ ਪਹਾੜ ਅੱਯਾਨ ਕੀਤਾ
ਮੁੱਦਾ ਗੱਲ ਕੀਹ ਇਕਸੇ ਦਿਨ ਅੰਦਰ ਸਾਰੇ ਪੰਥ ਦੇ ਤਈਂ ਜਗਾਨ ਕੀਤਾ
ਫਿਰਿਆ ਇਉਂ ਹੋਕਾ ਕਰਤਾਰ ਸਿੰਘਾ ਫਿਰ ਕਾਸਦਾਂ ਸਾਰੇ ਬਿਆਨ ਕੀਤਾ

ਪੰਥ ਨੂੰ ਚਿਤਾਵਨੀ

ਜੇਠ [1]ਚੌਦਸ ਦਾ ਗਿਆ ਦਿਨ ਮਿਥਿਆ ਭਾਰੀ ਸਿੰਘਾਂਨੇਜੰਗ ਮਚਾਵਨਾ ਏਂ
ਗੁਰੂ ਪੰਥ ਨੇ ਚੜ ਸਰਹਿੰਦ ਉਤੇ ਸਤਿਗੁਰਾਂ ਦਾ ਹੁਕਮ ਬਜਾਵਨਾ ਏਂ
ਲੈਣਾ ਬਦਲਾ ਹੈ ਸਾਹਿਬਜ਼ਾਦਿਆਂ ਦਾਓਹਨੂੰ ਕੀਤੇ ਦਾ ਫਲ ਭੁਗਤਾਵਨਾ ਏਂ
ਵਿਚ ਮਾਰ ਮੈਦਾਨ ਵਜੀਦ ਖਾਂ ਨੂੰ ਕਾਫਰ ਕਰਕੇ ਦੋਜ਼ਖੀ ਪਾਵਨਾ ਏਂ
ਇੱਟ ਇੱਟ ਸਰਹਿੰਦ ਦੀ ਕਰ ਦੇਣੀ ਗੁਰੂ ਮਾਰੀ ਤੇ ਹਲ ਚਲਾਵਨਾ ਏਂ

---

੧ਜੇਠ ਸੁਦੀ ਚੌਦਸ।

ਮਾਰ ਜ਼ਾਲਮਾਂ ਨੂੰ ਜ਼ੁਲਮ ਦੂਰ ਕਰਨਾ ਝੰਡਾ ਧਰਮ ਦਾ ਜੱਗ ਝੁਲਾਵਨਾ ਏਂ
ਬੇਗੁਨਾਹ ਬੱਚੇ ਜਿਥੇ ਕਤਲ ਹੋਏ ਉਹ ਥਾਂ ਖ਼ੂਨ ਦੇ ਨਾਲ ਧੁਲਾਵਨਾ ਏਂ
ਏਸ ਸੂਬੇ ਗੁਰਾਂ ਨਾਲ ਦਗੇ ਕੀਤੇ ਤੁਖਮ ਏਸ ਦਾ ਮਾਰ ਗੁਵਾਵਨਾ ਏਂ
ਆਓ ਖਾਲਸਾ ਜੀ ਲਾਹੋ ਭਾਰ ਸਿਰ ਤੋਂ ਸਚੇ ਗੁਰਾਂ ਦਾ ਇਹੋ ਫੁਰਮਾਵਨਾ ਏਂ
ਗੁਰੂ ਮਾਰੀ ਸਰਹਿੰਦ ਬਰਬਾਦ ਕਰਨੀ ਤੇ ਵਜੀਦੇ ਨੂੰ ਮਾਰ ਮੁਕਾਵਨਾ ਏਂ
ਅੱਜ ਅੱਠਵੇਂ ਦਿਨ ਨੂੰ ਪੰਥ ਚੜ੍ਹਨਾ ਧਾਵਾ ਉਤੇ ਸਰਹਿੰਦ ਬੁਲਾਵਨਾ ਏਂ
ਜਿਨ੍ਹਾਂ ਲੈਣੀਆਂ ਖੁਸ਼ੀਆਂ ਸਤਿਗੁਰਾਂ ਤੋਂ ਸੁਰਖਰੂ ਹੋ ਕੇ ਅਗੇ ਜਾਵਨਾ ਏਂ
ਉਹ ਪੰਥ ਦਾ ਮੰਨ ਕੇ ਹੁਕਮ ਆਵਣ ਦਿਨ ਸੱਤਵਾਂ ਨਹੀਂ ਲੰਘਾਵਨਾ ਏਂ
ਧਰਮ ਯੁੱਧ ਹੈ ਹੋਣਾ ਕਰਤਾਰ ਸਿੰਘਾ ਪਾਪ ਧਰਤ ਤੋਂ ਦੂਰ ਨਸਾਵਨਾ ਏਂ

### ਸਿੰਘਾਂ ਦੀਆਂ ਵਹੀਰਾਂ

ਸਿੰਘ ਅਗੇ ਕਚੀਚੀਆਂ ਖਾ ਰਹੇ ਸਨ ਸੱਦਾ ਸੁਣ ਕੇ ਹੋ ਤਿਆਰ ਚਲੇ
ਕਿਸੇ ਖਰਚ ਲਿਆ ਕਿਸੇ ਨਹੀਂ ਲਿਆ ਰੱਖ ਆਸਰਾ ਗੁਰੂ ਕਰਤਾਰ ਚਲੇ
ਚਾਉ ਸਭ ਨੂੰ ਧਰਮ ਸ਼ਹੀਦੀਆਂ ਦਾ ਕੰਮਾਂ ਧੰਧਿਆਂ ਤਈਂ ਵਿਸਾਰ ਚਲੇ
ਬੁੱਢੇ ਮਰਦ ਜਵਾਨ ਫਿਰ ਉੱਠ ਟੁਰੇ ਲਾਹੁਣ ਗੁਰਾਂ ਦਾ ਸਿਰੋਂ ਹੁਦਾਰ ਚਲੇ
ਕਿਸੇ ਛਵੀ ਤੇ ਲਿਆ ਗੰਡਾਸਾ ਕਿਸੇ ਕਹੀ ਲੈ ਬੰਦੂਕ ਤਲਵਾਰ ਚਲੇ
ਪਿੰਡੀਂ ਦੇਣ ਹੋਕਾ ਚਲੋ ਪੁਰਬ ਲੱਗਾ ਰਲ ਮਿਲ ਕਠੇ ਹੋਕੇ ਯਾਰ ਚਲੇ
ਅਗੇ ਰੋਕ ਲਏ ਰਸਤੇ ਹਾਕਮਾਂ ਨੇ ਹੁਣ ਹਾਕਮ ਭੀ ਦਿਲੋਂ ਹਾਰ ਚਲੇ
ਰੋਕ ਪਾਈ ਨ ਕਿਸੇ ਨੇ ਹੋ ਅਗੇ ਸਿੰਘ ਪੈਦਲ, ਤੇ ਅਸਵਾਰ ਚਲੇ
ਧੰਨ ਮਰਦ ਉਹ ਸਿਦਕ ਦੇ ਪੁਤਲੇ ਸਨ ਬੱਧੇ ਸਿੱਖੀ ਦੇ ਵਿਚ ਪਿਆਰ ਚਲੇ
ਲੱਗਾ ਜਿਸ ਤਰਾਂ ਦਾਉ ਕਰਤਾਰ ਸਿੰਘਾ ਸਿੰਘ ਦੂਰੋਂ ਦੂਰੋਂ ਪੰਧ ਮਾਰ ਚਲੇ

### ਮਾਝੇ ਦੇ ਦਲ ਨੇ ਕੀਰਤ ਪੁਰੋਂ ਚੜ੍ਹਾਈ ਕਰਨੀ

ਸਿੰਘ ਮਾਝੇ ਦੇ ਰੁਕੇ ਸਨ ਚਿਰਾਂ ਦੇ ਜੀ ਡੇਰੇ ਬੈਠੇ ਉਡੀਕ ਵਿਚ ਲਾ ਕਰਕੇ
ਬੰਦੇ ਖਬਰ ਭੇਜੀ ਓਹਨਾਂ ਵਲ ਪਹਿਲਾਂ ਆਉ ਝਬਦੇ ਕਦਮ ਉਠਾ ਕਰਕੇ
ਦਿਨ ਅੱਠਵੇਂ ਧਾਵਾ ਸਰਹਿੰਦ ਤੇ ਹੈ ਆਉ ਤਲੀ ਤੇ ਸੀਸ ਟਿਕਾ ਕਰਕੇ

ਖਬਰ ਸੁਣਦਿਆਂ ਸਿੰਘਾਂ ਨੂੰ ਚੜ੍ਹ ਗਏ ਟੁਰ ਪਏ ਅਰਦਾਸੇ ਸੁਧਾ ਕਰਕੇ
ਸਿੰਘ ਦੋ ਹਜ਼ਾਰ ਤੋਂ ਵਧ ਹੀ ਸਨ ਚਲੇ ਹੌਂਸਲੇ ਬੜੇ ਵਧਾ ਕਰਕੇ
ਓਧਰ ਸੂਬੇ ਨੇ ਭੀ ਕਰਤਾਰ ਸਿੰਘਾ ਰਸਤਾ ਰੋਕਿਆ ਫੌਜ ਚੜ੍ਹਾ ਕਰਕੇ

[1]ਮਲੇਰ ਕੋਟਲੇ ਵਾਲੇ ਖ਼ਾਨਾਂ ਨੇ ਰੋਪੜ ਦੇ ਪਾਸ ਮਝੈਲਾਂ ਸਿੰਘਾਂ ਨੂੰ ਰੋਕ ਲੈਣਾ

ਏਧਰ ਸਿੰਘ ਤਿਆਰੀਆਂ ਕਰ ਟੁਰੇ ਓਧਰ ਸੂਬੇ ਨੇ ਫਿਕਰ ਦੁੜਾਇਆ ਜੀ
ਬੰਦੇ ਨਾਲ ਨਾ ਮਿਲਨ ਮਝੈਲ ਜਿਵੇਂ ਹੀਲਾ ਝਬਦੇ ਓਸ ਬਨਾਇਆ ਜੀ
ਉਹ ਮਝੈਲਾਂ ਦੇ ਹੱਥਾਂ ਨੂੰ ਜਾਣਦਾ ਸੀ ਸਮਾਂ ਜੰਗ ਦੇ ਵਿਚ ਬਿਤਾਇਆ ਜੀ
ਕਈ ਵਾਰ ਅਨੰਦ ਪੁਰ ਵੇਖ ਚੁਕਾ ਹੈਸੀ ਜ਼ੋਰ ਅਗੇ ਅਜ਼ਮਾਇਆ ਜੀ
ਮੁਕਤਸਰ ਜਾਕੇ ਨਾਲ ਚਾਲੀ ਸਿੰਘਾਂ ਵੇਖੇ ਹਥ ਸਨ, ਜੰਗ ਮਚਾਇਆ ਜੀ
ਉਹ ਸੀ ਜਾਣਦਾ ਇਨ੍ਹਾਂ ਦੇ ਖੂਨ ਤਾਈਂ ਸੂਬੇ ਰੋਕਣਾ ਇਨ੍ਹਾਂ ਨੂੰ ਚਾਹਿਆ ਜੀ
ਫੌਜ ਪੰਜ ਹਜ਼ਾਰ ਤਿਆਰ ਕਰਕੇ ਸੀ ਮਲੇਰੀਆਂ ਤਈਂ ਚੜ੍ਹਾਇਆ ਜੀ
ਗੱਡੇ ਰਸਦਾਂ ਦੇ ਨਾਲ ਤੋਰ ਦਿਤੇ ਤੋਪ ਖਾਨਾ ਭੀ ਨਾਲ ਚਲਾਇਆ ਜੀ
[2]ਆਗੂ ਸ਼ੇਰ ਮੁਹੰਮਦ ਤਈਂ ਕੀਤਾ ਖ੍ਵਾਜਾ ਖਿਜਰ ਭੀ ਨਾਲ ਰਲਾਇਆ ਜੀ
ਫੌਜ ਦੇਇ ਕੇ ਖ਼ਾਨ ਮਲੇਰੀਆਂ ਨੂੰ ਅੱਗਾ ਰੋਕਣੇ ਲਈ ਦੁੜਾਇਆ ਜੀ
ਮਾਰੋ ਮਾਰ ਸਰਹਿੰਦ ਤੋਂ ਕਰ ਚਲੇ ਰੋਪੜ ਮੋਰਚਾ ਜਾਇ ਜਮਾਇਆ ਜੀ
ਸਿੰਘ ਨੇੜੇ ਆ ਢੁੱਕੇ ਕਰਤਾਰ ਸਿੰਘਾ ਤੋੜਾ ਤੋਪਾਂ ਦਾ ਚਾਇ ਧੁਖਾਇਆ ਜੀ

ਰੋਪੜ ਦੇ ਪਾਸ ਭਾਰੀ ਜੰਗ

ਓਧਰ ਸਿੰਘ ਏਧਰ ਮੁਸਲਮਾਨ ਡਟੇ ਦੀਨ ਮਜ਼ਬ ਦਾ ਜੰਗ ਮਚਾਵੰਦੇ ਨੇ
ਸਿੰਘਾਂ ਪਾਸ ਨਾ ਕੋਈ ਸਾਮਾਨ ਜੰਗੀ ਸ੍ਰੀ ਸਾਹਿਬ ਦੀ ਆਸ ਰਖਾਵੰਦੇ ਨੇ
ਖਾਨਾਂ ਤੋਪਖਾਨਾਂ ਅਗੇ ਡਾਹ ਦਿੱਤਾ ਗੋਲੇ ਮਾਰ ਕੇ ਧਰਤ ਕੰਬਾਵੰਦੇ ਨੇ
ਤੋਪਾਂ ਰੋਕ ਲਏ ਸਿੰਘ ਅਗਾਂ ਆਉਣੋਂ ਗੋਲੇ ਭੰਨਦੇ ਹੱਡਾਂ ਨੂੰ ਜਾਵੰਦੇ ਨੇ
ਪੇਸ਼ ਜਾਵੰਦੀ ਸਿੰਘਾਂ ਦੀ ਕੋਈ ਨਾ ਸੀ ਦਿਲਾਂ ਵਿਚ ਕਚੀਚੀਆਂ ਖਾਵੰਦੇ ਨੇ

---

੧ ਮਲੇਰ ਕੋਟਲਾ, ਸਰਕਾਰ ਸਰਹਿੰਦ ਦੇ ਮਤੈਹਿਤ ਸੀ।

੨ ਇਨ੍ਹਾਂ ਦੇ ਨਾਲ ਕਿੜੀ ਵਾਲੇ ਤੇ ਬਹਿਲੋਲ ਪੁਰ ਵਾਲੇ ਪਠਾਨ ਭੀ ਰਲ ਗਏ ਸਨ। ਸ਼ੇਰ ਮੁਹੰਮਦ ਦੇ ਚਾਚੇ ਦੇ ਪੁਤਰ ਖਾਂ ਵਲੀ ਮੁਹੰਮਦ ਭੀ ਨਾਲ ਸਨ।

ਸਿੰਘਾਂ ਸੋਚਕੇ ਇਹ ਗੁਰਮਤਾ ਕੀਤਾ ਗੋਲੇ ਤੋਪ ਨੁਕਸਾਨ ਪੁਚਾਵੰਦੇ ਨੇ
ਹੱਲਾ ਕਰਕੇ ਖਾਲਸਾ ਗਲ ਪਵੇ ਤੇਗਾਂ ਸੂਤ ਲਓ ਬਣਤ ਬਣਾਵੰਦੇ ਨੇ
ਆਖਰ ਬੋਲ ਹੱਲਾ ਸਿੰਘ ਗਲ ਪੈ ਗਏ ਹਥੋ ਹੱਥੀ ਦਾ ਜੰਗ ਮਚਾਵੰਦੇ ਨੇ
ਕਟਾ ਵੱਢ ਦੁਪਾਸਿਓਂ ਸ਼ੁਰੂ ਹੋਈ ਸੱਥਰ ਪਲਾਂ ਦੇ ਵਿਚ ਵਿਛਾਵੰਦੇ ਨੇ
ਸਾਂਗਾਂ ਬਰਛੀਆਂ ਤੇਗਾਂ ਦੇ ਵਾਰ ਹੁੰਦੇ ਚੰਡੀ ਰੋਹ ਦੇ ਨਾਲ ਖੜਕਾਵੰਦੇ ਨੇ
ਖਟਾ ਖਟ ਢਾਲਾਂ ਉਤੇ ਪੈਣ ਤੇਗਾਂ ਜਿਵੇਂ ਘਾੜ ਠਠਿਆਰ ਘੜਾਵੰਦੇ ਨੇ
ਐਲੀ ਐਲੀ ਦੀ ਓਧਰੋਂ ਵਾਜ ਆਵੇ ਸਿੰਘ ਫਤ੍ਹੇ ਦੀ ਗੂੰਜ ਗੂੰਜਾਵੰਦੇ ਨੇ
ਜੁੱਟੇ ਸੂਰਮੇਂ ਰੋਹ ਦੇ ਵਿਚ ਮਤੇ ਆਪੋ ਆਪਣੇ ਹੁਨਰ ਦਿਖਾਵੰਦੇ ਨੇ
ਕਿਤੇ ਚਲਦੀ ਤੇਗ ਦੁਪਾਸਿਆਂ ਤੋਂ ਕਿਤੇ ਨੇਜਿਆਂ ਵਾਰ ਚਲਾਵੰਦੇ ਨੇ
ਕਿਤੇ ਬਰਛੀਆਂ ਤ੍ਰਿਛੀਆਂ ਚਲ ਰਹੀਆਂ ਕਿਤੇ ਤੀਰਾਂ ਦਾ ਮੀਂਹ ਵਰ੍ਹਾਵੰਦੇ ਨੇ
ਕਿਤੇ ਗੋਲੀਆਂ ਦੀ ਝੜੀ ਲੱਗ ਰਹੀ ਇਕ ਦੂਸਰੇ ਨੂੰ ਮਾਰ ਢਾਹਵੰਦੇ ਨੇ
ਕਈ ਪੈਦਲ ਦਲੀਂਦੇ ਹੇਠ ਮਰਦੇ ਘੋੜੇ ਸਿਰਾਂ ਦੇ ਉਤੋਂ ਟਪਾਵੰਦੇ ਨੇ
ਕਿਤੇ ਹਾਥੀਆਂ ਸਨੇ ਅੰਮਾਰੀਆਂ ਦੇ ਕਾਲੇ ਵਾਂਗ ਪਹਾੜ ਉਲਟਾਵੰਦੇ ਨੇ
ਸਾਰਾ ਦਿਨ ਹੋਇਆ ਜੰਗ ਬਹੁਤ ਭਾਰਾ ਮਾਰ ਸੈਂਕੜੇ ਜਵਾਨ ਲਿਟਾਵੰਦੇ ਨੇ
ਜ਼ਖ਼ਮੀ ਲੇਟਦੇ ਧਰਤ ਤੇ ਦੁਖੀ ਹੋਇ ਮੁਰਦੇ ਚਹੁੰ ਪਾਸੀਂ ਨਿਗਾ ਆਵੰਦੇ ਨੇ
[1]ਏਧਰ ਸਿੰਘ ਲਲਕਾਰ ਦੇ ਮਾਰ ਛਾਲਾਂ ਮੁਸਲਮਾਨ ਓਧਰ ਜ਼ੋਰ ਪਾਵੰਦੇ ਨੇ
ਪਾਸਾ ਕੋਈ ਕਮਜ਼ੋਰ ਨਾ ਹੋਯਾ ਦਿਸੇ ਖਾਨ ਦਿਲੀ ਕਰੋਧ ਵਖਾਵੰਦੇ ਨੇ
ਲੱਥੇ ਘਾਨ ਮੈਦਾਨ ਕਰਤਾਰ ਸਿੰਘਾ ਵੈਰੀ ਵੇਖ ਕੇ ਹਥ ਘਬਰਾਵੰਦੇ ਨੇ

ਦੂਸਰੇ ਦਿਨ ਘੋਰ ਜੰਗ ਹੋਣ ਦੇ ਮਗਰੋਂ ਮਲੇਰੀਆਂ ਦੀ ਫੌਜ ਨੂੰ ਹਾਰ ਤੇ ਸਿੰਘਾਂ ਦੀ ਜਿਤ

ਖਿਜ਼ਰ ਖਾਂ ਮਲੇਰੀਆਂ ਖਾ ਗੁੱਸਾ ਆਇਆ ਫੌਜ ਦੇ ਤਈਂ ਵਧਾ ਕਰਕੇ
ਖ਼ਾਨ, ਸ਼ੇਰ ਮੁਹੰਮਦ ਸ਼ੇਰ ਹੋਰੀ ਵਧੇ ਦੂਸਰੇ ਪਾਸਿਓਂ ਆ ਕਰਕੇ
ਹੱਲਾ ਬੋਲਿਓ ਨੇ ਭਾਰਾ ਸਿੰਘਾਂ ਉਤੇ ਘੋੜੇ ਵਿਚ ਮੈਦਾਨ ਕੁਦਾ ਕਰਕੇ
ਗੋਲੀ ਤੀਰਾਂ ਦਾ ਮੀਂਹ ਵਰ੍ਹਾ ਦਿੱਤਾ ਛਡੇ ਪੈਰਾਂ ਤੋਂ ਸਿੰਘ ਹਿਲਾ ਕਰਕੇ

---

੧ਦੇਵਾ ਸਿੰਘ, ਹਿੰਮਤ ਸਿੰਘ, ਕੇਹਰ ਸਿੰਘ ਆਦਿਕ ਮਾਝੇ ਦੇ ਜੱਥੇਦਾਰ।

ਗਲ ਮੁਸਲਮਾਨੀ ਫੌਜ ਆਨ ਪਈ ਐਲੀ ਐਲੀ ਦੇ ਨਾਹਰੇ ਸੁਨਾ ਕਰਕੇ
ਅਗੋਂ ਸਿੰਘ ਭੀ ਵਿਚ ਮੈਦਾਨ ਡੱਟੇ ਹੱਲਾ ਰੋਕਿਓ ਨੇ ਤੇਗਾਂ ਚਾ ਕਰਕੇ
ਲਿਆ ਆਉਂਦੀ ਹਨੇਰੀ ਨੂੰ ਡੱਕ ਸਿੰਘਾਂ ਵੱਡਾ ਹੌਂਸਲਾ ਭਾਰਾ ਦਿਖਾ ਕਰਕੇ
ਓਧਰ ਦੋਵੰਦੇ ਖ਼ਾਨ ਲਲਕਾਰਿਆਂ ਨੂੰ ਮਾਰੋ ਕਾਫ਼ਰਾਂ ਤਈਂ ਰੁਲਾ ਕਰਕੇ
ਏਧਰ ਸਿੰਘ ਮਝੈਲ ਗੁਸੈਲ ਬਾਂਕੇ ਮੂੰਹ ਭੰਨਦੇ ਤੇੱਗਾਂ ਉਠਾ ਕਰਕੇ
ਭਾਰਾ ਜੰਗ ਹੋਇਆ ਕਟਾ ਵੱਡ ਦਾ ਜੀ ਖ਼ੂਨ ਪਾਣੀ ਨੂੰ ਇਕ ਕਰਾ ਕਰਕੇ
ਪਹਿਲੇ ਹੱਥ ਗੋਲੀ ਲੱਗੀ ਖਿਜ਼ਰ ਖਾਂ ਨੂੰ ਝੱਟ ਮਾਰਿਆ ਧਰਤ ਉਲਟਾ ਕਰਕੇ
ਡਿੱਗਾ ਸ਼ੇਰ ਮੁਹੰਮਦ ਜ਼ਖਮੀ ਹੋ ਗਜੇ ਸੂਰਮੇ ਫਤ੍ਹੇ ਗਜਾ ਕਰਕੇ
ਖਾਨ ਮਾਰ ਲਏ ਦੋ ਤਿੰਨ ਜਦੋਂ ਸਿੰਘ ਵਧਣ ਲੱਗੇ ਜੋਰ ਪਾ ਕਰਕੇ
ਓਹਦੇ ਚਾਚੇ ਦੇ ਪੁੱਤ ਭਰਾ [1]ਆਏ ਪਏ ਸਿੰਘਾਂ ਉਤੇ ਅਰੜਾ ਕਰਕੇ
ਨੂਸਰਤ ਖਾਂ ਮੁਹੰਮਦ ਵਲੀ ਦੋਵੇਂ ਅੜੇ ਵਿਚ ਮੈਦਾਨ ਬਹੁਤਾ ਕਰਕੇ
ਓਹ ਭੀ ਓਥੇ ਹੀ ਢੇਰੀਆਂ ਹੋ ਗਏ ਮਥੇ ਸਾਹਵੇਂ ਸ਼ਹੀਦੀਆਂ ਪਾ ਕਰਕੇ
ਪੈਰੋਂ ਮੁਸਲਮਾਨੀ ਫੌਜ ਹਿੱਲ ਗਈ ਲੜਨ ਲਗ ਪਏ ਜਾਨ ਬਚਾ ਕਰਕੇ
ਬੱਸ ਫੇਰ ਕੀਹ ਸੀ ਸਿੰਘ ਗਲ ਪੈ ਗਏ ਤੇਗਾਂ ਮਾਰੀਆਂ ਹੱਥ ਉਠਾ ਕਰਕੇ
ਫੌਜ ਨੱਠ ਉਠੀ ਕਰਤਾਰ ਸਿੰਘਾ ਸਾਰਾ ਜੰਗੀ ਸਮਾਨ ਗੁਵਾ ਕਰਕੇ

ਵਾਕ ਕਵੀ

ਭਾਵੇਂ ਸਿੰਘ ਭੀ ਬਹੁਤ ਸ਼ਹੀਦ ਹੋ ਗਏ ਪਰ ਖਾਨੇ ਦੇ ਖਾਨੇ ਉਜਾੜਿਉ ਨੇ
ਬੇੜਾ ਪੱਟਿਆ ਮੁੱਢੋਂ ਮਲੇਰੀਆਂ ਦਾ ਭਾਰਾ ਚਿਰਾਂ ਦਾ ਸਿਰੋਂ ਉਤਾਰਿਉ ਨੇ
ਅੱਧੀ ਫੌਜ ਸਰਹਿੰਦ ਦੀ ਮਾਰ ਢਾਹੀ ਚੰਗਾ ਕਰਕੇ ਹੱਥ ਦਿਖਾਰਿਉ ਨੇ
ਜੰਗੀ ਸਾਜ਼ ਸਾਮਾਨ ਅਰ ਤੋਪਖੱਾਨਾ ਹੱਲਾ ਕਰਕੇ ਤੁਰਤ ਸੰਭਾਰਿਉ ਨੇ
ਫਤ੍ਹੇ ਰੱਬ ਦਿਤੀ ਕੰਮ ਰਾਸ ਹੋਏ ਸਤਿਗੁਰਾਂ ਦਾ ਸ਼ੁਕਰ ਗੁਜ਼ਾਰਿਉ ਨੇ
ਹੋਇ ਸਿੰਘ ਸ਼ਹੀਦ ਦਰਯਾ ਰੋਹੜੇ ਸਾਰੇ ਜ਼ਖਮੀਆਂ ਤਈਂ ਉਠਾਰਿਉ ਨੇ
ਗੁਰਮਤਾ ਕੀਤਾ ਫੇਰ ਬੈਠਕੇ ਜੀ ਧਿਆਨ ਵਲ ਰੋਪੜ ਸਿਧਾ ਮਾਰਿਉ ਨੇ

---

੧ ਜਦ ਖਿਜ਼ਰ ਖਾਂ ਡਿੱਗਾ ਤਾਂ ਓਸਦੀ ਲੋਥ ਲੈਣ ਵਾਸਤੇ ਬੜਾ ਜ਼ੋਰ ਲਾਇਆ। ਇਸ ਹਲੇ ਵਿਚ ਨੁਸਰਤ ਖਾਂ ਹੋਰੀ ਵੀ ਮਾਰੇ ਗਏ।

ਇਹਭੀ ਰਾਹ ਵਿਚ ਰੜਕ ਕਰਤਾਰ ਸਿੰਘਾ ਕੰਡਾ ਪੁਟੋ ਖਾਂ ਇਹ ਵਿਚਾਰਿਉ ਨੇ

### ਰੋਪੜ ਨੂੰ ਸਿੰਘਾਂ ਨੇ ਲੁਟਣਾ

ਜਦੋਂ ਫੌਜ ਸਰਹਿੰਦ ਦੀ ਭਾਂਜ ਖਾ ਗਈ ਸਿੰਘਾਂ ਰੋਪੜ ਵੱਲ ਧਿਆਨ ਕੀਤਾ
ਏਸ ਥਾਂ ਦਾ [1]ਅਕਰਮ ਖਾਨ ਪਾਪੀ ਗੁਰਾਂ ਨਾਲ ਸੀ ਵੈਰ ਵਧਾਨ ਕੀਤਾ
ਨਿਤ ਆਉਂਦੀਆਂ ਜਾਂਦੀਆਂ ਸੰਗਤਾਂਨੂੰ ਇਨ੍ਹਾਂ ਬੜਾਸੀ ਤਦੋਂ ਹੈਰਾਨ ਕੀਤਾ
ਦਸਵੇਂ ਪਾਤਸ਼ਾਹ ਛੱਡ ਆਨੰਦਪੁਰ ਨੂੰ ਸਰਸੇ ਨਦੀਤੇ ਜਦੋਂ ਘਮਸਾਨ ਕੀਤਾ
ਥੋਹੜੇ ਸਿੰਘ ਸਣੇ ਜਦੋਂ ਪਾਰ ਹੋਏ ਅਗੋਂ ਇਹਨਾਂ ਸੀ ਆ ਅਟਕਾਨ ਕੀਤਾ
ਹੁਣ ਫੌਜ ਸਰਹਿੰਦ ਦੀ ਨਾਲ ਰਲਕੇ ਫੌਜ ਖਾਲਸਾ ਦਾ ਨੁਕਸਾਨ ਕੀਤਾ
ਇਹਨਾਂ ਬਦਲਿਆਂ ਨੂੰ ਸਿੰਘਾਂ ਲੈਣ ਲਈਉਤੇ ਸ਼ਹਿਰ ਦੇਧਾਵਾਸੁਜਾਨ ਕੀਤਾ
ਤੇਗਾਂ ਸੂਤ ਕੇ ਸ਼ਹਿਰ ਦੇ ਵਿਚ ਵੜ ਗਏ ਜੋ ਅੜਿਆ ਪਾਰ ਬੁਲਾਨ ਕੀਤਾ
ਉਤੇ ਜ਼ਾਲਮਾਂ ਕਤਲ ਮਚਾ ਦਿੱਤੀ ਵਿਚ ਪਲਾਂ ਦੇ ਸ਼ਹਿਰ ਵੈਰਾਨ ਕੀਤਾ
ਘਰ ਖਾਨਾਂ ਅਮੀਰਾਂ ਦੇ ਲੁਟ ਲਏ ਦੂਰ ਜ਼ੁਲਮ ਦਾ ਮਾਰ ਨਿਸ਼ਾਨ ਕੀਤਾ
ਲੋਕ ਛੱਡ ਕੇ ਘਰਾਂ ਨੂੰ ਦੌੜ ਗਏ ਮਜ਼ਾ ਜ਼ੁਲਮ ਦਾ ਚੰਗਾ ਚਖਾਨ ਕੀਤਾ
ਮਿਲਿਆਂ ਬਹੁਤਸਮਾਨ ਕਰਤਾਰਸਿੰਘਾ ਸਿੰਘਾਂਰੱਬ ਦਾਸ਼ੁਕਰ ਮਹਾਨ ਕੀਤਾ

### ਮਾਝੇ ਦੇ ਸਿੰਘਾਂ ਨੇ ਬੰਦੇ ਬਹਾਦਰ ਨੂੰ ਜਾ ਮਿਲਨਾ

ਵੱਡੀ ਫਤੇ ਪਾਈ ਸਿੰਘਾਂ ਜੰਗ ਅੰਦਰ ਭਾਰੀ ਸੂਬੇ ਦੀ ਫੌਜ ਖਪਾ ਕੇ ਜੀ
ਮਿਲਿਆ ਜੰਗ ਦਾ ਸਾਜ਼ ਸ਼ਾਮਾਨ ਭਾਰਾ ਦਿਤਾ ਰੱਬ ਸਬੱਬ ਲਗਾ ਕੇ ਜੀ
ਧਨ ਰੋਪੜੋ ਭੀ ਬਹੁਤਾ ਹੱਥ ਲੱਗਾ ਚਲਿਆ ਖਾਲਸਾ ਫਤੇ ਗਜਾ ਕੇ ਜੀ
ਹੁਣ ਕੌਣ ਰੋਕੇ ਅਗੋਂ ਆਣ ਕਰ ਕੇ ਗਈ ਫੌਜ ਭਾਰੀ ਹਾਰ ਖਾ ਕੇ ਜੀ
ਸਿੰਘਾਂ ਵੱਲ ਸਰਹਿੰਦ ਦੇ ਮੂੰਹ ਕੀਤਾ ਸੱਚੇ ਸਤਿਗੁਰੂ ਤਾਈਂ ਮਨਾ ਕੇ ਜੀ
ਓਧਰ ਬੰਧਾ ਭੀ ਆਂਵਦਾ ਚਲਿਆ ਸੀ ਦੋਵੇਂ [2]ਮਿਲ ਲਏ ਦਲ ਆ ਕੇ ਜੀ
ਮਾਨੋ ਖੁਸ਼ੀ ਦੇ ਦੋਇ ਦਰਯਾ ਮਿਲੇ ਰੋਕ ਜ਼ੁਲਮ ਦੀ ਸਾਰੀ ਰੁੜ੍ਹਾ ਕੇ ਜੀ
ਵੀਰ ਵਿਛੜੇ ਚਿਰਾਂ ਦੇ ਆਨ ਮਿਲੇ ਗਲੀ ਮਿਲਦੇ ਜੱਫੀਆਂ ਪਾ ਕੇ ਜੀ

---

੧ ਮੁਕਰੱਮ ਖਾਂ ਤੇ ਅਕਰਮ ਖਾਂ ਦੋਇ ਭਰਾ ਸਨ।

੨ ਬਨੂੜ ਦੇ ਪਾਸ

ਧਰਤ ਗੂੰਜ ਜੈਕਾਰਿਆਂ ਨਾਲ ਉਠੀ ਮਿਲੇ ਬੜੇ ਪਿਆਰ ਵਧਾ ਕੇ ਜੀ
ਵੀਰ ਵੀਰਾਂ ਨੂੰ ਵੇਖ ਕੇ ਖੁਸ਼ ਹੋਏ ਗਈਆਂ ਗਮੀਆਂ ਮੂੰਹ ਛੁਪਾ ਕੇ ਜੀ
ਹੋਇ ਵਧ ਕੇ ਹੌਂਸਲੇ ਦੂਣ ਚੋਣੇਂ ਸਿੰਘ ਬੈਠ ਗਏ ਡੇਰੇ ਲਾ ਕੇ ਜੀ
ਕੱਠਾ ਦਲ ਹੋ ਗਿਆ ਕਰਤਾਰ ਸਿੰਘਾ ਭਾਰੀ ਧਾਵੇ ਦੀ ਨੀਤ ਰਖਾ ਕੇ ਜੀ

ਸਿੰਘਾਂ ਨੇ ਬੈਠਕੇ ਗੁਰਮਤਾ ਸੋਧਣਾ

ਸਿੰਘ ਦੂਰ ਸਰਹਿੰਦ ਤੋਂ ਬੈਠ ਗਏ ਆਪੋ ਵਿਚ ਸਲਾਹ ਪਕਾਵੰਦੇ ਨੇ
ਮੱਥਾ ਨਾਲ ਵਜ਼ੀਦੇ ਦੇ ਡਾਹਵਣਾ ਏਂ ਆਪੋ ਆਪਣੀ ਰਾਇ ਸੁਨਾਵੰਦੇ ਨੇ
ਫੌਜ ਖਾਲਸੇ ਦੀ ਕੀਤੀ ਗਿਣਤੀ ਜਾਂ ਪੈਦਲ ਪੰਜ ਹਜ਼ਾਰ ਗਿਣਾਵੰਦੇ ਨੇ
ਘੋੜ ਚੜ੍ਹਾ ਭੀ ਤਿੰਨ ਹਜ਼ਾਰ ਕੁ ਸੀ ਵੇਖ ਓਹਨਾਂ ਦੇ ਤਈਂ ਰਖਾਵੰਦੇ ਨੇ
ਡਾਕੂ ਧਾੜਵੀ ਦੇਸ ਦੇ ਹੋਰ ਬਹੁਤੇ ਸੋ ਨਾ ਵਿਚ ਹਿਸਾਬ ਲਿਆਵੰਦੇ ਨੇ
ਕਠੀ ਭੀੜ ਜੋ ਹੋਈ ਲੁਟੇਰਿਆਂ ਦੀ ਕਾਬੂ ਓਸ ਦੇ ਤਈਂ ਕਰਾਵੰਦੇ ਨੇ
ਵਖੋ ਵਖ ਕੀਤੀ ਵੰਡ ਜਥਿਆਂ ਦੀ ਸਰਦਾਰਾਂ ਦੇ ਤਈਂ ਸੋਪਾਵੰਦੇ ਨੇ
ਬੰਦੋਬਸਤ ਕਰਨਾ ਆਪੋ ਆਪਣਾ ਜੀ ਬੰਦੇ ਤਈਂ ਜਰਨੈਲ ਬਨਾਵੰਦੇ ਨੇ
ਅਗੇ ਹੈ ਵਜ਼ੀਦ ਖਾਂ ਬੜਾ ਪਾਪੀ ਚਲੇ ਮਦਦੀ ਓਸਦੇ ਆਵੰਦੇ ਨੇ
ਕੱਠ ਵਿਚ ਸਰਹਿੰਦ ਭੀ ਹੋਯਾ ਭਾਰਾ ਸੂਹੇ ਖਬਰਾਂ ਨਿਤ ਲਿਆਵੰਦੇ ਨੇ
ਚੜ੍ਹਨਾ ਖਾਲਸਾ ਜੀ ਹੁਸ਼ਿਆਰ ਹੋ ਕੇ ਕੀਹ ਰੰਗ ਕਰਤਾਰ ਨੂੰ ਭਾਵੰਦੇ ਨੇ
ਸਿੰਘ ਹੋਇ ਤਿਆਰ ਕਰਤਾਰ ਸਿੰਘਾ ਸਭ ਸ਼ਾਜ ਸ਼ਾਮਾਨ ਸਜਾਵੰਦੇ ਨੇ

ਬੰਦੇ ਬਹਾਦਰ ਨੇ ਖਾਲਸਾ ਫੌਜ ਨੂੰ ਵੇਖ ਕੇ ਖੁਸ਼ ਹੋਣਾ

ਗਿਆ ਬੰਦੇ ਦਾ ਹੌਂਸਲਾ ਵਧ ਭਾਰਾ ਦਲ ਸਿੰਘਾਂ ਦੇ ਖੂਬ ਤਿਆਰ ਡਿਠੇ
ਮਾਝੇ ਮਾਲਵੇ ਦੇ ਸਜੇ ਬੀਰ ਬਾਂਕੇ ਕਰਦੇ ਆਪਸ ਵਿਚ ਪਿਆਰ ਡਿਠੇ
ਸੋਹਣਾ ਸੁੰਦਰ ਪੰਥ ਸਜੀਲ ਬਾਂਕਾ ਕੱਦਾਵਰ ਬੜੇ ਹੁਸ਼ਿਆਰ ਡਿਠੇ
ਜਤੀ, ਸਤੀ, ਹਠੀ, ਤਪੀ, ਬੀਰ ਬਾਂਕੇ ਕਰਦੇ ਮੁਖ ਤੋਂ ਭਜਨ ਕਰਤਾਰ ਡਿਠੇ
ਮਸਤ ਰੰਗ, ਮਲੰਗ ਪਰੇਮ ਰਤੇ ਭਾਰੇ ਨਿਡਰ ਧਨੀ ਤਲਵਾਰ ਡਿਠੇ
ਊਚ ਨੀਚ ਦਾ ਭੇਦ ਨਾ ਕਿਸੇ ਅੰਦਰ ਰਲ ਮਿਲ ਕਰਦੇ ਕਾਰੋਬਾਰ ਡਿਠੇ

ਜਹੇ ਸੁਣਦਾ ਸੀ ਗੁਣ ਖਾਲਸੇ ਦੇ ਅਖੀਂ ਆਣ ਓਦੂੰ ਹਿਸੇ ਚਾਰ ਡਿਠੇ
ਗੁਰ ਨਾਮ ਉਤੇ ਤਨ ਮਨ ਤੋਂ ਲੈ ਸਦਕੇ ਹੋਣ ਲਈ ਸਣੇ ਪਰਵਾਰ ਡਿਠੇ
[1]ਸੇਵਾਦਾਰ ਡਿਠੇ ਸਰਦਾਰ ਡਿਠੇ ਅਣਖਦਾਰ ਡਿਠੇ ਤੇ ਦਾਤਾਰ ਡਿਠੇ
ਆਪੇ ਘਾਹੀ ਤੇ ਲਾਂਗਰੀ ਆਪ ਭਿਸ਼ਤੀ ਆਪੇ ਟਹਿਲੀਏ ਤੇ ਜਥੇਦਾਰ ਡਿਠੇ
ਗੁਣਵਾਨ ਡਿਠੇ ਵਿਦਵਾਨ ਡਿਠੇ ਰਾਜਨੀਤ ਦੇ ਵਿਚ ਹੁਸ਼ਿਆਰ ਡਿਠੇ
ਉਤੋਂ ਸਿਧੇ ਸਾਦੇ ਹਲ ਵਾਹ ਦਿੱਸਣ ਫ਼ਨ ਜੰਗ ਅੰਦਰ ਖਬਰਦਾਰ ਡਿਠੇ
ਵਡੇ ਧੀਰਜੀ ਸਿਦਕੀ, ਹਦ ਦਰਜੇ ਦੁਖ ਸੁਖ ਝਾਲੂ ਹਠੀ ਭਾਰ ਡਿਠੇ
ਸਭ ਤੋਂ ਗੁਣ ਵੱਡਾ ਸਿਖ ਸਿੱਖਾਂ ਉਤੋਂ ਸਚੇ ਦਿਲੋਂ ਹੁੰਦੇ ਬਲਿਹਾਰ ਡਿਠੇ
ਵੈਰ ਈਰਖਾ ਵਿਚ ਨਾ ਕਿਸੇ ਡਿਠੀ ਬਧੇ ਵਿਚ ਪਿਆਰ ਦੀ ਤਾਰ ਡਿਠੇ
ਸਿਖੀ ਧਰਮ ਦੇ ਨਾਲ ਪਿਆਰ ਬਹੁਤਾ ਹੋਇ ਮਾਇਆ ਜੰਜਾਲ ਤੋਂ ਪਾਰ ਡਿਠੇ
ਭਾਰੇ ਗ੍ਰਿਹਸਤ ਦੇ ਵਿਚ ਉਦਾਸ ਡਿਠੇ ਸਿੰਘ ਅਜਬ ਹੀ ਵਿਚ ਸੰਸਾਰ ਡਿਠੇ
ਹੋਇਆ ਹੌਂਸਲਾ ਬੰਦੇ ਨੂੰ ਆਣ ਭਾਰਾ ਸਾਥੀ ਸਿੰਘ ਪੈਦਲ ਅਸਵਾਰ ਡਿਠੇ
ਚਿੰਤਾ ਦੂਰ ਹੋ ਗਈ ਕਰਤਾਰ ਸਿੰਘਾ ਹਰ ਪਾਸਿਓਂ ਚੰਗੇ ਆਸਾਰ ਡਿਠੇ

### ਦਲਾਂ ਵਿਚ ਹੁਕਮ ਸੁਣਾ ਦੇਣਾ

ਬੰਦੋਬਸਤ ਜਦੋਂ ਸਾਰੇ ਠੀਕ ਹੋਏ ਵਿਚ ਦਲਾਂ ਦੇ ਹੁਕਮ ਸੁਣਾਇ ਦਿਤਾ
ਕਲ੍ਹ ਖਾਲਸਾ ਚੜ੍ਹੋ ਸਰਹਿੰਦ ਉਤੇ ਦਾਰੂ ਸਿਕਾ ਬੇਅੰਤ ਵਰਤਾਇ ਦਿਤਾ
ਅੰਨ ਦਾਣੇ ਦਾ ਕਰ ਪਰਬੰਧ ਲਿਆ ਕੰਮ ਸਭ ਨੂੰ ਵੰਡ ਵੰਡਾਇ ਦਿਤਾ
ਸਾਣੀ ਚਾੜ੍ਹ ਹਥਿਆਰ ਸਭ ਤੇਜ ਕੀਤੇ ਜਿਨੂੰ ਲੋੜ ਸੀ ਓਹਨੂੰ ਦਵਾਇ ਦਿਤਾ
ਚਾ ਚੜ੍ਹਿਆ ਜੰਗ ਦਾ ਖਾਲਸੇ ਨੂੰ ਬੀਰ ਰਸ ਚਿਹਰੀਂ ਚਮਕਾਇ ਦਿਤਾ
ਖ਼ਬਰ ਸੂਬੇ ਨੇ ਸੁਣੀ ਕਰਤਾਰ ਸਿੰਘਾ ਓਹਦਾ ਡਰ ਨੇ ਦਿਲ ਕੰਬਾਇ ਦਿਤਾ

### ਸਿੰਘਾਂ ਦੀ ਬੇਨਤੀ ਸ੍ਰੀ ਦਸਮੇਸ਼ ਜੀ ਦੇ ਚਰਨਾਂ ਵਿਚ

ਬਾਜਾਂ ਵਾਲਿਆ ਸਤਿਗੁਰੂ ਮਿਹਰ ਕਰੀਂ ਕਲਾ ਪੰਥ ਦੀ ਚੜ੍ਹੀ ਸਵਾਈ ਰੱਖੀਂ
ਸਿਰ ਹੱਥ ਧਰੀਂ ਘਦਾ ਪੰਥ ਦੇ ਤੂੰ ਦੋਖੀ ਦੁਸ਼ਮਨਾਂ ਤਈਂ ਦਬਾਈ ਰੱਖੀਂ

---

੧ ਸਿਵਾ ਦੇ ਵੇਲੇ ਸੇਵਾਦਾਰ ਤੇ ਸ੍ਰਦਾਰੀ ਦੇ ਵੇਲੇ ਸਰਦਾਰ।

ਤੇਰਾ ਗੱਜਦਾ ਸਜਦਾ ਪੰਥ ਰਹੇ ਭਾਰਾ ਤੇਜ ਪ੍ਰਤਾਪ ਬਣਾਈ ਰਖੀਂ
ਸੂਰਜ ਪੰਥ ਅਕਾਸ ਵਿਚ ਚਮਕਦਾ ਰਹੇ ਵੈਰੀ ਤਾਰਿਆਂ ਸਮ ਡੁਬਾਈ ਰਖੀਂ
ਸਿੰਘ ਬੁਕਦੇ ਰਹਿਣ ਮੈਦਾਨ ਅੰਦਰ ਦਾਬਾ ਜ਼ਾਲਮਾਂ ਦੇ ਸਰ ਪਾਈ ਰਖੀਂ
ਅੰਗ ਸੰਗ ਰਹੀਂ ਸਦਾ ਪੰਥ ਦੇ ਤੂੰ ਔਖ ਸੌਖ ਦੇ ਵਿਚੋਂ ਬਚਾਈ ਰਖੀਂ
ਅਸੀਂ ਬਾਲ ਤੇਰੇ ਸਾਡਾ ਫਿਕਰ ਤੈਨੂੰ ਗੋਦ ਆਪਣੀ ਵਿਚ ਲਿਟਾਈ ਰਖੀਂ
ਹੋਵੇ ਪੰਥ ਦੀ ਹਰ ਮੈਦਾਨ ਫਤੇ ਧਰਮ ਵੈਰੀਆਂ ਤਈਂ ਹਰਾਈ ਰਖੀਂ
ਝੰਡੇ ਖ਼ਾਲਸੇ ਦੇ ਰਹਿਣ ਝੁਲਦੇ ਜੀ ਪਾਪੀ ਜ਼ਾਲਮਾਂ ਧਜਾ ਝੁਕਾਈ ਰਖੀਂ
ਬਾਗ ਪੰਥ ਦਾ ਫੁਲਦਾ ਰਹੇ ਸਦਾ ਵਾੜੀ ਜ਼ਾਲਮਾਂ ਵਾਲੀ ਸੁਕਾਈ ਰਖੀਂ
ਬਲ ਬਖਸ਼ੀਂ ਧਰਮ ਸ਼ਹੀਦੀਆਂ ਦਾ ਧਰਮ ਯੁਧ ਦਾ ਚਾਉ ਚੜ੍ਹਾਈ ਰਖੀਂ
ਸੂਰਜ ਧਰਮੀਆਂ ਚਮਕਦਾ ਰਹੇ ਸਦਾ ਦੀਵਾ ਪਾਪੀਆਂ ਘਰ ਬੁਝਾਈ ਰਖੀਂ
ਵਾਜੇ ਪੰਥ ਦੇ ਵਜਦੇ ਰਹਿਣ ਹਰ ਥਾਂ ਧੌਂਸੇ ਵੈਰੀਆਂ ਦੇ ਉਲਟਾਈ ਰਖੀਂ
ਜਥੇਬੰਦੀ ਏਕਾ ਇਤਫਾਕ ਦੇਈਂ ਅਤੇ ਫੁਟ ਨੂੰ ਜੜੋਂ ਪੁਟਾਈ ਰਖੀਂ
ਵਧੇ ਪੰਥ ਦੇ ਵਿਚ ਪਿਆਰ ਸਦਾ ਭੈੜੀ ਈਰਖਾ ਤਾਂਈਂ ਹਟਾਈ ਰਖੀਂ
ਤੇਰੇ ਨਾਮ ਦਾ ਰਹੇ ਪਿਆਰ ਬਣਿਆਂ ਹਠ ਹੌਂਸਲਾ ਸਾਡਾ ਵਧਾਈ ਰਖੀਂ
ਦੁਖ ਸੁਖ ਅੰਦਰ ਰਹੇ ਪੰਥ ਕੱਠਾ ਪਾਈ ਵੈਰੀਆਂ ਘਰ ਜੁਦਾਈ ਰਖੀਂ
ਸ੍ਰੀ ਸਾਹਿਬ ਸਾਡੇ ਅੰਗ ਸੰਗ ਰਹੇ ਸ਼ਾਨ ਪੰਥ ਦਾ ਸਦਾ ਬਨਾਈ ਰਖੀਂ
ਸਿਰ ਜਾਇ ਤੇ ਧਰਮ ਨਾ ਮੂਲ ਜਾਏ ਸਿਖੀ ਸਿਦਕ ਦਾ ਸਬਕ ਪੜ੍ਹਾਈ ਰਖੀਂ
ਰੱਖੀਂ ਪੰਥ ਦੀ ਲਾਜ ਕਰਤਾਰ ਸਿੰਘਾ ਓਟ ਦੇਇ ਕੇ ਚੋਟੋਂ ਬਚਾਈ ਰਖੀਂ

ਤਥਾ

ਸਤਿਗੁਰੂ ਤੂੰ ਮਿਹਰ ਦੀ ਨਜ਼ਰ ਰਖੀਂ ਪੰਥ ਆਪਣਾ ਆਪ ਬਚਾਵਨਾ ਜੀ
ਤੇਰੇ ਬਾਝ ਨ ਆਸਰਾ ਹੋਰ ਦਾ ਏ ਤੇਰਾ ਕੰਮ ਤੂੰ ਆਪ ਕਰਾਵਨਾ ਜੀ
ਤੂ ਪਿਤਾ ਹੈਂ ਬਾਰਿਕ ਅਸੀਂ ਤੇਰੇ ਗੋਦੀ ਪਾ ਤੂ ਲਾਡ ਲਡਾਵਨਾ ਜੀ
ਘਰ ਬਾਹਰ ਹੈ ਆਸਰਾ ਤੁਧ ਦਾ ਹੀ ਤੂ ਪੰਥ ਦਾ ਫਿਕਰ ਰਖਵਾਨਾ ਜੀ
ਸਾਡੇ ਪਾਸ ਨ ਤਾਕਤਾਂ ਜੰਗ ਦੀਆਂ ਮੱਥਾ ਜ਼ੁਲਮ ਦੇ ਨਾਲ ਹੈ ਡਾਹਵਨਾ ਜੀ
ਤੂ ਹੀ ਹਰ ਮੈਦਾਨ ਵਿਚ ਫਤ੍ਹੇ ਦੇਣੀ ਦੋਖੀ ਦੁਸ਼ਮਨਾਂ ਮਾਰ ਮੁਕਾਵਨਾ ਜੀ

ਰਖੀਂ ਪੰਥ ਦੇ ਸਿਰ ਤੇ ਹੱਥ ਭਾਰਾ ਪਾਪੀ ਜ਼ਾਲਮਾਂ ਤਈਂ ਖਪਾਵਨਾ ਜੀ
ਜੈ ਧਰਮ ਦੀ ਹਰ ਮੈਦਾਨ ਹੋਵੇ ਜ਼ੁਲਮ ਜ਼ਾਲਮਾਂ ਸਣੇ ਨਸਾਵਨਾ ਜੀ
ਧਰਮ ਜੱਗ ਉਤੇ ਫੇਰ ਫੈਲ ਜਾਵੇ ਮਾਰ ਪਾਪ ਅਪਰਾਧ ਮਿਟਾਵਨਾ ਜੀ
ਬਖਸ਼ੀ ਪੰਥ ਨੂੰ ਬਰਕਤਾਂ ਭਾਰੀਆਂ ਤੂ ਸਫਾ ਜ਼ੁਲਮ ਦੀਤਈਂ ਰੁਆਵਨਾ ਜੀ
ਦਾਬਾ ਪੰਥ ਦਾ ਪੈ ਜਾਇ ਵੈਰੀਆਂ ਤੇ ਵੱਡਾ ਤੇਜ਼ ਪਰਤਾਪ ਵਧਾਵਨਾ ਜੀ
ਤੇਰਾ ਖਾਲਸਾ ਵਾਧੇ ਦੇ ਵਿਚ ਰਹੇ ਪਾਸਾ ਜ਼ੁਲਮ ਦਾ ਫੜ ਝੁਕਾਵਨਾ ਜੀ
ਜਗ ਪੰਥ ਦਾ ਉਚਾ ਨਿਸ਼ਾਨ ਝੁਲੇ ਝੰਡਾ ਜ਼ੁਲਮ ਦਾ ਫੜ ਝੁਕਾਵਨਾ ਜੀ
ਹੱਸ ਪਾਈਏ ਧਰਮ ਸ਼ਹੀਦੀਆਂ ਨੂੰ ਸਾਨੂੰ ਹੌਂਸਲਾ ਵੱਡਾ ਦਿਵਾਵਨਾ ਜੀ
ਮਥੇ ਸਾਹਮਣੇ ਵਿਚ ਮੈਦਾਨ ਮਰੀਏ ਸੱਟਾਂ ਖਾ ਨ ਮੂੰਹ ਭੁਵਾਵਨਾ ਜੀ
ਪੁਰਜ਼ਾ ਪੁਰਜ਼ਾਹੋ ਧਰਮਤੇ ਡਿੱਗ ਪਈਏ ਪਿਛਾਂ ਇਕ ਨ ਕਦਮ ਹਟਾਵਨਾ ਜੀ
ਸਿੱਖੀ ਸਿਦਕ ਨਿਬਾਹੀਏ ਨਾਲ ਸੁਆਸਾਂਸਾਡਾ ਪ੍ਰਣ ਇਹਤੋੜ ਨਿਭਾਵਨਾ ਜੀ
ਆਵੇ ਮੌਤ ਤੇ ਡਿੱਗੀਏ ਅਗ੍ਹਾਂ ਹੋ ਕੇ ਸਾਡੀ ਆਸ ਦੇ ਤਈਂ ਪੁਜਾਵਨਾ ਜੀ
ਮੁੜੀਏ ਪਿਛ੍ਹਾਂ ਤਾਂ ਪਾ ਕੇ ਫਤੇ ਮੁੜੀਏ ਚੰਗਾ ਨੱਠਣੇ ਤੋਂ ਮਰ ਜਾਵਨਾ ਜੀ
ਸਚੇ ਪਾਤਸ਼ਾਹ ਅੰਗ ਨਿਬਾਹੀਂ ਸਾਡਾ ਸਾਨੂੰ ਕਦੇ ਨ ਦਿਲੋਂ ਭੁਲਾਵਨਾ ਜੀ
ਤੇਰਾ ਆਸਰਾ ਰੱਖ ਕਰਤਾਰ ਸਿੰਘਾ ਧਰਮ ਯੁਧ ਦੇ ਤਈਂ ਮਚਾਵਨਾ ਜੀ

ਤਥਾ

ਖੜੇ ਹੋ ਕੇ ਸਿੰਘਾਂ ਅਰਦਾਸ ਕੀਤੀ ਸਚੇ ਪਾਤਸ਼ਾਹ ਜੰਗ ਮਚਾਨ ਚਲੇ
ਵਾਟ ਘਾਟ ਸਹਾਇਤਾ ਤੂ ਕਰਨੀ ਤੇਰੇ ਆਸਰੇ ਦਾ ਰੱਖ ਤਾਨ ਚਲੇ
ਅਗੇ ਆਪਣੇ ਧਰਮ ਦੀ ਓਟ ਲੈ ਕੇ ਨਾਲ ਟਾਕਰਾ ਜ਼ੁਲਮ ਦੇ ਪਾਨ ਚਲੇ
ਓਧਰ ਬਾਦਸ਼ਾਹੀ ਵੱਡਾ ਲਾਊ ਲਸ਼ਕਰ ਇਧਰ ਆਸਰਾ ਰੱਖ ਕ੍ਰਿਪਾਨ ਚਲੇ
ਸਾਨੂੰ ਖਾਹਿਸ਼ ਨ ਮੁਲਕ ਤੇ ਦੌਲਤਾਂ ਦੀ ਅਸੀਂ ਜ਼ੁਲਮ ਤੇ ਪਾਪ ਮਿਟਾਨ ਚਲੇ
ਸਾਡੀ ਵਿਚ ਮੈਦਾਨ ਦੇ ਫਤ੍ਹੇ ਹੋਵੇ ਬੇੜਾ ਜ਼ਾਲਮਾਂ ਅਸੀਂ ਰੁੜ੍ਹਾਨ ਚਲੇ
ਤੇਰੇ ਹੁਕਮ ਅੰਦਰ ਕੀਤੇ ਕਮਰਕਸੇ ਖੁਸ਼ੀ ਨਾਲ ਸ਼ਹੀਦੀਆਂ ਪਾਨ ਚਲੇ
ਹੁਣ ਵੇਖੀਏ ਕਿਸ ਦੀ ਫਤੇ ਹੁੰਦੀ ਧਰਮ ਜ਼ੁਲਮ ਦੇ ਨਾਲ ਟਕਰਾਨ ਚਲੇ

ਇਹਨਾਂ ਜਾਲਮਾਂ ਹਿੰਦ ਨੂੰ ਦੁਖੀ ਕੀਤਾ ਬੁਰਜ ਕਿਬਰ ਹੰਕਾਰ ਦਾ ਢਾਨ ਚਲੇ
ਖਾਤਰ ਦੇਸ਼ ਤੇ ਧਰਮ ਦੀ ਬਿਨਾਂ ਗਰਜੋਂ ਹੋਣ ਵਿਚ ਮੈਦਾਨ ਕੁਰਬਾਨ ਚਲੇ
ਖੁਦ ਪਾਟ ਦਾ ਸੁਟ ਨਿਸ਼ਾਨ ਪਰੇ ਝੰਡਾ ਧਰਮ ਦਾ ਜੱਗ ਝੁਲਾਨ ਚਲੇ
ਲਬਾ ਲਬ ਭਰਿਆ ਬੇੜਾ ਪਾਪ ਦਾ ਏ ਧੱਕਾ ਧਰਮ ਦਾ ਮਾਰ ਰੁੜਾਨ ਚਲੇ
ਹੁੰਦੀ ਧਰਮ ਦੀ ਸਦਾ ਹੀ ਜੈ ਹਰ ਥਾਂ ਸਾਰੇ ਦੇਸ ਦੇ ਤਈਂ ਜਤਾਨ ਚਲੇ
ਦੁਖੀ ਦੇਖ ਕੇ ਗਊ ਗਰੀਬ ਤਾਈਂ ਜ਼ੁਲਮ ਜ਼ਾਲਮਾਂ ਜੜ੍ਹਾਂ ਪੁਟਾਨ ਚਲੇ
ਅੱਗ ਸਾੜਦੀ ਜ਼ੁਲਮ ਦੀ ਦੇਸ ਤਾਈਂ ਖੂਨ ਡੋਹਲ ਕੇ ਓਹਨੂੰ ਬੁਝਾਨ ਚਲੇ
ਤੇਗ ਜ਼ੁਲਮ ਦੀ ਨੇ ਦੁਖੀ ਦੇਸ ਕੀਤਾ ਧਾਰ ਓਸ ਦੀ ਖੁੰਢੀ ਕਰਾਨ ਚਲੇ
ਪਤ ਰਹੀ ਅਮੀਰ ਗਰੀਬ ਦੀ ਨਾ ਆਨ ਸ਼ਾਨ ਤੇ ਮਾਨ ਬਚਾਨ ਚਲੇ
ਕਿਸੇ ਮਜ਼੍ਹਬ ਦੇ ਨਾਲ ਨਾ ਵੈਰ ਸਾਡਾ ਨਾਲ ਜ਼ਾਲਮਾਂ ਤੇਗ ਖੜਕਾਨ ਚਲੇ
ਤੇਰਾ ਹੁਕਮ ਸਰਹਿੰਦ ਬਰੰਬਾਦ ਕਰਨੀ ਸਿਰ ਮੱਥੇ ਤੇ ਮੰਨ ਕਮਾਨ ਚਲੇ
ਫੜ ਮਾਰ ਵਜ਼ੀਦੇ ਦਾ ਨਾਸ਼ ਕਰਨਾ ਸਿਰੋਂ ਉਹ ਹੁਧਾਰ ਲਹਾਨ ਚਲੇ
ਸਚੇ ਪਾਤਸ਼ਾਹ ਆਗਜ਼ਾ ਦਿਹੋ ਸਾਨੂੰ ਤੇਰਾ ਆਸਰਾ ਰਖ ਮਹਾਨ ਚਲੇ
ਖਾਤਰ ਧਰਮ ਅਸੀਂ ਕਰਤਾਰ ਸਿੰਘਾ ਬਾਜ਼ੀ ਸਿਰਾਂ ਤੇ ਧੜਾਂ ਦੀ ਲਾਠ ਚਲੇ

### ਸਰਹਿੰਦ ਤੇ ਪੰਥ ਖਾਲਸਾ ਦੀ ਚੜ੍ਹਾਈ

ਦਸ ਬਾਰਾਂ ਹਜਾਰ ਦੀ ਭੀੜ ਹੈਸੀ ਸਿੰਘ ਚੜ੍ਹ ਪਏ ਜੰਗ ਮਚਾਵਨੇ ਨੂੰ
ਰਲ ਮਿਲ ਪੈਦਲ ਅਸਵਾਰ ਚਲੇ ਧੌਂਸੇ ਵਜ ਪਏ ਜੋਸ਼ ਵਧਾਵਨੇ ਨੂੰ
ਬਾਂਕੇ ਸੂਰਮੇਂ ਗੁਰੂ ਗੋਬਿੰਦ ਸਿੰਘ ਦੇ ਚੜ੍ਹ ਪਏ ਚੰਡੀ ਖੜਕਾਵਨੇ ਨੂੰ
ਦੂਹਰੀ ਚੋਟ ਨਗਾਰੇ ਤੇ ਵਜ ਪਈ ਖਬਰ ਧਰਤ ਅਸਮਾਨ ਪੁਚਾਵਨੇ ਨੂੰ
ਧੂੜਾਂ ਉਡੀਆਂ ਧਰਤ ਭੁਚਾਲ ਆਇਆਚੜ੍ਹਿਆ ਪੰਥ ਸਰਹਿੰਦ ਦੇਢਾਹਵਨੇਨੂੰ
ਅਗੇ ਪਿਛੇ ਹੋ ਦਲਾਂ ਦੇ ਦਲ ਚਲੇ ਜ਼ੁਲਮ ਜ਼ਾਲਮਾਂ ਸਣੇ ਮਿਟਾਵਨੇ ਨੂੰ
ਪਿਛੇ ਚਲੀ ਵਹੀਰ ਲੁਟੇਰਿਆਂ ਦੀ ਮਾਲ ਲੁਟ ਕੇ ਘਰੀਂ ਲੈ ਜਾਵਨੇ ਨੂੰ
ਮਾਝਾ ਮਾਲਵਾ ਚਲਿਆ ਹੋ ਕੱਠਾ ਖੰਡੇ ਅੰਮ੍ਰਿਤ ਜੌਹਰ ਦਿਖਾਵਨੇ ਨੂੰ
ਚਲੇ ਸੂਰਮੇ ਬੀਰ ਜਵਾਨ ਬਾਂਕੇ ਜ਼ੋਰ ਵਿਚ ਮੈਦਾਨ ਅਜ਼ਮਾਵਨੇ ਨੂੰ

ਧਰਮ ਯੁਧ ਦਾ ਚੜ੍ਹਿਆ ਚਾਉ ਭਾਰਾ ਸਫਾਂ ਜ਼ਾਲਮਾਂ ਮਾਰ ਉਠਾਵਣੇ ਨੂੰ
ਸਣੇ ਕਾਜ਼ੀਆਂ ਪਾਜ਼ੀਆਂ ਮਾਰ ਸੂਬਾ ਭਾਰੀ ਕੀਤੇ ਦੀ ਸਜਾ ਭੁਗਤਾਵਣੇ ਨੂੰ
ਬੰਦਾ ਚੜ੍ਹਿਆ ਲੈ ਕੇ ਦਲ ਭਾਰਾ ਫਿਰ ਧਰਮ ਦੀ ਜੈ ਬੁਲਾਵਣੇ ਨੂੰ
ਕਾਲ ਚੜ੍ਹਿਆ ਮਾਨੋਂ ਵਜ਼ੀਦ ਖਾਂ ਦਾ ਫੜ ਖਾਨ ਅਮੀਰ ਚਬਾਵਣੇ ਨੂੰ
ਦਲ ਚੜ੍ਹਿਆ ਰਾਮ ਲੈ ਖਾ ਗੁਸਾ ਲੰਕਾ ਰਾਵਣੇ ਸਣੇ ਡੁਬਾਵਣੇ ਨੂੰ
ਹਨੂੰਮਾਨ ਸਮੁੰਦਰੋਂ ਟਪ ਆਇਆ ਲੰਕਾ ਵਾਂਗ ਸਰਹਿੰਦ ਜਲਾਵਣੇ ਨੂੰ
ਪਈ ਧਮਕ ਪੰਜਾਬ ਦੇ ਵਿਚ ਸਾਰੇ ਹਾਕਮ ਤਿਆਰ ਬੈਠੇ ਭਜ ਜਾਵਣੇ ਨੂੰ
ਫਿਕਰ ਪੈ ਗਏ ਕਾਜ਼ੀਆਂ ਪਾਜ਼ੀਆਂ ਤਾਈਂ ਥਾਂ ਢੂੰਡਦੇ ਸਿਰ ਛੁਪਾਵਣੇ ਨੂੰ
ਚੜੀ ਖਾਲਸਾ ਫੌਜ ਕਰਤਾਰ ਸਿੰਘਾ ਦਿਲੋਂ ਚਿਰਾਂ ਦੀ ਅੱਗ ਬੁਝਾਵਣੇ ਨੂੰ

### ਸਰਹਿੰਦ ਵਿਚ ਭਾਜੜਾਂ

ਖਬਰ ਵਿਚ ਸਰਹਿੰਦਦੇ ਹੋਇ ਗਈ ਚੜ੍ਹੀਆਂ ਸਿੰਘਾਂ ਦੀਆਂ ਫੌਜਾਂਭਾਰੀਆਂ ਜੀ
ਜਿਨ੍ਹਾਂ ਮਾਰ ਸਮਾਣੇ ਦਾ ਨਾਸ ਕੀਤਾ ਢਾਹ ਕੀਤੀਆਂ ਖਾਕ ਅਟਾਰੀਆਂ ਜੀ
ਨਾਲ ਖੇਹ ਸਢੌਰੇ ਨੂੰ ਮੇਲ ਦਿੱਤਾ ਭੰਨ ਸੁਟੀਆਂ ਆਕੜਾਂ ਸਾਰੀਆਂ ਜੀ
ਓਹੋ ਪੰਥ ਸਰਹਿੰਦ ਤੇ ਚੜ੍ਹ ਆਇਆ ਕੰਬ ਉਠੀਆਂ ਰਯਤਾਂ ਸਾਰੀਆਂ ਜੀ
ਬੱਚੇ ਪਿਟਦੇ ਕਾਜ਼ੀਆਂ ਪਾਜ਼ੀਆਂ ਦੇ ਜਿਹਨਾਂ ਸ਼ਰਾਂ ਹਨੇਰੀਆਂ ਚਾੜ੍ਹੀਆਂ ਜੀ
ਇਹਨਾਂ ਜਾਲਮਾਂ ਜ਼ੁਲਮ ਕਮਾ ਕਰਕੇ ਸਾਨੂੰ ਪਾਈਆਂ ਆਣ ਖਵਾਰੀਆਂ ਜੀ
ਬੇੜਾ ਗਰਕ ਹੋ ਜਾਇ ਵਜ਼ੀਦ ਖਾਂ ਦਾ ਲੋਕ ਦੇਇ ਰਹਿ ਸਾਰੇ ਗਾਰੀਆਂ ਜੀ
ਇਸ ਪਾਪ ਕੀਤੇ ਸਾਡੇ ਪੇਸ਼ ਆਏ ਸਾਰੇ ਕਰ ਰਹੇ ਆਹੁ ਜ਼ਾਰੀਆਂ ਜੀ
ਪਤਾ ਕੀਹ ਸਰਹਿੰਦ ਦੇਨਾਲ ਹੋਵੇ ਆਈਆਂ ਸਾਇਤਾਂਸਾਡੀਆਂਮਾੜੀਆਂ ਜੀ
ਲੋਕ ਭਾਂਜੜਾਂ ਕਰਕੇ ਨਿਕਲ ਚਲੇ ਘਰੋ ਘਰ ਹੋ ਰਹੀਆਂ ਤਿਆਰੀਆਂ ਜੀ
ਸਾਰੇ ਮਾਲ ਅਸਬਾਬ ਛੁਪਾਉਣ ਲਗੇ ਲਾਲੀਂ ਦੇਣ ਵਜੀਦੇਨੂੰ ਨਾਰੀਆਂ ਜੀ
ਬੇੜਾ ਗਰਕ ਹੋਵੇ ਤੇਰਾ ਪਾਪੀਆ ਵੇਆਈਆਂ ਤੇਰੀਆਂ ਪੇਸ਼ ਬਦਕਾਰੀਆਂ ਜੀ
ਪਈ ਖਰਬਲੀ ਸ਼ਹਿਰ ਦੇ ਵਿਚਸਾਰੇ ਕਾਰਾਂ ਸਾਰੀਆਂ ਲੋਕਾਂ ਵਿਸਾਰੀਆਂ ਜੀ
ਆਪੋ ਆਪਣੀ ਪਈ ਕਰਤਾਰ ਸਿੰਘਾ ਛੁਟੇ ਹੌਂਸਲੇ ਹਿੰਮਤਾਂ ਹਾਰੀਆਂ ਜੀ

ਤਥਾ

ਗਾਲਾਂ ਦੇਵੰਦੇ ਲੋਕ ਵਜੀਦ ਖਾਂ ਨੂੰ ਓਇ ਪਾਪੀਆ ਜੁਲਮ ਵਧਾਇ ਕਾਹਨੂੰ
ਬਿਨਾਂ ਦੋਸ਼ ਤੋਂ ਬੇਟੇ ਗੋਬਿੰਦ ਸਿੰਘ ਦੇ ਓਇ ਜ਼ਾਲਮਾ ਮਾਰ ਮੁਕਾਇ ਕਾਹਨੂੰ
ਸੁੱਚਾ ਨੰਦ ਦੇ ਪਿਟਦੇ ਬੱਚਿਆਂ ਨੂੰ ਹਿੰਦੂ ਹੋ ਕੇ ਪਾਪ ਕਮਾਇ ਕਾਹਨੂੰ
ਛੱਡ ਦੇਣ ਲਗਾ ਸੂਬਾ ਬਚਿਆਂ ਨੂੰ ਓਇ ਦੁਸ਼ਟਾ ਤੂੰ ਮਰਵਾਇ ਕਾਹਨੂੰ
ਹਿੰਦੂ ਜਾਤੀ ਦੇ ਲਈ ਹਮੇਸ਼ ਮਥੇ ਭਾਰੇ ਇਹ ਕਲੰਕ ਲਗਵਾਇ ਕਾਹਨੂੰ
ਹੁਣ ਚੁਭਣ ਲਗੇ ਵੇਖ ਸਾਰਿਆਂ ਨੂੰ ਕੰਡੇ ਜ਼ਾਲਮਾਂ ਰਾਹੀਂ ਖਿੰਡਾਇ ਕਾਹਨੂੰ
ਤੁਸਾਂ ਕੀਤੀਆਂ ਸਭ ਦੇ ਪੇਸ਼ ਆਈਆਂ ਬੂਟੇ ਜ਼ਹਿਰ ਦੇ ਪਾਪੀਓ ਲਾਇ ਕਾਹਨੂੰ
ਖਾਣੇ ਪੈਣ ਲਗੇ ਹੁਣ ਸਾਰਿਆਂ ਨੂੰ ਬੀਜ ਬਦੀ ਦੇ ਤੁਸਾਂ ਬੀਜਾਇ ਕਾਹਨੂੰ
ਲਗੇ ਭੜਕ ਸਰਹਿੰਦ ਦੇ ਫੂਕਣੇ ਨੂੰ ਰਖੇ ਪਾਪ ਚੰਗਿਆੜੇ ਛੁਪਾਇ ਕਾਹਨੂੰ
ਹੁਣ ਭੋਗਣੇ ਪਏ ਕਰਤਾਰ ਸਿੰਘਾ ਕੀਤਾ ਕਰਮ ਭਲਾ ਬਿਰਥਾ ਜਾਇ ਕਾਹਨੂੰ

ਤਥਾ

ਧਨਾਂ ਵਾਲਿਆਂ ਨੂੰ ਲਗੇ ਫਿਕਰ ਭਾਰੇ ਕਹਿੰਦੇ ਧਰਮ ਉਤੇ ਧਨ ਲਾਇ ਕਿਉਂ ਨ
ਹੁਣ ਜਾਣ ਲਗੇ ਜਾਨਾਂ ਨਾਲ ਲੈ ਕੇ ਵੇਲੇ ਸਿਰ ਖਰਚੇ ਖਰਚਾਇ ਕਿਉਂ ਨ
ਕਤਲ ਕਰਨ ਲੱਗਾ ਜਦੋਂ ਸਾਹਿਬਜ਼ਾਦੇ ਪਾਪੀ ਸੂਬੇ ਤੋਂ ਜਾਇ ਛੁਡਾਇ ਕਿਉਂ ਨ
ਧਨ ਮੰਗਦਾ ਜਿਤਨਾ ਦੇ ਦੇਂਦਾ ਓਦੋਂ ਕਾਜ਼ੀਆਂ ਨੂੰ ਟੁਕੜ ਪਾਇ ਕਿਉਂ ਨ
ਕਿਥੇ ਲੈ ਜਾਈਏ ਕਿਥੇ ਦੱਬ ਜਾਈਏ ਵੇਲੇ ਸਿਰ ਕੁਝ ਜਤਨ ਬਨਾਇ ਕਿਉਂ ਨ
ਪਤਾ ਹੁੰਦਾ ਲੈਂਦੇ ਦਾਨ ਕਰ ਹਥੀਂ ਸੁਖਾਂ ਵਿਚ ਖਜਾਲ ਇਹ ਆਇ ਕਿਉਂ ਨ
ਡਾਢੇ ਝੂਰਦੇ ਵਕਤ ਵਿਹਾਣਿਆਂ ਨੂੰ ਦਾਨ ਪੁੰਨ ਭੀ ਅਸਾਂ ਕਮਾਇ ਕਿਉਂ ਨ
ਦਾਨ ਪੁੰਨ ਦੇ ਬਾਝ ਕਰਤਾਰ ਸਿੰਘਾ ਧਨ ਚੰਦਰਾ ਐਵੇਂ ਹੀ ਜਾਇ ਕਿਉਂ ਨ

ਵਾਕ ਵਕੀ

ਲੋਕ ਛੱਡ ਕੇ ਸ਼ਹਿਰ ਨੂੰ ਵੱਲ ਸਾਕਾਂ ਆਪੋ ਆਪਣੇ ਲੈ ਸਮਾਨ ਚਲੇ
ਸੁਚਾ ਨੰਦ ਤੇ ਸੂਬੇ ਦੇ ਬੱਚਿਆਂ ਨੂੰ ਲੋਕ ਪਿੱਟਦੇ ਦੁਖੀ ਮਹਾਨ ਚਲੇ
ਵਿਚ ਸ਼ਹਿਰ ਦੇ ਹੋ ਹੜਤਾਲ ਗਈ ਖਾਲੀ ਕਰ ਬਜ਼ਾਰ ਦੁਕਾਨ ਚਲੇ
ਕਈ ਬਾਲ ਬਚੇ ਖਾਲੀ ਗਏ ਲੈ ਕੇ, ਛੱਡ ਪਏ ਹੀ ਭਰੇ ਮਕਾਨ ਚਲੇ

ਜਿਧਰ ਮੂੰਹ ਹੋਇਆ ਲੋਕ ਉੱਠ ਭਜੇ ਜਿਥੇ ਛਿਪਦੀ ਜਿੰਦ ਛਪਾਨ ਚਲੇ
ਲੁਟੇ ਵਾਂਗ ਸਮਾਣੇ ਦੇ ਜਾਈਏ ਨਾ, ਜ਼ਰ ਨਕਦੀ ਧਰਨ ਧਰਾਨ ਚਲੇ
ਸ਼ਾਹੂਕਾਰ ਚਲੇ ਤੇ ਅਮੀਰ ਚਲੇ ਛੱਡ ਘਰ ਵਜ਼ੀਰ ਦੀਵਾਨ ਚਲੇ
ਰੌਲਾ ਮਚ ਗਿਆ ਸਾਰੇ ਕਰਤਾਰ ਸਿੰਘਾ ਟੱਬਰਦਾਰ ਹੋ ਡਾਢੇ ਹੈਰਾਨ ਚਲੇ

ਤਥਾ

ਥੋੜੇ ਜਿਨ੍ਹਾਂਦੇ ਪਹਿਣੇਉਹਨਿਕਲ ਗਏ ਬਖਤਾਵਰ ਵਡੇਉਹਤਾਂਜਾਨ ਕਿਧਰ
ਉਹ ਫਿਰਨ ਭੱਜੇ ਅੰਦਰ ਬਾਹਰ ਭੈੜੇ ਜਰ ਨਕਦੀ ਤਈਂ ਛੁਪਾਨ ਕਿਧਰ
ਹੌਲੇ ਭਾਰਾਂ ਵਾਲੇ ਹੋ ਗਏ ਲਾਂਭੇ ਭੌਰੇ ਭਾਰ ਵਾਲੇ ਜਾ ਰਖਾਨ ਕਿਧਰ
ਬਣੀ ਦੌਲਤ ਮੌਤ ਦਾ ਰੂਪ ਆਕੇ ਨਾ ਉਹ ਛੱਡ ਸਕਣ ਤੇ ਲੈ ਜਾਨ ਕਿਧਰ
ਵੇਖ ਵੇਖ ਰੋਂਦੇ ਜ਼ਰਾਂ ਨਕਦੀਆਂ ਨੂੰ ਲੈ ਜਾਈਏ ਹੁਣ ਭਗਵਾਨ ਕਿਧਰ
ਜਦੋਂ ਸਿੰਘ ਸਰਹਿੰਦ ਵਿਚ ਆਇ ਵੜੇ ਫੇਰ ਢੂੰਡਾਂਗੇ ਜਾਇਕੇ ਥਾਨ ਕਿਧਰ
ਵੇਖ ਧਨਾਂ ਨੂੰ ਰੋਂਵਦੇ ਮਾਰ ਢਾਹੀਂ ਲੈ ਜਾਈਏ ਏਡ ਸਾਮਾਨ ਕਿਧਰ
ਦਸੋ ਲਾਲਾ ਜੀ ਚਾਚਾ ਜੀ ਕੀ ਕਰੀਏ ਕਿਸੇ ਭੱਜਿਆਂ ਦੇਵਨਾਂ ਜਾਨ ਕਿਧਰ
ਅੰਦਰ ਚੂਹੇ ਤੇ ਬਾਹਰ ਨੇਊਕਾਂ ਲਾਗੂ ਸੱਚੀਂ ਮੁਚੀ ਉਹ ਜਾਨ ਬਚਾਨ ਕਿਧਰ
ਮਾਯਾ ਸੰਗਲ ਪਾਇ ਕਰਤਾਰ ਸਿੰਘਾ ਭਲਾ ਛੱਡਕੇ ਕਦਮ ਉਠਾਨ ਕਿਧਰ

ਸ਼ਹਿਰ ਵਿਚ ਘਬਰਾਹਟ

ਜਿਹੜੇ ਜਾ ਸੱਕੇ ਉਹ ਤਾਂ ਚਲੇ ਗਏ ਪਿਛੇ ਛੱਡਕੇ ਥਾਨ ਮਕਾਨ ਖਾਲੀ
ਜਿਹੜੇ ਰਹੇ ਬੈਠੇ ਫਸੇ ਮੌਤ ਦੇ ਮੂੰਹ ਜਿੰਦਾਂ ਵਿਚ ਨਾ, ਦੇਹਾਂ ਪਖਾਨ ਖਾਲੀ
ਮਾਰੇ ਡਰ ਦੇ ਕੰਬਦੇ ਲੋਕ ਸਾਰੇ ਉਤੋਂ ਪਏ ਫਿਰਦੇ ਹਠ ਠਾਨ ਖਾਲੀ
ਸੁਕੇ ਖ਼ੂਨ ਤੇ ਚਿਹਰੇ ਉਦਾਸ ਹੋਏ ਐਵੇਂ ਹੌਂਸਲੇ ਬਾਹਰ ਦਿਖਾਨ ਖਾਲੀ
ਕਈਆਂ ਖੂਹੀਂ ਖਾਤੀਂ ਧਨ ਸੁਟ ਘੱਤੇ ਕਰ ਕਰਿ ਸੰਦੂਕ ਰਖਾਨ ਖਾਲੀ
ਜ਼ਿੰਦਾਂ ਸੁੱਕੀਆਂ ਮੁਗਲ ਪਠਾਣਾਂ ਦੀਆਂ ਐਵੇਂ ਮੁੱਛਾਂ ਨੂੰ ਤਾ ਚੜ੍ਹਾਨ ਖਾਲੀ
ਵਿਚੋਂ ਟੁਟ ਗਏ ਹੌਂਸਲੇ ਸਾਰਿਆਂ ਦੇ ਭਜੇ ਫਿਰਨ ਅਮੀਰ ਦੀਵਾਨ ਖਾਲੀ
ਵਡੇ ਫਿਕਰ ਪਏ ਸੱਯਦਾਂ ਕਾਜ਼ੀਆਂ ਨੂੰ ਵਿਚੋਂ ਮੋਇ ਤੇ ਰੋਹਬ ਦਿਖਾਨ ਖਾਲੀ

ਫੌਜਦਾਰ ਭੀ ਘਾਬਰੇ ਫਿਰਨ ਸਾਰੇ ਹੋਛੇ ਕਰਦੇ ਫਿਰਨ ਸਾਮਾਨ ਖਾਲੀ
ਸਭ ਥਾਂ ਉਦਾਸ ਕਰਤਾਰ ਸਿੰਘਾ, ਵੇਖ ਗਲੀ ਬਾਜ਼ਾਰ ਡਰਾਨ ਖਾਲੀ

ਵਾਕ ਕਵੀ

ਜਦੋਂ ਹਾਰ ਨਸੀਬਾਂ ਦੀ ਆਨ ਹੋਵੇ ਦਿਲ ਪਹਿਲਾਂ ਹੀ ਖਬਰ ਜਤਾ ਦੇਂਦਾ
ਪੈਂਦਾ ਹੌਂਸਲਾ ਕੰਮ ਦੇ ਕਰਨ ਦਾ ਨਾ ਦਿਲ ਧੀਰਜ ਤਈਂ ਵਜਾ ਦੇ ਦਾ
ਹਰ ਪਾਸੇ ਉਦਾਸੀਆਂ ਨਜਰ ਆਵਣ ਸਮਾਂ ਭੈੜੀ ਹੀ ਸ਼ਕਲ ਦਿਖਾ ਦੇ ਦਾ
ਨਸ ਜਾਂਦੀਆਂ ਬਰਕਤਾਂ ਸਭ ਥਾਵੇਂ ਬੰਦਾ ਹੌਂਸਲਾ, ਵੇਖਕੇ ਢਾ ਦੇਂਦਾ
ਹਰ ਪਾਸਿਉਂ ਭੈੜੀਆਂ ਆਉਣ ਸੋਆਂ ਹਰ ਇਕ ਹੀ ਭੈੜੀ ਸਲਾਹ ਦੇਂਦਾ
ਨੱਸ ਦਿਲ ਦਾ ਸਭ ਉਤਸ਼ਾਹ ਜਾਂਦਾ ਬਦਲ ਨਾ ਉਮੈਦੀ ਦਾ ਛਾ ਦੇ ਦਾ
ਪਾਸ ਸਭ ਕੁਝ ਹੁੰਦਿਆਂ ਸੰਦਿਆਂ ਭੀ ਨਰ ਧੀਰਜ ਤਾਈਂ ਗਵਾ ਦੇਂਦਾ
ਹਾਰ ਜਾਣ ਨਸੀਬ ਕਰਤਾਰ ਸਿੰਘਾ ਫੇਰ ਮਦਦ ਕੋਈ ਨ ਆ ਦੇਂਦਾ

ਤਥਾ

ਇਹੋ ਹਾਲ ਸਰਹਿੰਦ ਦਾ ਆਣ ਬਣਿਆਂ ਵਡੇ ਛੋਟੇ ਸਾਰੇ ਘਬਰਾਇ ਫਿਰਦੇ
ਵਿਚ ਹੌਂਸਲਾ ਕਿਸੇ ਦੇ ਦਿਸਦਾ ਨ ਚਿਹਰੇ ਸਾਰਿਆਂ ਦੇ ਮੁਰਝਾਇ ਫਿਰਦੇ
ਲੈ ਕੇ ਸੂਬੇ ਤੋਂ ਖਾਨ ਅਮੀਰ ਸਾਰੇ ਆਪੋ ਆਪਣਾ ਹੌਂਸਲਾ ਢਾਇ ਫਿਰਦੇ
ਫੌਜੀ ਅਫਸਰਾਂ ਹੌਂਸਲੇ ਟੁੱਟੇ ਹੋਇ ਆਸ ਜ਼ਿੰਦਗੀ ਦਿਲੋਂ ਮੁਕਾਇ ਫਿਰਦੇ
ਘਰ ਬੈਠਿਆਂ ਸਿੰਘਾ ਦਾ ਡਰ ਮਾਰੇ ਖਾਣੇ ਪੀਣੇ ਦੇ ਤਈਂ ਭੁਲਾਇ ਫਿਰਦੇ
ਅੰਦਰ ਖਾਨਿਓਂ ਸਭਦੀ ਗਈ ਹੋਈ ਉਤੋਂ ਵਾਲੀ ਦਾ ਪਾਜ ਬਣਾਇ ਫਿਰਦੇ
ਰਹੇ ਮਾਲ ਅਸਬਾਬ ਲੁਕਾ ਸਾਰੇ ਇਕ ਦੂਜੇ ਤੋਂ ਭੇਤ ਛੁਪਾਇ ਫਿਰਦੇ
ਕੀਤੇ ਪਾਪ ਸੀ ਜਿਹੜੇ ਕਰਤਾਰ ਸਿੰਘਾ ਸਿਰੋਂ ਪੈ ਕੇ ਹੁਣ ਦਬਾਇ ਫਿਰਦੇ

ਸੂਬੇ ਨੇ ਦੀਵਾਨ ਆਮ ਕਰਕੇ ਅਮੀਰਾਂ ਵਜ਼ੀਰਾਂ ਨਾਲ ਸਲਾਹ ਕਰਨੀ

ਸੂਬੇ ਕਰਕੇ ਇਕ ਦੀਵਾਨ ਖੁੱਲ੍ਹਾ ਅਹਿਲਕਾਰ ਅਮੀਰ ਬੁਲਾਇ ਦੇਖੋ
ਕਠੇ ਹੋਇ ਸਰਹਿੰਦ ਦੇ ਮੁਖੀਏ ਆ ਚਿਹਰੇ ਸਭ ਦੇ ਮਨ ਮੁਰਝਾਇ ਦੇਖੋ
ਕਹਿੰਦਾ ਸੁਣਿਆ ਤੁਸਾਂ ਨੇ ਪਿਆ ਰੌਲਾ ਸਿੰਘ ਰਹੇ ਨ ਸ਼ੋਰ ਉਠਾਇ ਦੇਖੋ

ਇਕ [1]ਗੁਰੂ ਬੰਦਾ ਕਿਤੋਂ ਆਇਆ ਏ ਭਾਰੇ ਜ਼ੋਰ ਉਹ ਰਿਹਾ ਜਤਾਇਆ ਦੇਖੋ
ਉਹਦੇ ਨਾਲ ਰਲਿਆ ਮਾਝਾ ਮਾਲਵਾ ਆ ਵਿਚ ਦੇਸ ਤੂਫਾਨ ਮਚਾਇ ਦੇਖੋ
ਕੀਤਾ ਮਾਰ ਸਮਾਣੇ ਦਾ ਨਾਸ ਬੁਰਾ ਬਾਈ ਪਾਲਕੀਆਂ ਤੁੜਵਾਇ ਦੇਖੋ
ਹੋਈ ਫਿਰ ਸਢੌਰੇ ਦੇ ਨਾਲ ਜਿਹੜੀ ਸਾਰੇ ਹਾਲ ਤੁਸਾਂ ਸੁਣ ਪਾਇ ਦੇਖੋ
ਕਠੇ ਕਰ ਕੇ ਖਾਨ ਅਮੀਰ ਸਾਰੇ ਬੰਦੇ ਜ਼ਾਲਮ, ਮਾਰ ਮੁਕਾਇ ਦੇਖੋ
ਕੁੰਜ ਪੁਰੇ, ਟੀਹੇ ਮਾਰ ਮਾਨਲੇ ਨੂੰ ਮੁਸਲਮਾਨਾਂ ਨੂੰ ਦੁਖ ਪੁਚਾਇ ਦੇਖੋ
ਪਿੰਡ ਮੋਮਨਾਂ ਹੋਰ ਉਜਾੜ ਬਹੁਤੇ ਹੈਨ ਕਾਫ਼ਰਾਂ ਸ਼ੋਰ ਉਠਾਇ ਦੇਖੋ
ਫਿਰ ਖ਼ਾਨ ਮਲੇਰੀਏ ਫ਼ੌਜ ਸਣੇ ਪਾਸ ਰੋਪੜ ਪਾਰ ਬੁਲਾਇ ਦੇਖੋ
ਦਿੱਤੀ ਛੱਤ ਬਾਨੂੜ ਉਜਾੜ ਭਾਈ ਹੁਣ ਰੁਖ ਇਧਰ ਪਰਤਾਇ ਦੇਖੋ
ਦਲ ਸਿੰਘਾਂ ਦਾ ਚੜ੍ਹਿਆ ਆਵੰਦਾ ਏ ਵੱਡੇ ਜੰਗ ਦੇ ਸਾਜ਼ ਸਜਾਇ ਦੇਖੋ
ਕੰਬ ਰਹੇ ਅਗੇਤਰੇ ਲੋਕ ਸਾਰੇ ਵਡੇ ਛੋਟੇ ਰਹੇ ਘਬਰਾਇ ਦੇਖੋ
ਲੋਕ ਸ਼ਹਿਰ ਦੇ ਭਾਜੜਾਂ ਕਰ ਗਏ ਜਿਹੜੇ ਬੈਠੇ ਉਹ ਰਹੇ ਪਛਤਾਇ ਦੇਖੋ
ਇਹ ਸਿੰਘ ਨੇ ਬੁਰੀ ਬਲਾ ਭਾਈ ਅਸੀਂ ਬੈਠੇ ਸਾਂ ਮਨੋ ਮੁਕਾਇ ਦੇਖੋ
ਗੁਰੂ ਇਹਨਾਂ ਦਾ ਕਢਿਆ ਧੱਕ ਦੇਸੋਂ ਗਿਆ ਸਾਜ ਸਮਾਨ ਖੁਹਾਇ ਦੇਖੋ
ਜਾ ਦੱਖਨੋਂ ਸਿਖ ਇਕ ਭੇਜਿਆ ਸੂ ਪਿਆ ਤੁਰਕਾਂ ਸਿਰ ਬਲਾਇ ਦੇਖੋ
ਉਹ ਦਸੀਦਾ ਬੜੀ ਆਫਾਤ ਭਾਰੀ ਕਰਾਮਾਤ ਭਾਰੀ ਉਹ ਰਖਾਇ ਦੇਖੋ
ਉਹਦੀ ਤਾਬਿਆ ਸੁਣੀਦੇ ਬੀਰ ਕਈ ਜਾਦੂਗਰ ਵੱਡਾ ਸਦਵਾਇ ਦੇਖੋ
ਇਧਰ ਸਿੰਘ ਸਾਰੇ ਸਾਥੋਂ ਤਪੇ ਹੋਏ ਅਸਾਂ ਗੁਰੂ ਦੇ ਪੁਤ ਮਰਵਾਇ ਦੇਖੋ
ਉਹ ਕੱਢਣੀ ਕਿੜ ਹੈ ਪੰਥ ਚਾਹੁੰਦਾ ਇਸੇ ਲਈ ਸਾਰੇ ਰਲ ਆਇ ਦੇਖੋ
ਇਕ ਵਾਰ ਤਾਂ ਜੰਗ ਮਚਾਣ ਭਾਰੀ ਅਗੇ ਹੋਇ ਕੀਹ, ਜਾਣੇ ਖ਼ੁਦਾਇ ਦੇਖੋ
ਧਨੀ ਤੇਗ ਦੇ ਸਿੰਘ ਕਰਤਾਰ ਸਿੰਘਾ ਆਇ ਤਲੀ ਤੇ ਸੀਸ ਟਿਕਾਇ ਦੇਖੋ

ਤਥਾ

ਓਧਰ ਬਾਦਸ਼ਾਹੀ ਵਿਚ ਪਿਆ ਰੌਲਾ ਹੁਣ ਮੱਦਦੀ ਦਸੋ ਬੁਲਾਂ ਕਿਸ ਨੂੰ

---

੧ ਗੁਰੂ ਗੋਬਿੰਦ ਸਿੰਘ ਜੀ ਦਾ।

ਆਪੋ ਆਪਣੇ ਥਾਂ ਸੂਬੇ ਰੁੱਝ ਰਹੇ ਦੁਖ ਬਣਿਆਂ ਫੋਲ ਸੁਣਾਂ ਕਿਸ ਨੂੰ
ਰੌਲਾ ਦੇਸ਼ ਦੇ ਵਿਚ ਹੈ ਪਿਆ ਭਾਰਾ ਮਚੇ ਗਦਰ ਦੇ ਵਿਚ ਧਮਕਾਂ ਕਿਸ ਨੂੰ
ਡਾਕੂ ਧਾੜਵੀ ਸੈਂਕੜੇ ਉਠ ਪਏ ਰੋਕ ਉਨ੍ਹਾਂ ਦੀ ਤੇ ਦਸੋਂ ਲਾਂ ਕਿਸ ਨੂੰ
ਤੁਹਾਡੇ ਕਿਸੇ ਦੇ ਚਿਹਰੇ ਤੇ ਰੰਗ ਨਾਹੀਂ ਚੁਕ ਵਿਚ ਮੁਕਾਬਲਾ [1]ਡਾਂ ਕਿਸ ਨੂੰ
ਫੌਜਾਂ ਦੇਖਦੇ ਹਾਂ ਘਬਰਾਇ ਰਹੀਆਂ ਖੜ ਵਿਚ ਮੈਦਾਨ ਲੜਾ ਕਿਸ ਨੂੰ
ਮੈਨੂੰ ਨਾ ਉਮੈਦੀ ਹੈ ਨਜ਼ਰ ਆ ਰਹੀ ਏਸ ਵੇਲੇ ਦਾ ਸਾਥੀ ਬਣਾ ਕਿਸ ਨੂੰ
ਫਲ ਜ਼ਹਿਰ ਦਾ ਬੀਜ ਕਰਤਾਰ ਸਿੰਘਾ ਖਾਵਾਂ ਆਪ ਨ ਹੋਰ ਖਵਾ ਕਿਸ ਨੂੰ

ਤਥਾ

ਆਪੋ ਆਪਣੀ ਸੋਚ ਕੇ ਰਾਇ ਦਸੋ ਹੁਣ ਕਿਸ ਤਰ੍ਹਾਂ ਗੱਲ ਬਣਾਈ ਜਾਵੇ
ਹੜ੍ਹ ਚੜ੍ਹਿਆ ਦੀਨ ਅਸ੍ਲਾਮ ਉਤੇ ਬੇੜੀ ਡੁਬਦੀ ਕਿਵੇਂ ਬਚਾਈ ਜਾਵੇ
ਖਤਰਾ ਮੋਮਨੋਂ ਬਣਿਆ ਦੀਨ ਤਾਈਂ ਜਾਂਦੀ ਕਿਸਤਰਾਂ ਪਤਿ ਰਖਾਈ ਜਾਵੇ
ਯਾਂ ਤਾਂ ਸਿੰਘਾਂ ਦੀ ਮੰਨ ਲੌ ਈਨ ਸਾਰੇ ਯਾਂ ਤੁਲਵੀਂ ਕੀਤੀ ਲੜਾਈ ਜਾਵੇ
ਝੁਕਣਾ ਕਾਫਰਾਂ ਦੇ ਅਗੇ ਬੜਾ ਮੰਦਾ ਇਜ਼ਤ ਦੀਨ ਇਸਲਾਮ ਘਟਾਈ ਜਾਵੇ
ਜੋ ਰਾਇ ਹੋਇ ਦਿਹੋ ਕਰਤਾਰ ਸਿੰਘਾ ਝੱਟ ਪੱਟ ਉਹ ਕਰੀ ਕਰਾਈ ਜਾਵੇ

ਅਮੀਰਾਂ ਵਜ਼ੀਰਾਂ ਦੀ ਫੋਕੀ ਰਾਇ

ਵਿਚੋਂ ਸਭ ਦੀ ਕੰਬ ਰਹੀ ਜਾਨ ਹੈਸੀ ਖਾਲੀ ਉਪਰੋਂ ਪਾਜ ਬਨਾਵੰਦੇ ਨੇ
ਕਹਿੰਦੇ ਖਾਂ ਜੀ ਹੋਇਆ ਕੀਹ ਸਿੰਘ ਆਏ ਵੇਖੋ ਮਾਰ ਕੇਹੀ ਸਾਥੋਂ ਖਾਵੰਦੇ ਨੇ
ਅਸੀਂ ਖਾਨ ਪਠਾਣ ਅਮੀਰਜ਼ਾਦੇ ਸਾਨੂੰ ਜੰਗ ਕਰਨੇ ਸਦਾ ਭਾਵੰਦੇ ਨੇ
ਅਸੀਂ ਬਾਜ, ਚਿੜੀਆਂ ਸਿੱਖ ਖਾ ਜਾਂਗੇ ਹੋਇਆ ਕੀਹ ਚਲੇ ਦਲ ਆਵੰਦੇ ਨੇ
ਜ਼ਰਾ ਟਾਕਰਾ ਹੋਣ ਦੀ ਢਿੱਲ ਹੈ ਜੀ ਕਿਵੇਂ ਵੇਖਣਾ ਜਿੰਦਾ ਛੁਪਾਵੰਦੇ ਨੇ
ਜੰਗ ਕਰਨੇ ਉਹ ਕੀਹ ਗਵਾਰ ਜਾਨਣ ਢੱਗੇ ਕੁੱਟਦੇਹਲ ਜੋ ਵਾਹਵੰਦੇ ਨੇ
ਭੇਡਾਂ ਕੱਠੀਆਂ ਹੋ ਕੇ ਲੱਖ ਆਵਨ ਬਘਿਆੜ ਨਾ ਜੀ ਚੁਰਾਵੰਦੇ ਨੇ
ਸਾਡਾ ਓਹਨਾਂ ਨੇ ਕੀਹ ਵਗਾੜਨਾ ਏਂ ਵਾਗ ਗਿੱਦੜਾਂ ਦੇ ਰੌਲਾ ਪਾਵੰਦੇ ਨੇ

---

[1] ਅਰਥਾਤ—ਡਾਂਹ ।

ਓਹਨਾਂ ਪਾਸ ਨ ਜੰਗੀ ਸਮਾਨ ਕੋਈ ਪਏ ਐਵੇਂ ਹੀ ਸ਼ੋਰ ਮਚਾਵੰਦੇ ਨੇ
ਜ਼ਰਾ ਆਉਣ ਦਿਹੋ ਸਾਡੇ ਤੋਪਖਾਨੇ ਕਿਵੇਂ ਵੇਖਿਓ ਮਾਰ ਉਡਾਵੰਦੇ ਨੇ
ਪੱਲੇ ਖਰਚ ਨ ਸ਼ਾਹੀ ਇਮਦਾਦ ਕੋਈ ਨ, ਭੂਤੇ ਜੱਟ ਪਏ ਰੋਅਬ ਦਿਖਾਵੰਦੇ ਨੇ
ਬਾਜਾਂ ਨਾਲ ਬਟੇਰਿਆਂ ਮੇਲ ਕਾਹਦਾ ਦਾਨੇ ਲੋਕ ਸਾਰੇ ਫੁਰਮਾਵੰਦੇ ਨੇ
ਮੌਤ ਚੁਕ ਲਿਆਈ ਹੈ ਸਾਰਿਆਂ ਨੂੰ ਕੱਲ੍ਹ ਵੇਖਿਓ ਕਿਵੇਂ ਪਛੁਤਾਵੰਦੇ ਨੇ
ਜਦੋਂ ਮੁਕਿਆ ਖਰਚ ਸਾਮਾਨ ਆ ਕੇ ਫਿਰ ਵੇਖਣਾ ਕਿਵੇਂ ਘਬਰਾਵੰਦੇ ਨੇ
ਕਰ ਝੂਠੀਆਂ ਸਚੀਆ ਕਈ ਗੱਲਾਂ ਦਿਲ ਸੂਬੇ ਦੇ ਤਈਂ ਠਹਿਰਾਵੰਦੇ ਨੇ
ਟੁਟੇ ਹੌਂਸਲੇ ਆਪਣੇ ਸਾਰਿਆਂ ਦੇ ਜ਼ਾਹਿਰ ਦਾਰੀਆਂ ਐਵੇਂ ਰਖਾਵੰਦੇ ਨੇ
ਹੋਇਆ ਫੈਸਲਾ ਡੱਟ ਕੇ ਜੰਗ ਕਰੋ ਵਿਚ ਫੌਜਾਂ ਦੇ ਹੁਕਮ ਸੁਨਾਵੰਦੇ ਨੇ
ਬੈਠੇ ਹੋ ਤਿਆਰ ਕਰਤਾਰ ਸਿੰਘਾ ਭਾਰੇ ਜੰਗ ਦੇ ਸਾਜ ਸਜਾਵੰਦੇ ਨੇ

ਸੂਬੇ ਵਜ਼ੀਦ ਖਾਂ ਦੀਆਂ ਫੌਜਾਂ ਦੀ ਤਿਆਰੀ

ਵੱਜ ਪਈਆਂ ਤਿਆਰੀਆਂ ਵਿਚ ਫੌਜਾਂ ਸਭ ਸਾਜ਼ ਸਾਮਾਨ ਸਜਾਇ ਗਏ
ਬਾਹਰ ਨਿਕਲ ਸਰਹਿੰਦ ਤੋਂ ਦੂਰ ਥੋਹੜੀ ਵਖੋ ਵੱਖਰੇ ਪਰ੍ਹੇ ਬਨਾਇ ਗਏ
ਹੌਦੇ ਲੋਹੇ ਦੇ ਜੰਗੀ ਅਮਾਰੀਆ ਪਾ ਹਾਥੀ ਇਕ ਪਾਸੇ ਖਲ੍ਹਵਾਇ ਗਏ
ਦੂਜੀ ਤਰਫ ਅਸਵਾਰ ਸਜੀਲ ਬਾਂਕੇ ਕਈ ਆ ਰਸਾਲੇ ਠਹਿਰਾਇ ਗਏ
ਅਗੇ ਪੈਦਲ ਪਲਟਨਾਂ ਖੜੀਆਂ ਆ ਪਿਛੇ ਤੋਪਖਾਨੇ ਲਗਵਾਇ ਗਏ
ਰਸਦ ਬਸਦ ਗੱਡੇ ਊਠ ਲੱਦੀ ਖਲੇ ਢੇਰ ਗੋਲੇ ਬਾਰੂਦ ਦਿਖਾਇ ਗਏ
ਦੀਨ ਮਜ਼ਬੀ ਰੰਗਾਂ ਦੇ ਵਿਚ ਰੰਗੇ ਉਚੇ ਕਈ ਨਿਸ਼ਾਨ ਝੁਲਾਇ ਗਏ
ਲਈ ਗਿਣਤੀ ਜਦੋਂ ਕਰਤਾਰ ਸਿੰਘਾ[1] ਵੀਹ ਹਜ਼ਾਰ ਤੋਂ ਵਧ ਗਿਨਾਇ ਗਏ

ਮੁਸਲਮਾਨਾਂ ਦਾ ਅਕੱਠ

ਦੀਨ ਮਜ਼ਬੀ ਜੰਗ ਦੇ ਪਾਉਣ ਬਦਲੇ ਦੂਰੋਂ ਦੂਰੋਂ ਕਠੇ ਮੁਸਲਮਾਨ ਹੋਏ
ਗਾਨੇ ਬੰਨ੍ਹ ਕੇ ਆਇ ਸ਼ਹੀਦੀਆਂ ਦੇ ਬੇ-ਸ਼ੁਮਾਰ ਕਠੇ ਆ ਜਵਾਨ ਹੋਏ
ਰਾਈਂ, ਖੋਜੇ, ਮੁਲਾਂ, ਰਾਜਪੂਤ, ਰੰਘਮ ਤਿਆਰ ਜੰਗ ਨੂੰ ਮੁਗਲ ਪਠਾਨ ਹੋਏ

---

੧ ਇਹਦੇ ਵਿਚ ਸੂਬੇ ਦੀ ਆਪਣੀ ਫੌਜ ਤੋਂ ਬਿਨਾਂ ਸਰਹਿੰਦ ਦੇ ਸਾਰੇ ਪ੍ਰਗਣਿਆਂ ਦੀ ਫੌਜ ਭੀ ਸੀ।

ਕਾਜ਼ੀ ਸੱਯਦਾਂ ਨੇ ਪਾਇਆ ਜ਼ੋਰ ਬਹੁਤਾ ਤੰਬੇ ਪਾ ਮੋਹਰੇ ਦੇਖੋ ਆਨ ਹੋਏ
ਮੁੱਛੀਂ ਤਾ ਦਿਤੇ ਦਿੱਸਣ ਪਲੇ ਹੋਏ, ਖਾ ਖਾ ਮੋਟੇ ਪਹਿਲਵਾਨ ਹੋਏ
ਐਲੀ ਅਕਬਰ ਬੋਲਦੇ ਖ਼ੂਨੀ ਨਾਹਰੇ ਜੋਸ਼ ਮਜ਼ਬੀ ਵਿਚ ਗਲਤਾਨ ਹੋਏ
ਅਗੇ ਪਤਾ ਕੀਹ ਪੂਰੀਆਂ ਪਾਣ ਕਿ ਨਾ, ਸਜ ਧਜ ਆ ਖੜ ਮੈਦਾਨ ਹੋਏ
ਪਲੇ ਨਾਨ ਤੇ ਕੁਲਚੇ ਖਾ ਦੁੰਬੇ ਨਿਕਲ ਫੌਜ ਅਗੇ ਮੋਟੇ ਖਾਨ ਹੋਏ
ਡੀਲ ਡੌਲ ਬਣੀ ਸਜ ਧਜ ਭਾਰੀ ਲੋਕ ਵੇਖ ਕੇ ਫੌਜ ਹੈਰਾਨ ਹਏ
ਢੋਲ ਵਜਦੇ ਕਈ ਕਰਤਾਰ ਸਿੰਘਾ ਪਰੇ ਬੰਨ੍ਹ ਕੇ ਅਗ੍ਹਾਂ ਰਵਾਨ ਹੋਏ

ਸੂਬੇ ਨੇ ਸਰਹਿੰਦ ਤੋਂ ਨਿਕਲਕੇ ਸਿੰਘਾਂ ਦਾ ਅੱਗਾ ਰੋਕਣਾ

ਭਾਰੀ ਮੁਸਲਮਾਨੀ ਕੱਠੀ ਹੋ ਆਈ ਢੋਲ ਵਜਦੇ ਮੋਹਰੇ ਨਿਸ਼ਾਨ ਚਲੇ
ਝੰਡੇ ਦੀਨ ਹੇਠਾਂ ਕੱਠ ਹੋਇਆ ਭਾਰਾ ਜੰਗ ਵਾਸਤੇ ਮੁਗਲ ਪਠਾਨ ਚਲੇ
ਰੌਲਾ ਪਿਆ ਨਾ ਲਸ਼ਕਰਾਂ ਅੰਤ ਕੋਈ ਉਡ ਗਰਦ ਗੁਬਾਰ ਅਸਮਾਨ ਚਲੇ
ਰੰਘੜ, ਸੱਯਦ, ਮੁਗਲ, ਪਠਾਣ ਰਲਕੇ ਨਾਲ ਖਾਲਸੇ ਜ਼ੋਰ ਅਜਮਾਨ ਚਲੇ
ਚਲੇ ਬਲੀ ਦੇ ਬਕਰੇ ਜਮ੍ਹਾਂ ਹੋ ਕੇ ਸਿੰਘਾਂ ਭੁਖਿਆਂ ਤਈਂ ਰਜਾਨ ਚਲੇ
ਬੇੜੇ ਜ਼ੁਲਮ ਦੇ ਹੋ ਕੇ ਬਹੁਤ ਕੱਠੇ ਡੁਬਨ ਵਾਸਤੇ ਵਿਚ ਤੂਫਾਨ ਚਲੇ
ਜੋਸ਼ ਧਾਰ ਕੇ ਮਜ਼ਬੀ ਦਿਲਾਂ ਅੰਦਰ ਨਾਲ ਖਾਲਸੇ ਕਰਨ ਘਮਸਾਨ ਚਲੇ
ਆਉਣਾ ਪਰਤ ਕੇ ਬਹੁਤ ਹੀ ਥੋੜਿਆਂ ਨੇ ਰਸਤੇ ਮੌਤ ਦੇ ਹੋ ਰਵਾਨ ਚਲੇ
ਬਾਵਣ ਲੱਖ ਦਾ ਮੁਲਖ ਆਬਾਦ ਭਾਰਾ ਦੇਖੋ ਬੰਦੇ ਦੇ ਹਥ ਫੜਾਨ ਚਲੇ
ਮੁਕ ਜਾਣਗੇ ਅੱਜ ਸੀ ਵੇਖ ਲੈਣੇ ਘਰੋਂ ਸਿੰਘਾਂ ਦੇ ਤਈਂ ਮੁਕਾਨ ਚਲੇ
ਝੰਡੇ ਜ਼ੁਲਮ ਦੇ ਪੁਟ ਸੁਟਾ ਆਵਨ ਉੱਚਾ ਧਰਮ ਨਿਸ਼ਾਨ ਝੁਲਾਨ ਚਲੇ
ਨਾਹਰੇ ਮਾਰਦੇ ਮੂੰਹੋਂ ਕਰਤਾਰ ਸਿੰਘਾ ਸਾਰੇ ਨਿਕਲ ਸਰਹਿੰਦ ਦੇ ਖਾਨ ਚਲੇ

ਮੈਦਾਨਿ ਜੰਗ

ਕੁਝ[1] ਦੂਰ ਸਰਹਿੰਦ ਤੋਂ ਜਾ ਅਗੇ ਫੌਜਾਂ ਭਾਰੀਆਂ ਸੂਬੇ ਉਤਾਰੀਆਂ ਜੀ
ਲਾਉ ਲਸ਼ਕਰਾਂ ਦਾ ਅੰਤ ਕੋਈ ਨਾ ਸੀ ਦੂਰਤਕ ਚਾ ਸਫਾਂ ਖਲਾਰੀਆਂ ਜੀ

---

੧ ਭਾਈ ਰਤਨ ਸਿੰਘ ਜੀ ਸਰਹਿੰਦ ਦਸ ਕੁ ਕੋਹ ਤੇ ਖਰੜ, ਤੇ ਛੱਤ ਦੇ ਵਿਚਾਲੇ ਇਕ ਚਾਪੜ ਚੇੜੀ ਪਿੰਡ ਜੰਗ ਹੋਇਆ ਲਿਖਦੇ ਹਨ। ਭਾਈ ਗਯਾਨ ਸਿੰਘ ਜੀ ਸਰਹਿੰਦ ਤੋਂ ਤਿੰਨ ਕੋਹ ਵਡਾਲੀ ਪਿੰਡ ਪਾਸ ਹੋਇਆ ਲਿਖਦੇ ਹਨ।

ਉਤੇ ਮਾਰਾਂ ਦੇ ਬੀੜਲਏ ਤੋਪਖਾਨੇ ਕਾਇਮ ਕਰ ਲਈਆ ਜਗਾਂ ਸਾਰੀਆਂ ਜੀ
ਭਾਰੇ ਜੰਗ ਦੇ ਲਈ ਕਰਤਾਰ ਸਿੰਘਾ ਕਰ ਸੂਬੇ ਨੇ ਲਈਆਂ ਤਿਆਰੀਆਂ ਜੀ

ਸਿੰਘਾਂ ਦਾ ਲਸ਼ਕਰ

ਓਧਰ ਸਿੰਘ ਭੀ ਉਤਰੇ ਆਣ ਨੇੜੇ ਧੌਂਸੇ ਮਾਰ ਨਿਸ਼ਾਨ ਗਡਾਇ ਲਏ
ਬੰਦੇ ਵੰਡ ਦਿਤੇ ਜਥੇ ਥਾਉਂ ਥਾਈਂ ਪਕੇ ਮੋਰਚੇ ਖੂਬ ਜਮਾਇ ਲਏ
ਫੌਜਾਂ ਵਿਚ ਮੈਦਾਨ ਉਤਾਰੀਆਂ ਚਾ ਸਤਿ ਸ੍ਰੀ ਅਕਾਲ ਗਜਾਇ ਲਏ
ਉਚੇ ਥਾਵਾਂ ਤੇ ਬੀੜੀਆਂ ਚਾਇ [1]ਤੋਪਾਂ ਥਾਂ ਮਾਰਾਂ ਦੇ ਠੀਕ ਤਕਾਇ ਲਏ
ਅਗੇ ਰੱਖ ਜੰਜੈਲ ਜੰਬੂਰਿਆਂ ਨੂੰ ਉਚੇ ਦਮਦਮੇ ਝਟ ਬਨ੍ਹਾਇ ਲਏ
ਮੋਹਰੇ ਪੈਦਲਾਂ ਦੇ ਪਰੇ ਬੰਨ ਦਿਤੇ- ਪਿਛੇ ਦੂਰ ਅਸਵਾਰ ਠਹਿਰਾਇ ਲਏ
ਇਕ ਦੂਸਰੇ ਦੀ ਮੱਦਦ ਹੋਇ ਛੇਤੀ ਨਾਲ ਚਾਤਰੀ ਮੇਲ ਮਿਲਾਇ ਲਏ
ਛੇਤੀ ਨਾਲ ਪੁਰਾਣਿਆਂ ਜਥੇਦਾਰਾਂ ਢੰਗ ਜੰਗ ਦੇ ਕਰ ਕਰਾਇ ਲਏ
ਕਰ ਕਮਰਕੱਸੇ ਕਰਤਾਰ ਸਿੰਘਾ ਤੋੜੇ ਹੱਥਾਂ ਦੇ ਵਿਚ ਧੁਖਾਇ ਲਏ

ਜਥੇਦਾਰ

ਕਾਹਨ ਸਿੰਘ ਬਿਨੋਦ ਸਿੰਘਸਿੰਘ ਮੀਰੀਬਾਜ ਸਿੰਘਤੇ [2]ਸ਼ਾਮਸਿੰਘ ਸਾਰ ਭਾਈ
[3]ਦੀਪ ਸਿੰਘ ਇਹ ਸਭ ਮਝੈਲ ਜਾਣੋ ਵਡੇ ਸੂਰਮੇ ਭਰੇ ਬਲਕਾਰ ਭਾਈ
[4]ਫਤ੍ਹੇਸਿੰਘ ਤੇਰਾਮਸਿੰਘ ਆਲੀ ਮਾਲੀ [5]ਧਰਮ, ਪਰਮ ਸਿੰਘਲੈ ਵਿਚਾਰ ਭਾਈ
[6]ਚੂਹੜ ਸਿੰਘ ਆਹਾ ਵੱਡਾ ਬੀਰ ਬਾਂਕਾ ਦਲ ਸਿੰਘ ਨਿਗਾਹੀਆ ਧਾਰ ਭਾਈ
ਇਹ [7]ਮਾਲਵੇ ਦੇ ਜਥੇਦਾਰ ਵੱਡੇ ਗੁਰੂ ਘਰ ਤੇ ਬੜਾ ਪਿਆਰ ਭਾਈ
ਆਪੋ ਆਪਣੇ ਜੱਥੇ ਸੰਭਾਲ ਕਰਕੇ ਹੋਇ ਜੰਗ ਦੇ ਲਈ ਤਿਆਰ ਭਾਈ

---

੧ ਵਜ਼ੀਦ ਖਾਂ ਨੇ ਜਿਹੜੀ ਫੌਜ ਕੁੰਜ ਪੁਰੇ ਦੀ ਰਾਖੀ ਲਈ ਭੇਜੀ ਸੀ, ਉਹਦੇ ਪਾਸੋਂ ਖੋਹੀਆਂ ਸਨ ਪੰਥ ਪ੍ਰਕਾਸ਼।

੨ ਵਾਸੀ ਨਾਰਲੀ ਜ਼ਿਲਾ ਲਾਹੌਰ। ੩ ਪੋਹੂ ਵਿੰਡ ਜ਼ਿਲਾ ਲਾਹੌਰ। ੪ ਭਾਈ ਭਗਤੂ ਕੇ। ੫ ਧਰਮ ਸਿੰਘ ਤੇ ਪਰਮ ਸਿੰਘ ਭਾਈ ਰੂਪੇ ਕੇ। ੬ ਚੂਹੜ ਸਿੰਘ ਦੁਲਟ।

੭ ਮਾਮਲੇ ਵਿਚੋਂ ਰਾਮਾ ਤੇ ਤਿਲੋਕਾ ਫੂਲ ਕੇ ਆਪ ਨਹੀਂ ਸਨ, ਪਰ ਓਹਨਾਂ ਮਦਦ ਵਾਸ਼ਤੇ ਬਹੁਤ ਬੰਦੇ ਭੇਜੇ ਸਨ। ਕਪੂਰਾ ਫੇਰ ਭੀ ਕਤੂਰਾ ਹੀ ਬਣਿਆ ਰਿਹਾ ਤੇ ਏਸ ਵੇਲੇ ਭੀ ਘੇਸ ਮਾਰ ਛਡੀਓ ਸੂ। (ਪੰ: ਪ੍ਰ:)

ਵੱਜ ਪਏ ਧੌਂਸੇ ਦੋਹਾਂ ਪਾਸਿਆਂ ਤੋਂ ਸੁਣ ਕੰਬ ਉਠੇ ਨਰ ਨਾਰ ਭਾਈ
ਹੱਥ ਰਬ ਦੇ ਹੈ ਕਰਤਾਰ ਸਿੰਘਾ ਵੇਖ ਕਿਦੀ ਹੁੰਦੀ ਜਿਤ ਹਾਰ ਭਾਈ

੧੫ ਜੇਠ ੧੭੬੭ ਵੀਰਵਾਰ ਵਾਲੇ ਦਿਨ

# [1]ਸਰਹਿੰਦ ਦਾ ਜੰਗ

ਇਕ ਪਾਸੇ ਸੀ ਸ਼ਾਹੀ ਸਮਾਨ ਭਾਰਾ ਤੋਪਖਾਨੇ ਆ ਜਮ੍ਹਾਂ ਕਰਾਵੰਦੇ ਨੇ
ਫੇਰ ਗੋਲੇ ਬਾਰੂਦ ਦੇ ਆਨ ਲਾਏ ਵੱਡਾ ਜ਼ੋਰ ਹੰਕਾਰ ਜਤਾਵੰਦੇ ਨੇ
ਢੋਲ ਵੱਜ ਪਏ ਦੋਹਾਂ ਪਾਸਿਆਂ ਦੇ ਤੋੜੇ ਤੋਪਾਂ ਦੇ ਤਾਈਂ ਲਗਾਵੰਦੇ ਨੇ
ਸਿੰਘਾਂ ਪਾਸ ਹੈਸਨ ਚਾਰ ਪੰਜ ਤੋਪਾਂ ਓਹੋ ਵਿਚ ਮੁਕਾਬਲੇ ਡਾਹਵੰਦੇ ਨੇ

---

[1] ਭਾਈ ਗਯਾਨ ਸਿੰਘ ਜੀ ਸਰਹਿੰਦ ਦੀ ਲੜਾਈ ਛੇ ਜੇਠ ਸੁਦੀ ਚੌਦਸ ੧੭੬੪ ਨੂੰ ਹੋਈ ਦਸਦੇ ਹਨ, ਭਾਈ ਰਤਨੇ ਸਿੰਘ ਜੀ ੧੭੬੭ ਲਿਖਦੇ ਹਨ, ਮੁਸਲਮਾਨ ਮੁਅਰਖ ੨੪ ਰੱਬੀਉਲ ਅੱਵਲ ੧੧੨੨ ਹਿਜਰੀ ਮੁਤਾਬਕ ੧੨ ਮਈ ਸਨ ੧੭੧੦ ਈਸਵੀ ਮੁਤਾਬਕ ੧੭੬੭ ਬਿਕ੍ਰਮੀ ਸ਼ੁਕਰਵਾਰ ੧੫ ਜੇਠ ਚਾਪੜ ਚੇੜੀ ਦੇ ਪਾਸ ਲਿਖਦੇ ਹਨ, ਮੀਰ ਮੁਹੰਮਦ ਹਸਨ ਈਜਾਦ ਨੇ ਸ਼ਾਹਨਾਮੇ ਵਿਚ ਚਾਪੜਚੇੜੀ ਦਾ ਪਤਾ ਦਿਤਾ ਹੈ।

ਨੋਟ–ਸੂਰਜ ਪ੍ਰਕਾਸ਼ ਤੇ ਪੰਥ ਪ੍ਰਕਾਸ਼ ਵਿਚ ਸਰਹਿੰਦ ਦਾ ਫਤੇ ਹੋਣਾ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਲਿਖਿਆ ਹੈ ਤੇ ਬੰਦੇ ਬਹਾਦਰ ਨੇ ਗੁਰੂ ਜੀ ਨੂੰ ਖਬਰ ਭੇਜ ਦਿਤੀ ਸੀ।

ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਦਾ ਸਮਾਂ ੧੭੬੫ ਕਤਕ ਸੁਦੀ ੫ ਹਰ ਇਕ ਲਿਖਾਰੀ ਨੇ ਮੰਨਿਆਂ ਹੈ ਤੇ ਸਰਹਿੰਦ ਦਾ ਫਤੇ ਹੋਣਾ ਜੇਠ ਸੁਦੀ ੧੪ ਸੰਮਤ ੧੭੬੭ ਸ੍ਰੀ ਮਾਨ ਸ੍ਰ: ਰਤਨ ਸਿੰਘ ਜੀ, ਸ੍ਰ: ਕਰਮ ਸਿੰਘ ਜੀ, ਸਰਦਾਰ ਗੰਡਾ ਸਿੰਘ ਜੀ ਤੇ ਪੀਰ ਮੁਹੰਮਦ ਹਸਨ ਈਜ਼ਾਦ ਆਦਿਕ ਸਾਰਿਆਂ ਨੇ ਮੰਨਿਆ ਹੈ।

ਮਹਿਮਾ ਪ੍ਰਕਾਸ਼, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼ ਦੇ ਲਿਖਾਰੀਆਂ ਨੇ ਬੰਦੇ ਬਹਾਦਰ ਨੂੰ ਸਤਿਗੁਰਾਂ ਨੇ ਆਪਣੇ ਸਾਹਮਣੇ ਜਥੇਦਾਰ ਬਣਾਕੇ ਬਿਨੋਦ ਸਿੰਘ ਹੋਰਾਂ ਦੇ ਨਾਲ ਟੋਰਿਆ ਲਿਖਿਆ ਹੈ। ਬਾਕੀ ਦਿਆਂ ਨੇ ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਦੇ ਪਿਛੋਂ ਬੰਦਾ ਨਦੇੜ ਤੋਂ ਟੁਰਿਆ ਲਿਖਿਆ ਹੈ।

ਦੋਹਾਂ ਤਰਾਂ ਦੀਆਂ ਲਿਖਤਾਂ ਵਿਚ ਫ਼ਰਕ ਹੈ, ਬੰਦਾ ਠੀਕ ਸਤਿਗੁਰਾਂ ਦੀ ਹਜ਼ੂਰੀ ਵਿਚੋਂ ਹੀ ੧੦ ਅਸੂ ੧੭੬੫ ਨੂੰ ਟੁਰਿਆ, ਸਰਹਿੰਦ ਮਾਰੀ ਜੇਠ ੧੭੬੭ ਨੂੰ, ਇਹ ਡੇਢ ਸਾਲ ਤੋਂ ਜ਼ਿਆਦਾ ਦਾ ਸਮਾਂ ਨਦੇੜ ਤੋਂ ਟੁਰਕੇ ਦਿਲੀ ਦੇ ਇਲਾਕੇ ਦੇ ਸਾਪਲੋ ਤਹਿਸੀਲ ਵਿਚ ਪਹੁੰਚਣਾ ਓਥੇ ਬੈਠਕੇ, ਮਾਝੇ,ਮਾਲਵੇ, ਪੋਠੋਹਾਰ ਆਦਿਕ ਦੇਸਾਂ ਵਿਚ ਸਿੰਘਾਂ ਪਾਸ ਹੁਕਮ ਨਾਮੇ ਭੇਜਣੇ ਓਹਨਾਂ ਦੀ ਉਡੀਕ ਕਰਨੀ।

ਸਿੰਘਾਂ ਦੀਆਂ ਤਿਆਰੀਆਂ ਰਾਹਾਂ ਵਿਚ ਹਾਕਮਾਂ ਵਲੋਂ ਰੁਕਾਵਟਾਂ ਸਿੰਘਾਂ ਨੇ ਬਚ ਬਚਾਕੇ ਲੰਮੇ ਪੰਧ ਮਾਰ ਬੰਦੇ ਬਹਾਦਰ ਪਾਸ ਪਹੁੰਚਣਾ ਫੇਰ ਬੰਦੇ ਨੇ ਤਿਆਰ ਹੋਕੇ ਪੰਜਾਬ ਵਲ ਰੁਖ ਕਰਨਾ ਰਾਹ ਵਿਚ ਕੈਥਲ, ਸਮਾਨਾ, ਘੁੜਾਮ ਠਸਕਾ, ਸ਼ਾਹਬਾਦ, ਕਪੂਰੀ, ਸਢੌਰਾ, ਛਤ, ਬਾਨੂੜ ਆਦਿਕ ਵਡੇ ੨ ਠਾਣੇ ਮਾਰਕੇ ਸਰਹਿੰਦ ਪਹੁੰਚਣਾ, ਇਹ ਕੋਈ ਥੋੜਾ ਜਿਹਾ ਕੰਮ ਨਹੀਂ ਸੀ ਇਸ ਵਾਸਤੇ ਇਕ ਸਾਲ ਸੱਤ ਕੁ ਮਹੀਨੇ ਸਰਹਿੰਦ ਤਕ ਲਗ ਜਾਣੇ ਬਹੁਤੇ ਨਹੀਂ ਸਨ।

ਕਾਲੀ ਕੜਕ ਉਠੀ ਧੜਕ ਧੜਕ ਉਠੀ ਧੂਏਂ ਵਿਚ ਆਸਮਾਨ ਦੇ ਛਾਂਵਦੇ ਨੇ
ਅੱਗ ਵਰਨ ਲੱਗੀ ਦੋਹਾਂ ਪਾਸਿਆਂ ਥੀਂ ਆਪੋ ਆਪਣਾ ਜ਼ੋਰ ਦਿਖਾਵੰਦੇ ਨੇ
ਗੜਾ ਗੜ ਧੜਾ ਧੜ ਪੈਣ ਗੋਲੇ ਯੋਧੇ ਘੋੜਿਆਂ ਦੇ ਸਣੇ ਢਾਹਵੰਦੇ ਨੇ
ਸਫਾਂ ਪੈਦਲਾਂ ਸਫਾਂ ਹੋ ਗਈਆਂ ਨੀਵੀਂ ਮੋਰਚੀਂ ਸਿਰ ਛੁਪਾਵੰਦੇ ਨੇ
ਤੋਪਾਂ ਅੰਧ ਗੁਬਾਰ ਆ ਪਾਇ ਦਿਤਾ ਮਾਰੋ ਮਾਰ ਦਾ ਰੌਲਾ ਮਚਾਵੰਦੇ ਨੇ
ਗੋਲੇ ਫਿਰਨ ਸਿਰਾਂ ਉਤੇ ਮੌਤ ਬਣ ਕੇ ਮਾਰ ਸੈਂਕੜੇ ਪਾਰ ਬੁਲਾਵੰਦੇ ਨੇ
ਧੂੰਆਂਧਾਰ ਹੋ ਰਿਹਾ ਮੈਦਾਨ ਸਾਰਾ ਪਲਾਂ ਵਿਚ ਹੀ ਸਫਾਂ ਵਿਛਾਵੰਦੇ ਨੇ
ਗੋਲੇ ਬਰਸਦੇ ਮੀਂਹ ਦੇ ਵਾਂਗ ਭਾਰੇ ਸਭ ਰੁਖ ਦਰਖਤ ਉਡਾਵੰਦੇ ਨੇ
ਅੱਧਾ ਪਹਿਰ ਤੋਪਾਂ ਝੜੀ ਖੂਬ ਲਾਈ ਵੈਰੀ ਸਿੰਘਾਂ ਨੂੰ ਪਿਛੇ ਹਟਾਵੰਦੇ ਨੇ
ਦੋ ਤਰਫ ਨੁਕਸਾਨ ਕਰਤਾਰ ਸਿੰਘਾ ਹੋਇਆ ਸਿੰਘ, ¹ਬਹੁਤੇ ਘਬਰਾਵੰਦੇ ਨੇ

ਸਿੰਘਾਂ ਦੇ ਦਲ ਵਿਚ ਘਬਰਾਹਟ

ਮੁਸਲਮਾਨਾਂ ਦੇ ਪਾਸ ਸਨ ਬਹਤ ਤੋਪਾਂ ਗੋਲੇ ਉਧਰੋਂ ਬਹੁਤ ਬਰਸਾਇ ਗਏ
ਪੇਸ਼ ਜਾਵੰਦੀ ਸਿੰਘਾਂ ਦੀ ਮੂਲ ਕੋਈ ਨ ਛਡੇ ਹੌਂਸਲੇ ਬਹੁਤ ਘਬਰਾਇ ਗਏ
ਆਣ ਗੋਲੇ ਉਤੇ ਗੋਲਾ ਪੈਣ ਲਗਾ ਸਿੰਘ ਪਹਿਲੇ ਹੀ ਹਲੇ ਦਬਾਇ ਗਏ
ਪਰਲੈ ਕਾਲ ਦੀ ਬਰਸਦੀ ਅੱਗ ਭਾਰੀ ਵੇਖ ਬਹੁਤ ਹੀ ਹੌਂਸਲੇ ਢਾਇ ਗਏ
ਜਿਹੜੀ ਧਾੜ ਲੁਟੇਰਿਆਂ ਹੋਈ ਕੱਠੀ ਪਾਜ਼ੀ ਬਣ ਉਹ ਪਿਠਾਂ ਦਿਖਾਇ ਗਏ
ਕੌਣ ਮੌਤ ਦੇ ਸਾਹਮਣੇ ਮੂੰਹ ਡਾਹੇ ਵਿਚ ਝਾੜੀਆਂ ਸਿਰ ਛਪਾਇ ਗਏ
ਵੇਖੋ ਵੇਖੀ ਜਿਹੜੇ ਕੱਠੇ ਹੋਇ ਹੈਸਨ ਉਹ ਤਾਂ ਡਰਦੇ ਸਹਿਮ ਸਹਿਮਾਇ ਗਏ
ਘਰ ਯਾਦ ਆਏ ਮੌਤੋਂ ਜਾਨ ਕੰਬੀ ਹੌਲੀ ਹੌਲੀ ਉਹ ਪੈਰ ਖਿਸਕਾਇ ਗਏ
ਜਿਹੜੇ ਲੁਟਦੀ ਆਏ ਸਨ ਆਸ ਧਰਕੇ ਫੜਾਂ ਮਾਰਦੇ ਸਨ ਅਜ਼ਮਾਇ ਗਏ
ਪਹਿਲੇ ਹਲੇ ਦੇ ਵਿਚ ਕਰਤਾਰ ਸਿੰਘਾ ਪਤਾ ਲੱਗਾ ਨ ਉਹ ਕਿਹੜੇ ਦਾਇ ਗਏ

ਜਥੇਦਾਰਾਂ ਨੇ ਫੌਜ ਨੂੰ ਅਗੇ ਵਧਾਣਾ

ਜਥੇਦਾਰਾਂ ਨੇ ਵੇਖਿਆ ਹਾਲ ਜਦੋਂ ਤੋਪਖਾਨਿਆਂ ਧੂੜਾ ਧੁਮਾਈਆਂ ਜੀ

---

੧ ਏਸੇ ਵੇਲੇ ਇਕ ਬੜੀ ਭਾਰੀ ਗਿਣਤੀ ਵਿਚ ਜੋ ਸੂਬੇ ਨੇ ਭਾਜੜ ਪਾਣ ਵਾਸਤੇ ਸਿਖਾ ਕੇ ਸਿੰਘਾਂ ਦੇ ਦਲ ਵਿਚ ਭੇਜੇ ਹੋਏ ਸਨ, ਓਹ ਆਦਮੀ ਮੈਦਾਨ ਛੱਡਕੇ ਨੱਸ ਗਏ।

ਓਹਨਾਂ ਪਾਸ ਨੇ ਸਾਜ਼ ਸਾਮਾਨ ਬਹੁਤੇ ਸਫਾਂ ਵੈਰੀ ਨੇ ਮਾਰ ਉਡਾਈਆਂ ਜੀ
ਦੌੜ ਗਈ ਹੈ ਧਾੜ ਲੁਟੇਰਿਆਂ ਦੀ ਕਮਜ਼ੋਰੀਆਂ ਓਹਨਾਂ ਦਿਖਾਈਆਂ ਜੀ
ਮਤਾਂ ਸੂਰਮੇ ਭੀ ਦਿਲ ਛੱਡ ਜਾਵਣ ਹੈਣ ਕਾਇਰਾਂ ਢਿੱਗੀਆਂ ਢਾਹੀਆਂ ਜੀ
ਜਥੇਦਾਰ ਦਲੇਰੀਆਂ ਦੇਣ ਲਗੇ ਸਿੰਘੋ ਕਿਉਂ, ਜਿੰਦਾਂ ਘਬਰਾਈਆਂ ਜੀ
ਤੁਸਾਂ ਅਗੇ ਇਹ ਕੀਹ ਨੇ ਤੋਪਖਾਨੇ ਕਰ ਵੇਖੀਆਂ ਬਹੁਤ ਲੜਾਈਆਂ ਜੀ
ਭਜ ਗਈ ਹੈ ਮਾਗਵੀਂ ਧਾੜ ਭੈੜੀ ਆਸਾਂ ਕਾਸ ਨੂੰ ਰਖੋ ਪਰਾਈਆਂ ਜੀ
ਬਾਜਾਂ ਨਾਲ ਬਟੇਰਿਆਂ ਸਾਥ ਕਾਹਦਾ ਸੋਚੋ ਕਰਕੇ ਤੁਸੀਂ ਦਾਨਾਈਆਂ ਜੀ
ਪਾਜੀ ਕਦੇ ਨ ਨਿਤਰੇ ਅੱਜ ਤੋੜੀ, ਤੇਗਾਂ ਕਾਇਰਾਂ ਨੇ ਕਦ ਵਾਹੀਆਂ ਜੀ
ਸ਼ੇਰਾਂ ਨਾਲ ਕੀਹ ਸਾਥ ਸੀ ਗਿੱਦੜਾਂ ਦਾ ਮਾਰੋਂ ਪਹਿਲਾਂ ਹੀ ਦੁੰਬਾਂ ਦਬਾਈਆਂ ਜੀ
ਸਾਰੇ ਪੁਤਰ ਹੋ ਗੁਰੂ ਗੋਬਿੰਦ ਸਿੰਘ ਦੇ ਤੁਸਾਂ ਵਿਚ ਨੇ ਬਰਕਤਾਂ ਪਾਈਆਂ ਜੀ
ਰਖ ਹੌਂਸਲਾ ਵੈਰੀ ਦੇ ਗਲ ਪਵੋ ਸੁੱਟੋ ਤੋੜ ਜੋ [1]ਸਫਾਂ ਬਨ੍ਹਾਈਆਂ ਜੀ
ਕੀਹ ਕਦਰ, ਜਾਂ ਖਾਲਸਾ ਤੇਗ ਖਿੱਚੇ ਵੈਰੀ ਕਰਨ ਫਿਰ ਅੜ ਅੜਾਈਆਂ ਜੀ
ਮਾਰ ਤੋਪ ਦੀ ਤੋਂ ਹੀਲਾ ਕਰ ਭਾਰਾ ਜਥੇਦਾਰਾਂ ਨੇ ਫੌਜਾਂ ਵਧਾਈਆਂ ਜੀ
ਸਿੰਘ ਬੋਲ ਅਕਾਲ ਅਕਾਲ ਉੱਚੀ ਲਗੇ ਵਧਨ ਤੇ ਲਾਲੀਆਂ ਛਾਈਆਂ ਜੀ
ਡਟੇ ਵਿਚ ਮੈਦਾਨ ਦੇ ਆਇ ਕਰਕੇ ਤੀਰਾਂ ਗੋਲੀਆਂ ਝੜੀਆਂ ਲਾਈਆਂ ਜੀ
ਹੁਣ ਸਾਵੀਂ ਆ ਹੋਣ ਲੜਾਈ ਲੱਗੀ ਤੋਪਾਂ ਸਿੰਘਾਂ ਨੇ ਬੰਦ ਕਰਾਈਆ ਜੀ
ਵੱਡਾ ਹੌਂਸਲਾ ਰੱਖ ਕਰਤਾਰ ਸਿੰਘਾ ਸਿੰਘ ਵਧਣ ਲਗੇ ਕਰ ਧਾਈਆਂ ਜੀ

### ਸੂਬੇ ਨੇ ਫੌਜਾਂ ਨੂੰ ਅਗੇ ਵਧਾਣਾ

ਖੱਬੇ ਪਾਸਿਓਂ ਵਧੇ [2]ਮਲੇਰੀਏ ਆ ਵੱਡਾ ਉਨ੍ਹਾਂ ਦੀ ਫੌਜ ਨੇ ਜ਼ੋਰ ਪਾਇਆ
ਸਿੰਘ ਵਧਦੇ ਓਹਨਾਂ ਨੇ ਰੋਕ ਲਏ ਬੋਲ ਐਲੀ ਐਲੀ ਜੰਗ ਘੋਰ ਪਾਇਆ
ਕੜਾ ਕਾੜ ਲੱਗੀ ਸੜਾ ਸਾੜ ਹੋਵਣ ਦੋਹਾਂ ਪਾਸਿਆਂ ਨੇ ਭਾਰਾ ਸ਼ੋਰ ਪਾਇਆ
ਹੁਣ ਤੋਪ ਦੀ ਮੁਕ ਲੜਾਈ ਗਈ ਭੜਥੂ ਆਣ ਮਝੈਲਾਂ ਨੇ ਹੋਰ ਪਾਇਆ

---

੧ ਸੂਬੇ ਨੇ ਸਭ ਤੋਂ ਮੋਹਰੇ ਹਾਥੀਆਂ ਦੀ ਕਤਾਰ ਖਲ੍ਹਾਰੀ ਹੋਈ ਸੀ, ਜੋ ਸਿੰਘਾਂ ਦੇ ਅਗੇ ਵਧਣ ਵਿਚ ਰੋਕ ਪਾ ਰਹੀ ਸੀ। ੨ ਕਿੜੀ ਵਾਲੇ ਬਲੋਲ ਖੁਰੀਏ ਮੁਰੰਡੇ ਵਾਲੇ ਆਦਿਕ।

ਸਿੰਘਾਂ ਵਧਦਿਆਂ ਨੂੰ ਓਹਨਾਂ ਰੋਕ ਲਿਆ ਧੱਕਾ ਖਾਕੇ ਖਾਲਸੇ ਮੋੜ ਪਾਇਆ
ਡਿਗੇ ਬਹੁਤ ਜਵਾਨ ਕਰਤਾਰ ਸਿੰਘਾ ਮੌਤ ਬਹੁਤਿਆਂ ਨੂੰ ਫੜ ਗੋਰ ਪਾਇਆ

## ❁ ਘੋਰ ਜੰਗ ❁

ਜਦੋਂ ਵਧਦੀ ਸੂਬੇ ਦੀ ਫੌਜ ਦੇਖੀ ਬੰਦਾ ਹੋ ਘੋੜੇ ਅਸਵਾਰ ਭਾਈ
ਸਤਿ ਸ੍ਰੀ ਅਕਾਲ ਦੇ ਬੋਲ ਨਾਹਰੇ ਸਿੰਘ ਲੈ ਕੇ ਦੋ ਹਜ਼ਾਰ ਭਾਈ
ਅਗੇ ਗੱਡ ਸੁਰਮਈ ਨਿਸ਼ਾਨ ਉੱਚੇ ਫੌਜ ਖਾਲਸੇ ਨੂੰ ਲਲਕਾਰ ਭਾਈ
ਇਕ ਪਾਸਿਓਂ ਵਿਚ ਮੈਦਾਨ ਵੜਿਆ ਤੀਰਾਂ ਗੋਲੀਆਂ ਛੱਡ ਬੁਛਾਰ ਭਾਈ
ਝੱਟ ਰੋਕ ਲਈ ਵਧਦੀ ਮੁਸਲਮਾਨੀ ਸਿੰਘ ਕਰ ਆਇ ਮਾਰੋ ਮਾਰ ਭਾਈ
ਵਿਚ ਪਲਾਂ ਦੇ ਲਹਿ ਗਏ ਘਾਣ ਵਡੇ ਹੋਇ ਸੂਰਮੇ ਆਨ ਸੱਥਾਰ ਭਾਈ
ਇਧਰ ਸਿੰਘ ਤੇ ਮੁਗਲ ਪਠਾਣ ਓਧਰ ਦੋਵੇਂ ਮਾਨ ਮੱਤੇ ਬਲਕਾਰ ਭਾਈ
ਉਹ ਭੀ ਆਪਨੀ ਆਨ ਤੇ ਅੜੇ ਹੋਏ ਏਧਰ ਸਿੰਘ ਭੀ ਤੇਜ਼ ਤਰਾਰ ਭਾਈ
ਪਿਛਾਂ ਹੱਟਣਾ ਦੁਹਾਂ ਨੂੰ ਬਹੁਤ ਔਖਾ ਭਿੜ ਰਹੇ ਪੈਦਲ ਅਸਵਾਰ ਭਾਈ
ਤੀਰਾਂ ਗੋਲੀਆਂ ਦਾ ਵਰ੍ਹੇ ਮੀਂਹ ਪਿਆ ਕੋਈ ਆਵੰਦਾ ਨਾ ਪਾਰਾਵਾਰ ਭਾਈ
ਬੰਦੇ ਤੀਰ ਛਡੇ ਰੋਹ ਵਿਚ ਆ ਕੇ ਕਈ ਖ਼ਾਨ ਵਡੇ ਕੀਤੇ ਪਾਰ ਭਾਈ
ਜਿਧਰ ਕਰੇ ਹੱਲਾ ਠੱਲ੍ਹਾ ਪਾ ਦੇਵੇ ਕੀਤੇ ਮੁਗਲ ਪਠਾਨ ਲਾਚਾਰ ਭਾਈ
ਸੈ ਮਾਵਾਂ ਦੇ ਪੁਤ ਸ਼ਹੀਦ ਹੋ ਗਏ ਪਈ ਦਲਾਂ ਦੇ ਵਿਚ ਪੁਕਾਰ ਭਾਈ
ਗੁਸਾ ਖਾ ਸੂਬੇ ਕਰਤਾਰ ਸਿੰਘਾ ਭੇਜੀ ਮੱਦਦ ਫੌਜ ਜਰਾਰ ਭਾਈ

ਮੁਸਲਮਾਨਾਂ ਦੀ ਮੱਦਦ ਆ ਜਾਣੀ ਤੇ ਓਹਨਾਂ ਜ਼ੋਰ ਪਾ ਦੇਣਾ

ਖਾਸ ਸੂਬੇ ਦੇ [1]ਮੁਸਾਹਿਬ ਦੋਵੇਂ ਫੌਜ ਚਾਰ ਹਜ਼ਾਰ ਲੈ ਆਨ ਲੱਥੇ
ਐਲੀ ਐਲੀ ਕਰਦੇ ਪਿਛੋਂ ਆਣ ਪਏ ਗਜ ਸੂਰਮੇ ਵਿਚ ਮੈਦਾਨ ਲੱਥੇ
ਹੱਲਾ ਰੋਕਣਾ ਸਿੰਘਾਂ ਦਾ ਆਣ ਓਹਨਾ ਜ਼ੋਰ ਵਿਚ ਮੈਦਾਨ ਅਜਮਾਨ ਲੱਥੇ
ਵਿਚ ਪਲਾਂ ਦੇ ਵਧ ਮੈਦਾਨ ਆਏ ਰਣ ਭੂਮ ਅੰਦਰ ਭਾਰੇ ਘਾਨ ਲੱਥੇ

---

੧ ਸ਼ੇਰ ਮੁਹੰਮਦ ਖਾਂ ਤੇ ਖਵਾਜਾ ਅਲੀ ਮਲੇਰੀਏ।

ਘੋੜੇ ਸੈਂਕੜੇ ਫਿਰਨ ਮੈਦਾਨ ਖਾਲੀ ਤੇ ਜਵਾਨ ਬਾਂਕੇ ਹੋ ਬੇ ਜਾਨ ਲੱਭੇ
ਟੁੱਟੇ ਹਡ ਗੋਡੇ ਪਾਟੇ ਸਿਰ ਮਥੇ ਜ਼ਖਮੀਂ ਹੋ ਬੇਅੰਤ ਜਵਾਨ ਲੱਭੇ
ਪਈ ਹਾਲ ਪੁਕਾਰ ਮੈਦਾਨ ਅੰਦਰ ਥਾਂ ਥਾਂ ਹੋ ਲਹੂ ਲੁਹਾਨ ਲੱਭੇ
ਸੁਤੇ ਸਦਾ ਦੇ ਲਈ ਬੇਫਿਕਰ ਹੋਕੇ ਸਿਰੋਂ ਜਗ ਦੇ ਫਿਕਰ ਸੁਜਾਨ ਲੱਭੇ
ਫ਼ੌਜ ਮੁਸਲਮਾਨੀ ਪਲੋ ਪਲੀ ਅੰਦਰ ਅਗੇ ਵਧਦੀ ਘਾਨ ਮਹਾਨ ਲੱਭੇ
ਹਥ ਵੇਖ ਕੇ ਸਖਤ ਕਰਤਾਰ ਸਿੰਘਾ ਬਹੁਤੇ ਯੋਧਿਆਂ ਦਿਲੋਂ ਗੁਮਾਨ ਲੱਭੇ

ਬਾਜ ਸਿੰਘ, ਬਿਨੋਦ ਸਿੰਘ ਕਾਹਨ ਸਿੰਘ ਆਦਿਕਾਂ ਨੇ ਹੱਲਾ ਕਰਨਾ

ਜ਼ੋਰ ਫਿਰ ਪਿਆ ਆਣ ਵੈਰੀਆਂ ਦਾ ਸਿੰਘ ਕਿਸ ਤਰਾਂ ਵੇਖ ਸਹਾਰਦੇ ਜੀ
ਜੱਥੇਦਾਰ ਲੈਕੇ ਪਿਛੋਂ ਫੌਜ ਤਾਈਂ ਵਧੇ ਵਿਚ ਮੈਦਾਨ ਲਲਕਾਰਦੇ ਜੀ
ਸਿੰਘਾਂ ਹਟਦਿਆਂ ਹੀ ਮਦਦ ਆਣ ਕੀਤੀ ਵੈਰੀ ਵਧਦੇ ਤਈਂ ਖਲਾਰਦੇ ਜੀ
ਅਗੇ ਹੋ ਕੇ ਅੱਗ ਵਰਸਾਉਣ ਲਗੇ ਲਗੇ ਤੀਰ ਛੱਡਣ ਇਕ ਤਾਰ ਦੇ ਜੀ
ਬਾੜਾਂ ਝਾੜੀਆਂ ਖਾਲਸੇ ਹੋ ਅਗੇ ਵੈਰੀ ਵਧਦੇ ਤਈਂ ਪਛਾੜਦੇ ਜੀ
ਵਧੇ ਆਉਂਦੇ ਮੁਗਲ ਪਠਾਨ ਜਿਵੇਂ ਤਿਵੇਂ ਮੋੜਕੇ ਚਾਉ ਉਤਾਰਦੇ ਜੀ
ਤੜਾ ਤੜੀ ਦੀ ਭਾਰੀ ਲੜਾਈ ਹੋਈ ਜੋਧੇ ਪੈ ਗਏ ਵਾਂਗ ਸੱਥਾਰਦੇ ਜੀ
ਖੂਨ ਵਗ ਟੁਰਿਆ ਧਾਰਾਂ ਬੰਨ੍ਹ ਕਰ ਕੇ ਡਿਗੇ ਜ਼ਖਮੀ ਹਾਇ ਪੁਕਾਰਦੇ ਜੀ
ਡਿਗੇ ਪਿਆਂ ਦੀ ਕੋਈ ਨਾ ਸਾਰ ਪੁਛੇ ਲੰਘ ਉਤੋਂ ਦੀ ਸਗੋਂ ਲਿਤਾੜਦੇ ਜੀ
ਸੈ ਮਾਵਾਂ ਦੇ ਪੁਤ ਸ਼ਹੀਦ ਹੋਏ ਡਿੱਗ ਪਏ ਪਰ ਹਠ ਨਾ ਹਾਰਦੇ ਜੀ
ਖੂਨ ਮਿੱਝ ਦਾ ਮਚਿਆ ਘਾਣ ਭਾਰਾ ਯੋਧੇ ਜ਼ਖਮੀ ਦੁਖ ਸਹਾਰਦੇ ਜੀ
ਘੋਰ ਯੁਧ ਇਹ ਹੋਇਆ ਕਰਤਾਰ ਸਿੰਘਾ ਇਕ ਦੂਸਰੇ ਤਈਂ ਵੰਗਾਰਦੇ ਜੀ

ਸੂਬੇ ਨੇ ਫੌਜ ਦੇ ਪੈਰ ਉਖੜੇ ਵੇਖਕੇ ਹੋਰ ਮੱਦਦ ਭੇਜਣੀ

ਜੰਗ ਮਚਿਆ ਸਿਖਰ ਦੁਪਹਿਰ ਹੋਈ ਸਿੰਘਾ ਕਰ ਦਲੇਰੀ ਵਿਖਾਈ ਵਡੀ
ਵੱਡੀ ਸੂਬੇ ਦੀ ਵੀ ਫੌਜ ਨੂੰ ਭੁਣ ਦਿਤਾ ਕੀਤੀ ਅੜ ਮੈਦਾਨ ਲੜਾਈ ਵਡੀ
ਆਣ ਘਾਬਰੇ ਮੁਗਲ ਪਠਾਣ ਸਾਰੇ ਕੀਤੀ ਮਾਰ ਕੇ ਸਿੰਘਾਂ ਸਫਾਈ ਵਡੀ
ਆ ਜ਼ੋਰ ਪਾਇਆ ਉਤੋਂ ਧੁਪ ਭਾਰੀ ਫੌਜ ਮੁਸਲਮਾਨੀ ਘਬਰਾਈ ਵਡੀ

ਸਭਨਾਂ ਪਾਸਿਆਂ ਤੋਂ ਢਿੱਲੀ ਪੈਣ ਲੱਗੀ ਦਿਤੀ ਮੌਤ ਨੇਆਨ ਦਿਖਾਈ ਵਡੀ
ਸੂਬੇ ਤਾੜਿਆ ਇਸ ਘਬਰਾਹਟ ਤਾਈਂ ਤਾਜ਼ਾਦਮ ਫਿਰ ਫੌਜ ਚੜ੍ਹਾਈ ਵਡੀ
ਵਧੀ ਫੌਜ ਆ ਤੀਰ ਬੰਦੂਕ ਲੈ ਕੇ ਤੋਪਖਾਨਿਆਂ ਪਾਈ ਦੁਹਾਈ ਵਡੀ
ਕੀਤਾ ਮੁਸਲਮਾਨਾਂ ਹੱਲਾਂ ਫੇਰ ਵਧਕੇ ਸਿੰਘਾ ਵਿਚ ਤਰਥੱਲੀ ਮਚਾਈ ਵਡੀ
ਹਠ ਰਖਿਆ ਸਿੰਘਾਂ ਨੇ ਬਹੁਤ ਭਾਵੇਂ ਅੱਗ ਵੈਰੀਆਂ ਨੇ ਬਰਸਾਈ ਵਡੀ
ਹੋਏ ਬਹੁਤ ਸ਼ਹੀਦ ਮੈਦਾਨ ਅੰਦਰ ਕਰ ਹਿੰਮਤ ਜ਼ਾਹਿਰ ਦਿਖਾਈ ਵਡੀ
ਕੁਝ ਤੋਪਾ ਨੇ ਪਾ ਘਬਰਾਹਟ ਦਿੱਤੀ ਤੀਰਾਂ ਗੋਲੀਆਂ ਨੇ ਝੜੀ ਲਾਈ ਵਡੀ
ਸਿੰਘ ਹਟਨ ਲਗੇ ਕਰਤਾਰ ਸਿੰਘਾ ਵੇਖ ਬੰਦੇ ਤਾਈਂ ਤਮਕ ਆਈ ਵਡੀ

### ਬੰਦੇ ਬਾਹਦਰ ਨੇ ਸਿੰਘਾਂ ਨੂੰ ਦਲੇਰੀ ਦੇਣੀ

ਤਮਕ ਖਾ ਬੰਦਾ ਅਗੇ ਵਧ ਆਇਆ ਕਹਿੰਦਾ ਹਿੰਮਤਾ ਮੂਲ ਨ ਹਾਰ ਜਾਵੋ
ਤੁਹਾਡੀ ਤੇਗ ਦੀ ਧਾਂਗ ਜਹਾਨ ਪਈ ਮਾਰ ਵੈਰੀਆਂ ਕਰ ਸਥਾਰ ਜਾਵੋ
ਜੁਗਾਂ ਤਕ ਤੁਹਾਡਾ ਧਮੂੰਾਂ ਰਹੇ ਬੈਠਾ ਅਹੀ ਮਾਰ ਤਲਵਾਰ ਦੀ ਮਾਰ ਜਾਵੋ
ਮਹਾਂ ਬਲੀ ਦਸਮੇਸ਼ ਦੇ ਸਿਖ ਤੁਸੀਂ ਖੰਡੇ ਅੰਮ੍ਰਿਤ ਸ਼ਕਤਿ ਦਿਖਾਰ ਜਾਵੋ
ਡਾਢੀ ਤੋਪ ਬੰਦੂਕ ਦੀ ਫੰਡ ਦੇਇ ਕੇ ਗਾਜ਼ੀ ਪੁਣੇ ਦਾ ਲਾ ਖੁਮਾਰ ਜਾਵੋ
ਹੱਲਾ ਕਰਕੇ ਘੇਰ ਲੌ ਵੈਰੀਆਂ ਨੂੰ ਡਾਢੇ ਸਖਤੇ ਕਰ ਹਥਿਆਰ ਜਾਵੋ
ਵਾੜੀ ਜ਼ਾਲਮਾਂ ਦੀ ਫਲੀ ਫੂਲੀ ਹੋਈ ਖੰਧੇ ਤੇਗ ਦੇ ਛੱਡ ਉਜਾੜ ਜਾਵੋ
ਕੱਠਾ ਪਾਪਾਂ ਦਾ ਹੋਯਾ ਖਲਵਾੜਾ ਭਾਰਾ ਅਗ ਲਾਕੇ ਇਸ ਨੂੰ ਸਾੜ ਜਾਵੋ
ਖਾਂ ਵਜ਼ੀਦ ਨੂੰ ਮਾਰ ਕੇ ਆਪ ਹਥੀਂ ਛਾਤੀ ਆਪਨੀ ਤੋਂ ਪੁਟ ਖਾਰ ਜਾਵੋ
ਦਿਹੋ ਘੁੱਤ ਹਨੇਰ ਮੈਦਾਨ ਅੰਦਰ ਵੈਰੀ ਸੰਦੀ ਉਡਾ ਕੇ ਛਾਰ ਜਾਵੋ
ਬੇੜਾ ਵੈਰੀਆਂ ਦਾ ਡਗਮਗਾਇ ਰਿਹਾ ਧੱਕ ਏਸ ਤਾਈਂ ਕਲਗੀਧਾਰ ਜਾਵੋ
ਕਾਜ਼ੀ, ਸੱਯਦਾਂ ਮੁਗਲ ਪਠਾਨਾਂ ਤਾਈਂ ਘੋੜੀ ਮੌਤ ਦੀ ਕਰ ਅਸਵਾਰ ਜਾਵੋ
ਕੀਮੇ ਕੋਫਤੇ ਖਾ ਕੇ ਪਲੇ ਵੈਰੀ ਤੇਜ਼ ਤੇਗ ਦੀ ਧਾਰ ਉਤਾਰ ਜਾਵੋ
ਦਾਗ ਲਗੇਗਾ ਸਿੰਘਾਂ ਦੇ ਨਾਮ ਤਾਈਂ ਪਿੱਠ ਦਇ ਮੈਦਾਨੋਂ ਜੇ ਹਾਰ ਜਾਵੋ
ਪਵੋ ਵੈਰੀਆਂ ਤੇ ਅਰੜਾ ਕਰਕੇ ਸਫਾਂ ਜ਼ਾਲਮਾਂ ਦੀਆਂ ਨਿਘਾਰ ਜਾਵੋ
ਪਿਛਾ ਹਟਨਾ ਬੁਰਾ ਕਰਤਾਰ ਸਿੰਘਾ ਸਿਧੇ ਮਥੇ ਗੁਰ ਪੁਰੀ ਸਿਧਾਰ ਜਾਵੋ

ਸਿੰਘਾਂ ਦਾ ਜਵਾਬ

ਇਹ ਸੁਣ ਸਿੰਘਾਂ ਬਾਬੇ ਤਾਈਂ ਕਿਹਾ ਫੌਜਾ ਹਾਰਹੋ ਚੱਲੀਆਂ ਹੈਨ ਲੜ ਲੜ
ਗੋਲੇ ਬਾਰੀ ਨੇ ਮਾਰ ਹੈਰਾਨ ਕੀਤੇ ਤੋਪਾਂ ਚਲ ਰਹੀਆਂ ਹੈਨ ਤੇਜ਼ ਗੜ ਗੜ
ਜ਼ਰਾ ਵਲ ਮੈਦਾਨ ਦੇ ਦੇਖ ਬਾਬਾ ਹੋਇ ਰਹੀ ਬੰਦੂਕਾਂ ਦੀ ਕਿਵੇਂ ਤੜ ਤੜ
ਮੱਚ ਰਿਹਾ ਹੈ ਵੇਖ ਹਨੇਰ ਭਾਰਾ ਬਲ ਰਹੇ ਜ਼ਖੀਰੇ ਨੇ ਕਿਵੇਂ ਭੜ ਭੜ
ਹੋ ਰਹੇ ਨੇ ਮੁਗਲ ਪਠਾਨ ਕਠੇ ਦਮ ਦਮ ਫੌਜਾਂ ਰਹੀਆਂ ਆਇ ਚੜ੍ਹ ਚੜ੍ਹ
ਸਿੰਘ ਗਿਣਤੀ ਦੇ ਕੀਹ ਕਰਨ ਬਾਬਾ ਵਾਹ ਰਹੇ ਤੇਗਾਂ ਪੈਰ ਪੈਰ ਅੜ ਅੜ
ਪਰ ਚੜ੍ਹੇ ਤੂਫਾਨ ਨੂੰ ਕਿਵੇਂ ਡੱਕਣ ਦਨਾ ਦਨ ਗੋਲੇ ਸਿਧੇ ਪੈਣ ਧੜ ਧੜ
ਹੱਲਾਸ਼ੇਰੀ ਦਿਹਵਧ ਕਰਤਾਰਸਿੰਘਾ ਸਿੰਘਾਂਵੈਰੀਆਂ ਤਈਂ ਮੁਕਾਨ ਫੜ ਫੜ

ਤਥਾ

ਬਖਸ਼ੀ ਗੁਰਾਂ ਨੇ ਸ਼ਰਤ੍ਹ ਅਪਾਰ ਤੈਨੂੰ ਉਹ ਵਿਚ ਮੈਦਾਨ ਦਿਖਾਰ ਬਾਬਾ
ਕਿਹੜੇ ਵੇਲੇ ਲਈ ਰੱਖੀ ਆ ਸਾਂਭ ਕਰਕੇ ਲਹਿ ਸਿੰਘਾਂ ਦੇ ਰਹੇ ਸਥਾਰ ਬਾਬਾ
ਸਭ ਮੁਗਾਲਵੀਂ ਧਾੜ ਹੋ ਹਰਨ ਗਈ ਲੁਟ ਮਾਰ ਦੀ ਸੀ ਜਿਹੜੀ ਯਾਰ ਬਾਬਾ
ਥਾਂ ਥਾਂ ਉਤੇ ਜਥੇ ਫਸ ਪਏ ਰੱਖ ਆਸਰਾ ਇਕ ਤਲਵਾਰ ਬਾਬਾ
ਤੋਪਾਂ ਅਗੇ ਚਲੂ ਤੇਗ ਕਦੋਂ ਤੋੜੀ ਮੁਕ ਜਾਣ ਯੋਧੇ ਆਖਰਕਾਰ ਬਾਬਾ
ਓਹ ਛਡ ਖਾਂ ਤੀਰ ਕਰਤਾਰ ਸਿੰਘਾ ਜਿਹੜੇ ਬਖਸ਼ੇ ਗੁਰੂ ਦਾਤਾਰ ਬਾਬਾ

ਬੰਦੇ ਬਹਾਦਰ ਨੇ ਗੁਸਾ ਖਾਕੇ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਬਖਸ਼ੇ ਹੋਏ ਤੀਰ ਚਲਾਣੇ

ਵੇਖ ਹਾਲ ਮੈਦਾਨ ਦਾ ਵਧ ਅਗੇ ਬੰਦੇ ਸਤਿਗੁਰਾਂ ਦੇ ਬਖਸ਼ੇ ਤੀਰ ਛਡੇ
ਤੀਰ ਕਾਹਦੇ ਉਹ ਕਾਲ ਸੀ ਵੈਰੀਆਂ ਦਾ ਤੁਰਕ ਮਾਰਨੇ ਨੂੰ ਮਾਨੋ ਬੀਰ ਛਡੇ
ਬਰਕਤ ਪਈ ਆ ਖਾਲਸਾ ਫੌਜ ਅੰਦਰ ਸੈ ਵੈਰੀਆਂ ਦੇ ਤਨ ਚੀਰ ਛਡੇ
ਵਿਚ ਦੁਸ਼ਮਨਾਂ ਪੈ ਤਰਥੱਲ ਗਿਆ ਸਾਥ ਉਹਨਾਂ ਦੀ ਮਾਨੋ ਤਕਦੀਰ ਛਡੇ
ਲਹਿ ਗਏ ਸੱਥਰ ਆ ਰਾਖਸ਼ਾਂ ਦੇ ਲੰਕਾ ਵਿਚ ਜਿਉਂ ਤੀਰ ਰਘਬੀਰ ਛਡੇ
ਗੈਬੀ ਮੱਦਦ ਸਿੰਘਾਂ ਦੀ ਆਨ ਪਹੁੰਚੀ ਹੁਕਮ ਫਤ੍ਹੇ ਦੇ ਰਬ ਕਬੀਰ ਛਡੇ
ਥਾਉਂ ਥਾਂ ਆ ਹਿਲ ਗਈ ਮੁਸਲਮਾਨੀ ਡਰ ਮੋਰਚੇ ਆਣ ਅਖੀਰ ਛਡੇ

ਕਟਾ ਵੱਢ ਹੋਈ ਬੁਰੀ ਦੋ ਘੜੀਆਂ ਤੀਰ. ਬੰਦੇ ਨੇ ਕਰ ਤਦਬੀਰ ਛਡੇ
ਸਿੰਘਾ ਵਧਕੇ ਅੱਗ ਬਰਸਾਈ ਬੁਰੀ ਦਲ ਵੈਰੀਆਂ ਦੇ ਕਰ ਲੀਰ ਛਡੇ
ਸੂਬਾ ਹੋਇਆ ਹੈਰਾਨ ਕਰਤਾਰ ਸਿੰਘਾ ਟੁਟਾ ਹੌਸਲਾ ਤੇ ਅੱਖੋਂ ਨੀਰ ਛਡੇ

ਬੁਢੇ ਵਜ਼ੀਦ ਖਾਂ ਨੇ ਆਪ ਮੈਦਾਨ ਜੰਗ ਵਿਚ ਆਉਣਾ

ਪੈਰ ਫੌਜ ਦੇ ਉਖੜੇ ਵੇਖ ਸੂਬਾ ਗੁਸਾ ਖਾ ਅਗੇ ਵਧ ਆਇਆ ਜੀ
ਪੰਜ ਛੇ ਹਜ਼ਾਰ ਜਵਾਨ ਜੰਗੀ ਨਾਲ ਲੈ ਕੇ ਹੱਲਾ ਬੁਲਾਇਆ ਜੀ
ਦਿੱਤਾ ਹੁਕਮ ਓਧਰ ਛਡੋ ਤੋਪ ਖਾਨੇ ਭਾਰੀ ਫੌਜ ਲੈ ਪੈਰ ਵਧਾਇਆ ਜੀ
ਮਾਰੋ ਮਾਰ ਕਰਦਾ ਅਗੇ ਵਧ ਆਇਆ ਫੌਜਾ ਹੌਂਸਲਾ ਵੇਖ ਧਰਾਇਆ ਜੀ
ਨਾਹਰੇ ਮਾਰਦੇ ਮੁਗਲ ਪਠਾਣ ਆਏ ਮੀਂਹ ਅੱਗਦਾ ਬੁਰਾ ਬਰਸਾਇਆ ਜੀ
ਇਕੋ ਵਾਰ ਹੀ ਚੜ੍ਹ ਤੂਫਾਨ ਪਿਆ ਪੈਰੋਂ ਸਿੰਘਾਂ ਤਾਈਂ ਉਖੜਾਇਆ ਜੀ
ਕਈ ਮੋਰਚੇ ਖੁਸ ਗਏ ਖਾਲਸੇ ਤੋਂ ਮਾਰ ਵੈਰੀਆਂ ਪੈਰ ਹਲਾਇਆ ਜੀ
ਪਲੋ ਪਲੀ ਵਿਚ ਲਹਿ ਸੱਥਾਰ ਗਏ ਘੱਟਾ ਉਡ ਅਸਮਾਨ ਤੇ ਛਾਇਆ ਜੀ
ਰੰਗ ਲਾਲ ਧਰਤੀ ਸਾਰੀ ਹੋਇ ਗਈ ਸੂਹਾ ਕਪੜਾ ਮਾਨੋ ਪਹਿਨਾਇਆ ਜੀ
ਜ਼ੋਰ ਵੈਰੀਆਂ ਪਿਆ ਕਰਤਾਰ ਸਿੰਘਾਂ ਦਿਲ ਸਿੰਘਾਂ ਦਾ ਆ ਘਬਰਾਇਆ ਜੀ

ਸਿੰਘਾਂ ਨੇ ਤੇਗਾਂ ਧੂਹ ਕੇ ਵੈਰੀਆਂ ਤੇ ਹੱਲਾ ਕਰਨਾ

ਤਿੰਨ ਪਹਿਰ ਗਿਆ ਗੁਜ਼ਰ ਦਿਨ ਹੈਸੀ ਛਿੱਥੇ ਦੂੰਹੀਂ ਪਾਸੀਂ ਫੌਜਦਾਰ ਪਏ
ਸੈ ਮਾਵਾਂ ਦੇ ਪੁਤ ਸ਼ਹੀਦ ਹੋਏ ਲੱਥੇ ਵਿਚ ਮੈਦਾਨ ਸੱਥਾਰ ਪਏ
ਜ਼ੋਰ ਵਧਦਾ ਵੈਰੀ ਦਾ ਵੇਖ ਕਰਕੇ ਸੋਚਾਂ ਵਿਚ ਸਾਰੇ ਜਥੇਦਾਰ ਪਏ
ਮੁਸਲਮਾਨਾਂ ਦੇ ਪਾਸ ਹੱਥਯਾਰ ਬਹੁਤੇ ਲਗੇ ਗੋਲੇ ਬਾਰੂਦ ਅੰਬਾਰ ਪਏ
ਏਸ ਤਰ੍ਹਾਂ ਫਤੇ ਪਾਨੀ ਬਹੁਤ ਔਖੀ ਵੈਰੀ ਵਧੀ ਆਉਂਦੇ ਹਰ ਵਾਰ ਪਏ
ਜੰਗ ਖਾਲਸਾ ਜੀ ਕਰੋ ਤੇਗ ਦਾ ਹੁਣ ਕਦ ਤਕ ਇਹ ਵੇਖਾਂਗੇ ਕਾਰ ਪਏ
ਗੁਰਮਤਾ ਇਹੋ ਅੰਤ ਪਾਸ ਹੋਇਆ ਕੁਦ ਵਿਚ ਮੈਦਾਨ ਸਰਦਾਰ ਪਏ
ਤੇ ਬੋਲ ਕੇ ਹੁਕਮ ਸੁਣਾ ਫੌਜਾਂ ਸਿੰਘ ਇਕੋ ਵਾਰੀ ਭੱਭਕਾਰ ਪਏ
ਜ ਚਾਰ ਹਜ਼ਾਰ ਆ ਧੂਹ ਤੇਗਾਂ ਮੂੰਹੋਂ ਬੋਲ ਕਰਤਾਰ ਕਰਤਾਰ ਪਏ

ਬਾਜਾਂ ਵਾਂਗ ਟੁਟੇ ਆਨ ਵੈਰੀਆਂ ਤੇ ਭੁਖੇ ਸ਼ੇਰ ਜਿਉਂ ਉਤੇ ਸ਼ਿਕਾਰ ਪਏ
ਮੁਸਲਮਾਨ ਭਾਵੇਂ ਅਗੋਂ ਰੋਕ ਰਹੇ ਸਿੰਘ ਰੁਕੇ ਨਾ ਧਰ ਬਲਕਾਰ ਪਏ
ਸਿੰਘ ਬਦੋ ਬਦੀ ਗਏ ਵਧਦੇ ਹੀ ਜਾ ਗਲ ਵੈਰੀ ਆਖਰ ਕਾਰ ਪਏ
ਦੋਹਾਂ ਪਾਸਿਆਂ ਦੇ ਸੂਰੇ ਜੁਟ ਗਏ ਡਰ ਮੌਤ ਦਾ ਮੂਲੋਂ ਵਿਸਾਰ ਪਏ
ਨੇਜ਼ੇ ਬਰਛੀਆਂ ਬੱਲਮਾਂ ਚਲ ਪਈਆਂ ਇਕ ਦੂਸਰੇ ਨੂੰ ਲਲਕਾਰ ਪਏ
ਮਚੀ ਮਾਰ ਦੁਪਾਸਿਉਂ ਆਣ ਭਾਰੀ ਇਕੋ ਵਾਰ ਤੇਗਾਂ ਚਮਕਾਰ ਪਏ
ਕੜਾ ਕਾੜ ਢਾਲਾਂ ਉਤੇ ਸ਼ਬਦ ਹੋਵਨ ਮਾਨੋ ਘਾੜ ਘੜਦੇ ਠੱਠਯਾਰ ਪਏ
ਤੇਗ ਸਿੰਘਾਂ ਦੀ ਘੱਤ ਹਨੇਰ ਦਿਤਾ ਜਟ ਕਟਦੇ ਮਾਨੋ ਜਵਾਰ ਪਏ
ਯੋਧੇ ਸੈਂਕੜੇ ਹੋ ਸ਼ਹੀਦ ਡਿਗੇ ਮਾਰੇ ਬਿਜਲੀ ਢਹਿ ਮੁਨਾਰ ਪਏ
ਇਧਰ ਸਿੰਘ ਤਲਵਾਰ ਦੇ ਧਨੀ ਭਾਰੇ ਓਧਰ ਵੈਰੀ ਭੀ ਜ਼ੋਰ ਸੰਭਾਰ ਪਏ
ਚਲੀ ਖਹਿ ਕੇ ਦੋਹਾਂ ਹੀ ਪਾਸਿਆਂ ਥੀਂ ਇਕ ਦੂਸਰੇ ਤਈਂ ਵੰਗਾਰ ਪਏ
ਕਿਤੇ ਸਿਰ ਲਥੇ ਕਿਤੇ ਧੜ ਲਥੇ ਕਿਤੇ ਛਡ ਘੋੜੇ ਅਸਵਾਰ ਪਏ
ਯੋਧੇ ਮੰਗਦੇ ਪਾਨੀ ਆ ਦੇਇ ਕੋਈ ਨ ਜ਼ਖਮੀ ਦੁਖੀ ਹੋ ਪੈਰ ਪਸਾਰ ਪਏ
ਬਹੁਤ ਹੇਠ ਲਿਤਾੜੀਦੇ ਗਏ ਮਾਰੇ ਕਈ ਦੁਖ ਕਰਦੇ ਹਾਹਾਕਾਰ ਪਏ
ਕਈ ਛਾਨਣੀ ਹੋਇ ਭੀ ਵਧਣ ਅਗੇ ਆਪੋ ਆਪਣੇ ਕਰਨ ਬਲਕਾਰ ਪਏ
ਏਧਰ ਸਿੰਘ ਅਤੇ ਓਧਰ ਖਾਨਜ਼ਾਦੇ ਭੇੜ ਜੰਗ ਅੰਦਰ ਮਜ਼ੇਦਾਰ ਪਏ
ਮਿਰਗਾਂ ਵਗ ਸਨ ਮਾਰਦੇ ਚੁੰਗੀਆਂ ਜੀ ਇਕ ਦੂਸਰੇ ਤੇ ਕਰਦੇ ਵਾਰ ਪਏ
ਵਧ ਵੈਰੀਆਂ ਨੇ ਪਾਇਆ ਜ਼ੋਰ ਕਿਧਰੇ ਹੱਲੇ ਸਿੰਘ ਕਰਦੇ ਜ਼ੋਰਦਾਰ ਪਏ
ਪੈਦਲ ਸੈਂਕੜੇ ਮਰੇ ਕਰਤਾਰ ਸਿੰਘਾ ਲਹਿ ਘੋੜਿਆਂ ਤੋਂ ਅਸਵਾਰ ਪਏ

### ਕਟਾਵੱਢ ਦਾ ਜੰਗ

ਓਧਰ ਦਿਨ ਭੀ ਰਹਿ ਗਿਆ ਬਹੁਤ ਥੋੜ੍ਹਾ ਯੋਧੇ ਦਿਲੀਂ ਕ੍ਰੋਧ ਵਧਾਇ ਰਹੇ
ਮਾਰ ਤੇਗ ਦੀ ਮਚ ਗਈ ਦੁਹੀਂ ਪਾਸੀਂ ਆਪੋ ਆਪਣਾ ਜ਼ੋਰ ਲਗਾਇ ਰਹੇ
ਓਧਰ ਅੜਿਆ ਬੁਢਾ ਵਜ਼ੀਦ ਖਾਂ ਆ ਏਧਰ ਬੰਦੇ ਹੋਰੀਂ ਜ਼ੋਰ ਲਾਇ ਰਹੇ
ਆਪੋ ਆਪਣੀ ਫਤ੍ਹੇ ਦੇ ਪਾਉਣ ਖਾਤਰ ਜੋਸ਼ ਦੇ, ਦੋਇ ਫੌਜਾਂ ਲੜਾਇ ਰਹੇ

ਸਿੰਘਾਂ ਗਜਬ ਦੀ ਵਾਢ ਤਲਵਾਰ ਪਾਈ ਮੂੰਹੋ ਫਤ੍ਹੇ ਅਕਾਲ ਗਜਾਇ ਰਹੇ
ਜਿੱਧਰ ਪੈਣ ਹੱਲਾ ਕਰ, ਪਾਉਣ ਠੱਲ੍ਹਾਂ ਸਫਾਂ ਵੈਰੀਆਂ ਮਾਰ ਖਪਾਇ ਰਹੇ
ਦੂਜੀ ਤਰਫ ਪਠਾਨ ਜਵਾਨ ਬਾਂਕੇ ਤੇਗਾਂ ਖੂਨ ਭਰੀਆਂ ਚਮਕਾਇ ਰਹੇ
ਪਰ ਤਨ ਕੇ ਸਾਰੇ ਲੜਨ ਨਾਹੀਂ ਹਟ ਆਪਣਾ ਆਪ ਬਚਾਇ ਰਹੇ
ਫੌਜ ਸੂਬੇ ਦੀ ਸਾਰੀ ਤਲਬ ਖਾਂਦੀ ਮੌਜਾਂ ਵਿਚ ਸਨ ਦਿਨ ਲੰਘਾਇ ਰਹੇ
ਹੋਣਾ ਮੌਤ ਦੇ ਸਾਹਮਣੇ ਬਹੁਤ ਔਖਾ ਮਾਰ ਤੇਗਾਂ ਤੋਂ ਚਿਤ ਚੁਰਾਇ ਰਹੇ
ਇਧਰ ਖਾਲਸਾ ਸ੍ਰੀ ਦਸਮੇਸ਼ ਜੀ ਦਾ ਗੁਰੂ ਨਾਮ ਤੋਂ ਜਿੰਦਾਂ ਘੁਮਾਇ ਰਹੇ
ਘਰੋਂ ਆਇ ਸ਼ਹੀਦੀਆਂ ਪਾਉਣ ਖਾਤਰ ਮੋਹ ਮਮਤਾ ਸਭ ਭੁਲਾਇ ਰਹੇ
ਜਿਵੇਂ ਪੈਣ ਸੱਟਾਂ ਤਿਵੇਂ ਜਾਗਣ ਦੂਣੇ ਹੋ ਹੋ ਕੇ ਤੇਗਾਂ ਵਾਹਿ ਰਹੇ
ਪੈਰ ਪੈਰ ਉਤੇ ਵਧਣ ਤੇਜ਼ ਹੋਏ ਜੌਹਰ ਤੇਗ ਤੇ ਭਾਰੀ ਦਿਖਾਇ ਰਹੇ
ਇਕ ਇਕ ਨੂੰ ਲੱਗੀਆਂ ਕਈ ਚੋਟਾਂ ਮਸਤ ਹੋ ਕੇ ਪੀੜ ਭੁਲਾਇ ਰਹੇ
ਸਿੰਘ ਡਿੱਗਦਾ ਡਿੱਗਦਾ ਕਈ ਡੇਗੇ ਵੇਖੋ ਖਾਨ ਅਮੀਰ ਬਿਸਮਾਇ ਰਹੇ
ਸਿੰਘ ਪੁਤਰ ਸ੍ਰੀ ਦਸਮੇਸ਼ ਜੀ ਦੇ ਹੋਲੀ ਮੌਤ ਦੀ ਖੇਡ ਖਿਡਾਇ ਰਹੇ
ਪਿੰਡ ਸਖਤ ਤੇ ਦਿਲ ਦਿਮਾਗ ਸਖਤੇ ਬੇਪਰਵਾਹ ਹੋ ਜੰਗ ਮਚਾਇ ਰਹੇ
ਜਦ ਤਕ ਨ ਡਿਗਦੇ ਹੋ ਟੋਟੇ ਤਦ ਤਬ ਹੀ ਵਾਰ ਚਲਾਇ ਰਹੇ
ਇਕ ਦੋਂਹ ਸੱਟਾਂ ਤਈਂ ਜਣਦੇ ਕੀਹ ਨਾਲ ਮੌਤ ਦੇ ਬਾਜ਼ੀਆਂ ਲਾਇ ਰਹੇ
ਖੰਡੇ ਅੰਮ੍ਰਿਤ ਦੇ ਵਿਚ ਹੈ ਸ਼ਕਤੀ ਭਾਰੀ ਸਿੰਘ ਸ਼ੇਰ ਹੋ ਕੇ ਭਬਕਾਇ ਰਹੇ
ਵੜੇ ਵੈਰੀਆਂ ਦੇ ਵਿਚ ਜਿਸ ਵੇਲੇ ਮਾਰ ਮਾਰ ਤੇਗਾਂ ਘਾਣ ਲਾਹਿ ਰਹੇ
ਓਧਰ ਮੁਗਲ ਪਠਾਣ ਜਵਾਨ ਭਾਰੇ ਪਰ ਮਰਨ ਤੋਂ ਚਿੱਤ ਚੁਰਾਇ ਰਹੇ
ਬਾਦਸ਼ਾਹੀ ਹੰਕਾਰ ਦੇ ਵਿਚ ਮੱਤੇ ਝਟ ਮਾਲ ਆਰਾਮ ਬਿਤਾਇ ਰਹੇ
ਤੰਬੇ ਪਹਿਨਕੇ ਫਿਰਨਾ ਨਾਲ ਖੁਸ਼ੀਆਂ ਨਿਰੇ ਖਾਨ ਸਾਹਿਬ ਅਖਵਾਇ ਰਹੇ
ਸਰਦੀ ਧੁਪ ਤੋਂ ਸਦਾ ਹੀ ਬਚੇ ਰਹਿਣਾ ਹੈਸਨ ਨਾਜ਼ਕ ਬਦਨ ਬਨਾਇ ਰਹੇ
ਜਦ ਤਕ ਬੰਦੂਕ ਤੇ ਤੀਰ ਚਲੇ ਤਦ ਤਕ ਤਾਂ ਪੈਰ ਜਮਾਇ ਰਹੇ
ਜਦੋਂ ਸਿੰਘਾਂ ਨੇ ਧੂਹ ਤਲਵਾਰ ਲਈ ਓਸੇ ਵੇਲੇ ਦੇ ਹੀ ਘਬਰਾਇ ਰਹੇ

ਤੁਰਕ ਹਟਦੇ ਵਧਦੇ ਸਿੰਘ ਅਗੇ ਗਮ ਵੈਰੀਆਂ ਦੀ ਸਿਰੀਂ ਛਾਇ ਰਹੇ
ਪਲੋ ਪਲੀ ਅੰਦਰ ਆਣ ਲਥੇ ਵੈਰੀ ਤੋਬਾ ਹੀ ਤੋਬਾ ਸੁਨਾਇ ਰਹੇ
ਉਤੇ ਮੁਰਦਿਆਂ ਦੇ ਚੜ ਗਏ ਮੁਰਦੇ ਪਾਜ਼ੀ ਵੇਖ ਕੇ ਥਰ ਥਰਾਇ ਰਹੇ
ਪਏ ਤੜਫਦੇ ਹੈ ਸੈਂਕੜੇ ਘਾਇਲ ਹੋਏ ਲੁੱਛ ਲੁੱਛ ਕੇ ਜਾਨਾ ਗਵਾਇ ਰਹੇ
ਮਾਰੇ ਪੈਦਲ ਬਹੁਤ ਅਸਵਾਰ ਗਏ ਘੋੜੇ ਫਿਰਨ ਸੁੰਞੇ ਹਿਣਹਿਣਾਇ ਰਹੇ
ਜਿਧਰ ਵੇਖੀਏ ਖ਼ੂਨ ਹੀ ਖ਼ੂਨ ਦਿਸੇ ਕਰ ਬਹੁਤ ਜ਼ਖਮੀ ਹਾਇ ਹਾਇ ਰਹੇ
ਆਣ ਖਾਨ ਅਮੀਰ ਘਬਰਾਉਣ ਲੱਗੇ ਦੰਗ ਹੋ ਮੂੰਹ ਉਂਗਲਾਂ ਪਾਇ ਰਹੇ
ਮਾਰ ਸਿੰਘਾਂ ਨੇ ਗਜ਼ਬ ਮਚਾ ਦਿੱਤਾ ਮੁਸਲਮਾਨ ਆ ਪੈਰ ਖਿਸਕਾਇ ਰਹੇ
ਘੇਰ ਘੇਰ ਫੌਜਾਂ ਤਾਈਂ ਡਾਹੁਣ ਅਗੇ ਸਿੰਘ ਮਾਰਕੇ ਤੇਗਾਂ ਨਸਾਇ ਰਹੇ
ਕਟਾ ਵੱਢ ਮੈਦਾਨ ਦੇ ਵਿਚ ਹੋਈ ਵੇਖ ਹੌਂਸਲਾ ਸਾਰੇ ਹੀ ਢਾਇ ਰਹੇ
ਥੋੜ੍ਹਾ ਦਿਨ ਰਿਹਾ ਸਿੰਘਾਂ ਜ਼ੋਰ ਫੜਿਆ ਪਾਇਆ ਊਧਮ ਧੂੜ ਧੁਮਾਇ ਰਹੇ
ਵੈਰੀ ਬਹੁਤ ਮਾਰੇ ਕਰਤਾਰ ਸਿੰਘਾ ਬਾਕੀ ਹੌਂਸਲਾ ਛੱਡ ਛਡਾਇ ਰਹੇ

ਸਿੰਘਾਂ ਦਾ ਆਖਰੀ ਹੱਲਾ

ਪੈਰ ਵੈਰੀ ਦੇ ਉਖੜੇ ਵੇਖ ਲਏ ਸਿੰਘਾਂ ਮੌਤ ਦੀ ਹੋਲੀ ਮਚਾਇ ਦਿਤੀ
ਪੈ ਗਏ ਚੁਫੇਰਿਓਂ ਜ਼ੋਰ ਪਾ ਕੇ ਚੰਡੀ ਰੋਹ ਦੇ ਵਿਚ ਖੜਕਾਇ ਦਿਤੀ
*ਸਫਾਂ ਲੰਘ ਗਏ ਤੋੜਕੇ ਵੈਰੀ ਦੀਆਂ ਵਿਚ ਰਲਕੇ ਹਿਲਜੁਲੀ ਪਾਇ ਦਿਤੀ
ਵਾਹੀ ਤੇਗ ਆਹੀ ਤਦੋਂ ਖਾਲਸੇ ਨੇ ਫੌਜ ਪੈਰਾਂ ਤੋਂ ਸਾਰੀ ਹਿਲਾਇ ਦਿਤੀ
ਤੂਤਾਂ ਪੱਕਿਆਂ ਦੇ ਵਾਂਗ ਝਾੜ ਸੁਟੇ ਖੇਤੀ ਵੱਢ ਕਿਰਸਾਨਾਂ ਵਿਖਾਇ ਦਿਤੀ
ਸਾਹਿਬਜ਼ਾਦਿਆਂ ਦੀ ਕਢੀ ਰੜਕਸਾਰੀ ਧਰਤਖੂਨ ਦੇ ਨਾਲ ਨਲ੍ਹਾਇ ਦਿਤੀ
ਸ਼ੇਰਾਂ ਵਾਂਗ ਵੜੇ ਵਿਚ ਵੈਰੀਆਂ ਦੇ ਫੌਜ ਮਾਰ ਤੇਗਾਂ ਬਿਚਲਾਇ ਦਿਤੀ
ਹੱਥਾਂ ਪੈਰਾਂ ਦੀ ਪੈ ਗਈ ਮੁਸਲਮਾਨਾਂ ਸਿੰਘਾਂ ਮਾਰ ਕੇ ਹੋਸ਼ ਭੁਲਾਇ ਦਿਤੀ
ਆਖਰ ਹਟਨ ਲਗੇ ਮੁਸਲਮਾਨ ਪਿਛੇ ਦਿਲੋਂ ਫਤੇਦੀ ਆਸ ਗੁਆਇ ਦਿਤੀ

---

*ਵਜ਼ੀਦ ਖਾਂ ਨੇ ਫੌਜਾ ਦੇ ਬਚਾ ਲਈ ਤੋਪਾਂ ਦੀ ਕੰਧ ਤੇ ਹਾਥੀਆਂ ਦੀ ਦੀਵਾਰ ਖੜੀ ਕੀਤੀ ਹੋਈ ਸੀ। ਸਿੰਘਾਂ ਦੀ ਤੇਗ ਨੇ ਤੋਪਾਂ ਤਾਂ ਬੰਦ ਕਰਾ ਦਿਤੀਆ ਤੇ ਹਾਥੀਆਂ ਦੀ ਸਫਾ ਡਾ ਪੁੰਡਾ ਦਿਤੀ।

ਸਿੰਘਾਂ ਕਰ ਹਲੇ ਦਿਲ ਤੋੜ ਦਿਤੇ ਸ਼ੇਖੀ ਜਿੰਨੀ ਸੀ ਸਾਰੀ ਉਡਾਇ ਦਿਤੀ
ਫੌਜਾਂ ਨੱਠੀਆਂ ਛੱਡ ਮੈਦਾਨ ਖਾਲੀ ਮਗਰ ਪੈ ਸਿੰਘਾਂ ਵਾਢ ਪਾਇ ਦਿਤੀ
ਰੌਲਾ ਪੈ ਗਿਆ ਆਣ ਕਰਤਾਰ ਸਿੰਘਾ ਇਕ ਦੂਜੇ ਦੀ ਸੁਧ ਭੁਲਾਇ ਦਿਤੀ

ਸੂਬੇ ਦੀ ਫੌਜ ਨੂੰ ਹਾਰ

ਹੱਲਾ ਸਿੰਘਾਂ ਦਾ ਰੋਕਿਆ ਗਿਆ ਨ ਸੀ ਮਾਰ ਤੇਗਾਂ ਦੀ ਦਿਲ ਛੁਡਾਇ ਦਿਤੇ
ਜਿਵੇਂ ਵੱਢਕੇ ਖੇਤੀਆਂ ਸੱਟੀ ਦੀਆਂ ਸਿੰਘਾਂ ਮਾਰ ਕੇ ਵੈਰੀ ਵਿਛਾਇ ਦਿਤੇ
ਮਾਨੋਂ ਰੁਖਾਂ ਤੇ ਚੜ੍ਹ ਤਰਖਾਣ ਗਏ ਕਟ ਕਟ ਕੇ ਟਾਹਣ ਗਿਰਾਇ ਦਿਤੇ
ਵੱਗੀ ਹਵਾ ਆ ਜ਼ੋਰ ਦੀ ਸਮਝ ਲਵੋ ਵੈਰੀ ਕੇਲਿਆਂ ਵਾਂਗ ਵਿਛਾਇ ਦਿਤੇ
ਬੇਰਾਂ ਪਕਿਆਂ ਦੇ ਫੜ ਟਾਹਣ ਮੁਢੋਂ ਝੂਣ ਨਾਲ ਹੀ ਧਰਤ ਤੇ ਪਾਇ ਦਿਤੇ
ਮਸਤੇ ਹਾਥੀਆਂ ਨੇ ਵੜ ਵਿਚ ਜੰਗਲ ਰੁਖ ਪੁਟ ਕੇ ਧਰਤ ਲਿਟਾਇ ਦਿਤੇ
ਏਸੇ ਤਰ੍ਹਾਂ ਸਿੰਘਾਂ ਕੀਤੀ ਵਾਢ ਬੁਰੀ ਸਾਰੇ ਮੋਰਚੇ ਤੁਰਤ ਛੁਡਾਇ ਦਿਤੇ
ਢੇਰ ਲਗ ਗਏ ਥਾਂ ਥਾਂ ਮੁਰਦਿਆਂ ਦੇ ਵੈਰੀ ਤੇਗਾਂ ਦੀ ਮਾਰ ਨਸਾਇ ਦਿਤੇ
ਜਿਹੜੇ ਮੁੱਛਾਂ ਨੂੰ ਚਾੜ੍ਹਦੇ ਤਾ ਸੀਗੇ ਵਾਂਗ ਗਿੱਦੜਾਂ ਸਾਰੇ ਭਜਾਇ ਦਿਤੇ
ਮਰ ਗਏ ਅਮੀਰ ਤੇ ਖ਼ਾਨ ਬਹੁਤੇ ਬਾਕੀ ਰਹਿੰਦਿਆਂ ਹੌਂਸਲੇ ਢਾਇ ਦਿਤੇ
ਸੌ ਵਿਚੋਂ ਚੌਥਾ ਹਿਸਾ ਬਚ ਨਠੇ ਬਾਕੀ ਵਿਚ ਮੈਦਾਨ ਸੁਲਾਇ ਦਿਤੇ
ਭਜੇ ਜਾਂਦਿਆਂ ਨੂੰ ਲੱਭੇ ਰਾਹ ਕੋਈ ਨਾ ਕਈਆਂ ਡਿਗ ਪਰਾਣ ਗਵਾਇ ਦਿਤੇ
ਕੁਝ ਧੂਆਂ ਤੇ ਗਰਦ ਕੁਝ ਹਾਰ ਕੋਈ ਮੁਸਲਮਾਨ ਉੱਚੇ ਬਿਚਲਾਇ ਦਿਤੇ
ਕਹਾਂ ਵਿਚ ਮੁਰਦੇ ਰੁਲਦੇ ਨਜ਼ਰ ਆਵਣ ਸਿੰਘਾਂ ਮੌਤ ਦੀ ਗੋਦ ਸੁਲਾਇ ਦਿਤੇ
ਤੋਬਾ ਤੋਬ ਕਰਦੇ ਜਿੱਧਰ ਮੂੰਹ ਹੋਇਆ ਸਿਰ ਝਾੜੀਆਂ ਦੇ ਵਿਚ ਜਾਇ ਦਿਤੇ
ਛੱਡ ਗਏ ਸਾਮਾਨ ਮੈਦਾਨ ਵਿਚੋਂ ਸਾਰੇ ਪੈਂਤੜੇ ਸਿੰਘਾਂ ਭੁਲਾਇ ਦਿਤੇ
ਸੂਬਾ ਹਾਰਿਆ ਤੇ ਬੰਦਾ ਜਿਤ ਗਿਆ ਸਿੰਘਾ ਤੇਗ ਦੇ ਜੌਹਰ ਦਿਖਾਇ ਦਿਤੇ
ਵਿਚ ਖੁਸ਼ੀ ਦੇ ਆਇ ਕਰਤਾਰ ਸਿੰਘਾ ਸਿੰਘਾਂ ਫਤ੍ਹੇ ਨਿਸ਼ਾਨ ਝੁਲਾਇ ਦਿਤੇ

ਵਾਕ ਕਵੀ

ਤੇਰੇ ਰੰਗ ਅਜੀਬ ਕਰਤਾਰ ਮੇਰੇ ਜੋ ਚਾਹਿੰ ਸੋ ਕਰ ਕਰਾ ਦੇਵੇਂ

ਵਿਚ ਥਲਾਂ ਦੇ ਸ਼ੌਹ ਵੰਗਾਵੰਦਾ ਤੂੰ ਸ਼ੌਹ ਵਗਦੇ ਬੰਨ੍ਹ ਠਹਿਰਾ ਦੇਵੇਂ
ਸਿਰ ਕੀੜੇ ਦੇ ਥਾਪ ਕੇ ਬਾਦਸ਼ਾਹੀ ਬਾਦਸਾਹਾਂ ਤੋਂ ਭੀਖ ਮੰਗਾ ਦੇਵੇਂ
ਬੜੇ ਬੜੇ ਬਹਾਦਰਾਂ ਯੋਧਿਆਂ ਤੋਂ ਲਾਲਚ ਦੇ ਹਥਿਆਰ ਸੁਟਾ ਦੇਵੇਂ
ਰਹਿਣ ਕਿਸੇ ਦਾ ਨਹੀਂ ਗੁਮਾਨ ਦੇਂਦਾ ਅਭਿਮਾਨੀਆਂ ਤਈਂ ਨਿਵਾ ਦੇਵੇਂ
ਡੇਗੇਂ ਧਰਤ ਅਕਾਸ਼ ਤੇ ਫਿਰਦਿਆਂ ਨੂੰ ਡਿਗੇ ਧਰਤ ਅਕਾਸ਼ ਚੜ੍ਹਾ ਦੇਵੇਂ
ਰਾਵਣ, ਕੰਸ ਤੇ ਕਾਰੂੰ ਯਜ਼ੀਦ ਜੈਸੇ ਮਾਰ ਖਾਕ ਦੇ ਵਿਚ ਮਿਲਾ ਦੇਵੇਂ
ਆਵੇ ਅੰਤ ਨਾ ਤੇਰਾ ਕਰਤਾਰ ਸਿੰਘਾ ਜੋ ਚਾਹਿੰ ਸੋ ਗੁਲ ਖਿਲਾ ਦੇਵੇਂ

ਤਥਾ

ਸਦਾ ਬਾਦਸ਼ਾਹੀ ਤੇਰੀ ਕਾਇਮ ਰਹੇ ਹੋਰ ਕੂੜ ਸਭੇ ਚਤੁਰਾਈਆਂ ਨੇ
ਮਾਲ ਮੁਲਕ ਇਹ ਸੁਪਨ ਦੀ ਖੇਡ ਸਾਰੀ ਧੂਏਂ ਧੌਲਰ ਬੱਦਲਾਂ ਛਾਈਆਂ ਨੇ
ਵੇਖੋ ਹੁਣ ਸੂਬਾ ਬਾਦਸ਼ਾਹ ਹੈਸੀ ਹੁਣੇ ਹੋਰ ਖੇਡਾਂ ਦਿਖਲਾਈਆਂ ਨੇ
ਵਿਚ ਘੜੀ ਦੇ ਹੋ ਬਰਬਾਦ ਗਿਆ ਜਦੋਂ ਸਾਇਤਾਂ ਪੁੱਠੀਆਂ ਆਈਆਂ ਨੇ
ਨਾ ਉਹ ਸਾਜ਼ ਸਾਮਾਨ ਨਾ ਰਹੀ ਸ਼ਾਹੀ ਪਲਾਂ ਵਿਚ ਹੋ ਗਈਆਂ ਤਬਾਹੀਆਂ ਨੇ
ਮਰ ਗਏ ਅਮੀਰ ਵਜ਼ੀਰ ਬਹੁਤੇ ਰਹਿੰਦੇ ਦੌੜ ਗਏ ਜਿੰਦਾਂ ਬਚਾਈਆਂ ਨੇ
ਬਾਵਨ ਲਖ ਦੇ ਸੂਬੇ ਵਜ਼ੀਦ ਖਾਂ ਨੇ ਨ ਉਮੈਦ ਹੋ ਢਿੱਗੀਆਂ ਢਾਹੀਆਂ ਨੇ
ਸਾਰੇ ਪਾਸਿਆਂ ਵਲੋਂ ਨਿਰਾਸ ਹੋ ਕੇ ਵਾਗਾਂ ਕਿਲ੍ਹੇ ਦੇ ਵਲ ਭਵਾਈਆਂ ਨੇ
ਭੱਜਾ ਜਾਂਵਦਾ ਛਡ ਸਾਮਾਨ ਸਾਰੇ ਹੋਣੀ ਪੁਠੀਆਂ ਕਲਮਾਂ ਵਾਹੀਆਂ ਨੇ
ਸੀਨਾ ਧੜਕਦਾ ਡਰ ਕਰਤਾਰਸਿੰਘਾ ਚਿਹਰੇ ਉਡੀਆਂ ਪਈਆਂ ਹਵਾਈਆਂ ਨੇ

ਸੂਬੇ ਨੇ ਹਾਥੀ ਤੋਂ ਡਿਗ ਪੈਣਾ ਤੇ ਸਿੰਘਾਂ ਨੇ ਫੜ ਲਿਆਉਣਾ

ਫੌਜ ਭਾਂਜ ਖਾ ਕੇ ਜਿਸ ਵਕਤ ਨੱਠੀ ਨਾ ਉਮੈਦ ਹੋ ਕੇ ਘਬਰਾਇ ਸੂਬਾ
ਵੱਲ ਕਿਲ੍ਹੇ ਦੇ ਜਾਨ ਬਚਾਉਣ ਖਾਤਰ ਨਠਾ ਹਾਥੀ ਦੇ ਤਈਂ ਦੁੜਾਇ ਸੂਬਾ
ਪਿਛੇ ਸਿੰਘਾਂ ਓਹਦੇ ਘੋੜੇ ਲਾਇ ਦਿਤੇ ਫੜੋ ਖਾਲਸਾ ਜੀ ਭੱਜਾ ਜਾਇ ਸੂਬਾ
ਵਾਹੋ ਦਾਹੀ ਹਾਥੀ ਨਠਾ ਜਾਂਵਦਾ ਸੀ ਕਿਲ੍ਹੇ ਜਾ ਵੜਨਾ ਛੇਤੀ ਚਾਹਿ ਸੂਬਾ
ਪੋਲੀ ਕਬਰ ਰਸਤੇ ਵਿਚ ਇਕ ਆਈ ਵੇਖੋ ਨਜ਼ਰ ਨਾ ਅਗੇ ਰਖਾਇ ਸੂਬਾ

ਪੈਰ ਹਾਥੀ ਦਾ ਕਬਰਦੇ ਵਿਚ ਪਿਆ [1]ਡਿੱਗਾ ਬਾਹਰ ਅਮਾਰੀਓਂ ਜਾਇ ਸੂਬਾ
ਝਟ ਖਾਲਸੇ ਨੇ ਉੱਤਰ ਪਕੜ ਲਿਆ, ਲਿਆ ਮੌਤ ਨੇ ਦੇਖੋ ਫਸਾਇ ਸੂਬਾ
ਮੁਸ਼ਕਾਂ ਬੰਨ੍ਹ ਕੇ ਤੁਰੰਤ ਕਰਤਾਰ ਸਿੰਘਾ ਸਿੰਘ ਬੰਦੇ ਦੇ ਪਾਸ ਲਿਆਇ ਸੂਬਾ

ਸਿੰਘਾਂ ਨੇ ਸਰਹਿੰਦ ਤੇ ਹੱਲਾ ਬੋਲ ਕੇ ਲੁਟ ਮਚਾ ਦੇਣੀ

ਦਿਤੀ ਗੁਰੂ ਨੇ ਫਤੇ ਇਹ ਬੜੀ ਭਾਰੀ ਬਿਰਦ ਆਪਣਾ ਆਪ ਰਖਾਇ ਲਿਆ
ਵਾਜੇ ਖਸ਼ੀ ਦੇ ਸਿੰਘਾਂ ਦੇ ਵਜ ਪਏ ਸਾਰਾ ਦੁਖ ਨੁਕਸਾਨ ਭੁਲਾਇ ਲਿਆ
ਲਿਆ ਸੂਬੇਦਾ ਸਾਂਭ ਸਮਾਨ ਸਾਰਾ ਤੋਪਖਾਨਿਆਂ ਦਾ ਕਬਜ਼ਾ ਜਾਇ ਲਿਆ
ਲਿਆ ਗੋਲਾ ਬਾਰੂਦ ਭੀ ਸਾਂਭ ਸਾਰਾ ਰਸਦ ਬਸਦ ਨੂੰ ਜਮ੍ਹਾਂ ਕਰਾਇ ਲਿਆ
ਹਾਥੀ ਘੋੜੇ ਸਾਰੇ ਹਥਿਆਰ ਸਾਂਭੇ ਡਿਗੇ ਜ਼ਖਮੀਆਂ ਤਈਂ ਉਠਾਇ ਲਿਆ
ਓਸੇ ਵਕਤ ਹੀ ਫ਼ੌਜਾਂ ਨੇ ਕੂਚ ਕੀਤਾ ਘੇਰਾ ਗਿਰਦ ਸਰਹਿੰਦ ਦੇ ਪਾਇ ਲਿਆ
ਸਤਿ ਸ੍ਰੀ ਅਕਾਲ ਅਕਾਲ ਕਹਿੰਦੇ ਕਿਲ੍ਹਾ ਸ਼ਹਿਰ ਸਭ ਵਲ ਵਲਾਇ ਲਿਆ
ਫੌਜਾਂ ਵਿਚ ਸਰਹਿੰਦ ਦੇ ਵੜ ਗਈਆਂ ਲੁਟ ਮਾਰ ਤੇ ਹਥ ਚਲਾਇ ਲਿਆ
ਡਾਕੂ ਧਾੜਵੀ ਤੇ ਚੋਰ ਆਨ ਵੜੇ ਆ ਲੁਟੇਰਿਆਂ ਸ਼ੋਰ ਮਚਾਇ ਲਿਆ
ਕਤਲ ਗਲੀ ਬਾਜ਼ਾਰਾਂ ਦੇ ਵਿਚ ਮੱਚੀ ਜੋ ਅੜਿਆ ਤੇਗ ਨੇ ਖਾਇ ਲਿਆ
ਲੋਕ ਘਰਾਂਨੂੰ ਪੈਹਲਾਂਹੀ ਛੱਡਗਏ ਨਸੇਨਿਕਲ ਆਪਣਾ ਆਪ ਬਚਾਇ ਲਿਆ
ਜਿਹੜੇ ਰਹੇ ਬੈਠੇ ਕਰਤਾਰ ਸਿੰਘਾ ਓਹਨਾਂ ਆਪਣਾ ਆਪ ਖੁਹਾਇ ਲਿਆ

ਸ਼ਹਿਰ ਦਾ ਬੁਰਾ ਹਾਲ

ਡਾਢੀਸਖਤ ਤਲਵਾਰ ਦੀ ਮਾਰਮੱਚੀ ਸ਼ਹਿਰਵਿਚ ਬਰਬਾਦੀਆਂ ਛਾਈਆਂ ਜੀ

---

੧ ਕਈਆਂ ਨੇ ਲਿਖਿਆ ਹੈ ਕਿ ਸੂਬਾ ਘੋੜੇ ਤੇ ਅਸਵਾਰ ਸੀ ਤੇ ਉਸ਼ਨੂੰ ਤੀਰ ਵੱਜਾ ਜਿਸ ਨਾਲ ਡਿਗ ਪਿਆ ਤੇ ਸਿੰਘਾਂ ਨੇ ਸਹਿਕਦਾ ਫੜ ਆਂਦਾ ਮੀਰ ਮੁਹੰਮਦ ਆਹਸਨ ਜੋ ਸਮਾਨੇ ਦਾ ਰਹਿਣ ਵਾਲਾ ਸੀ ਉਹ ਲਿਖਦਾ ਹੈ ਕਿ ਵਜ਼ੀਦ ਖਾਂ ਤੇ ਬਾਜ ਸਿੰਘ ਦਾ ਮੁਕਾਬਲਾ ਹੋਇਆ ਵਜ਼ੀਦ ਖਾਂ ਨੇ ਬਾਜ ਸਿੰਘ ਤੇ ਬਰਛੇ ਦਾ ਵਾਰ ਕੀਤਾ ਬਾਜ ਸਿੰਘ ਨੇ ਵਾਰ ਢਾਲ ਤੇ ਰੋਕ ਬਰਛਾ ਖੋਹ ਲਿਆ। ਉਹ ਬਰਛਾ ਵਜ਼ੀਦ ਖਾਂ ਨੂੰ ਮਾਰਿਆ। ਵਜੀਦ ਖਾਂ ਬਚ ਗਿਆ ਤੇ ਬਰਛਾ ਘੋੜੇ ਦੇ ਮੱਥੇ ਤੇ ਵੱਜਾ। ਵਜ਼ੀਦ ਖਾਂ ਨੇ ਝਟ ਤੀਰ ਮਥੇ ਵਿਚੋਂ ਕੱਢ ਬਾਜ ਸਿੰਘ ਦੀ ਬਾਂਹ ਵਿਚ ਮਾਰਿਆ ਜੋ ਕਾਰੀ ਜ਼ਖਮ ਆਇਆ, ਹੋ ਸਕਦਾ ਸੀ ਕਿ ਵਜ਼ੀਦ ਖਾਂ ਬਾਜ ਸਿੰਘ ਤੇ ਤਲਵਾਰ ਦਾ ਵਾਰ ਕਰ ਦੇਂਦਾ ਪਰ ਪਾਸ ਹੀ ਸ੍ਰ: ਫਤੇ ਸਿੰਘ ਸੀ ਓਸ ਨੇ ਅੱਖ ਫਰਕਨ ਤੋਂ ਪਹਿਲਾਂ ਆਪਨਾ ਵਾਰ ਕਰਕੇ ਵਜ਼ੀਦ ਖਾਂ ਨੂੰ ਦੋ ਧੜ ਕਰ ਦਿਤਾ। ਬਾਜ ਸਿੰਘ ਨੇ ਡਿਗਦੇ ਦਾ ਸਿਰ ਵਢ ਕੇ ਨੇਜੇ ਤੇ ਟੰਗ ਜੈਕਾਰਾ ਗਜਾ ਦਿਤਾ ਕਿ ਖਾਲਸਾ ਜੀ ਸੂਬਾ ਮਾਰ ਲਿਆ

ਸਿੰਘਾਂ ਮੁਗਲ ਪਠਾਣਾਂ ਦੇ ਘਰ ਲੁਟੇ ਦੇਹਾਂ ਗਲੀਆਂ ਵਿਚ ਰੁਲਾਈਆਂ ਜੀ
ਫੜ ਕਾਜ਼ੀਆਂ ਪਾਜ਼ੀਆਂ ਸੱਯਦਾਂ ਨੂੰ ਚਾਇ ਲੱਜਤਾਂ ਜ਼ੁਲਮ ਚਖਾਈਆਂ ਜੀ
ਖੂਨ ਨਾਲ ਸਭ ਗਲੀ ਬਾਜ਼ਾਰ ਭਰੇ ਅਤੇ ਲੋਥਾਂ ਤੇ ਲੋਥਾਂ ਚੜ੍ਹਾਈਆਂ ਜੀ
ਫੜ ਫੜ ਕੇ ਖਾਨ ਅਮੀਰ ਸਾਰੇ ਚਾਇ ਦੌਲਤਾਂ ਸਭ ਕਢਵਾਈਆਂ ਜੀ
ਕਈ ਥਾਂ ਅੱਗਾਂ ਲਾਕੇ ਫੂਕ ਦਿਤੇ ਅਤੇ ਬਹੁਤ ਹਵੇਲੀਆਂ ਢਾਹੀਆਂ ਜੀ
ਗੁਰੂ ਮਾਰਿਸਰਹਿੰਦ ਬਰਬਾਦ ਕਰਨੀ ਗੱਲਾਂ ਸਿੰਘਾਂਤਈਂ ਯਾਦ ਆਈਆਂ ਜੀ
ਸਾਹਿਬਜ਼ਾਦਿਆਂ ਦਾ ਦੁਖਯਾਦ ਆਵੇ ਅੱਗਾਂ ਅੰਦਰੀਂ ਬਲਨ ਸੁਆਈਆਂ ਜੀ
ਲੋਕ ਬਾਲ ਬਚੇ ਛੱਡ ਨੱਠ ਉਠੇ ਕੋਠੀਂ ਚੜ੍ਹ ਕੇ ਦੇਣ ਦੁਹਾਈਆਂ ਜੀ
ਰੁਲਨ ਬੇਗਮਾਂ ਤੇ ਖਾਨਜ਼ਾਦੀਆਂ ਭੀ ਸੱਯਦਾਣੀਆਂ ਵਿਚੇ ਗਿਣਾਈਆਂ ਜੀ
ਮੁਗਲਾਨੀਆਂ ਅਤੇ ਪਠਾਣੀਆਂ ਸਨ ਜਾਣ ਭੱਜੀਆਂ ਦੂੰਬ ਦਬਾਈਆਂ ਜੀ
ਮੁੱਦਾ ਗਲਕੀਹ ਬਲਦੀਆਂ ਚਿਖਾਂ ਜੋ ਸਨ ਖੂਨ ਪਾਕੇ ਸਿੰਘਾ ਬੁਝਾਈਆਂ ਜੀ
ਜਿਹੜਾ ਸ਼ਹਿਰ ਬਹਿਸ਼ਤ ਸਮਾਨ ਹੈਸੀ ਬਰਬਾਦੀ ਖਾਂ ਓਸਤੇ ਛਾਈਆਂ ਜੀ
ਕੀਹ ਕਿਸੇ ਨੂੰ ਦੋਸ਼ ਕਰਤਾਰ ਸਿੰਘਾ ਅਗੇ ਆਪਣੇ ਕੀਤੀਆਂ ਆਈਆਂ ਜੀ

ਤਥਾ

ਰਾਤੋ ਰਾਤ ਹੋ ਸ਼ਹਿਰ ਬਰਬਾਦ ਗਿਆ ਲੁਟਾਂ ਬਹੁਤ ਲੁਟੇਰਿਆਂ ਲੁਟੀਆਂ ਜੀ
ਪੰਡਾਂ ਬੰਨ੍ਹ ਕੇ ਪਿੰਡਾਂ ਨੂੰ ਨੱਠ ਗਏ ਕਰ ਗਏ ਰਾਤੋ ਰਾਤ ਝੁਟੀਆਂ ਜੀ
ਸਭ ਖਾਨ ਅਮੀਰ ਬਰਬਾਦ ਹੋ ਗਏ ਸਿੰਘਾ ਲਾਹ ਖੁਮਾਰੀਆਂ ਸੁਟੀਆਂ ਜੀ
ਉਡਨ ਗੁਡੀਆਂ ਵਿਚ ਅਕਾਸ਼ ਜਿਨ੍ਹਾਂ ਡੋਰਾਂ ਓਹਨਾਂ ਦੀਆਂ ਆਣ ਟੁਟੀਆਂ ਜੀ
ਪਾਪਾਂ ਕੀਤਿਆਂ ਦੇ ਦਿਤੇ ਫਲ ਚੰਗੇ ਧੌਣਾਂ ਦੁੰਬੀਆਂ ਦੇ ਵਾਂਗ ਕੁਟੀਆਂ ਜੀ
ਦਿਤੀ ਹੋਸ਼ ਸੰਭਾਲਨੀ ਕਿਸੇ ਨੂੰ ਨਾ ਫੌਜਾ ਕਤਲ ਉਤੇ ਜਦੋਂ ਜੁਟੀਆਂ ਜੀ
ਸਭ ਗਲੀ ਬਾਜ਼ਾਰ ਉਜਾੜ ਹੋਏ ਲਿਖੀਆਂ ਮਥੇ ਦੀਆਂ ਆਣ ਫੁਟੀਆਂ ਜੀ
ਤੇਗ ਸਿੰਘਾਂ ਦੀ ਨੇ ਕਰਤਾਰ ਸਿੰਘਾ ਜੜ੍ਹਾਂ ਜ਼ੁਲਮ ਦੀਆਂ ਫੜ ਪੁਟੀਆਂ ਜੀ

ਦੂਸਰਾ ਦਿਨ ਤੇ ਬੰਦੇ ਦੀਆਂ ਵਿਚਾਰਾਂ

ਦਿਨ ਚੜ੍ਹਿਆ ਬੰਦੇ ਅਸਵਾਰ ਹੋਕੇ ਡਿੱਠਾ ਸ਼ਹਿਰ ਦਾ ਫਿਰਕੇ ਹਾਲ ਭਾਈ
ਲੁਟ ਪੁਟ ਕੇ ਸਭ ਬਰਬਾਦ ਕੀਤਾ ਫਿਰਦੀ ਰੱਯਤ ਹੋਈ ਬਿਹਾਲ ਭਾਈ

ਕਿਲੇ ਕੋਟ ਵਡੇ ਡਿਠੇ ਜਿਸ ਵੇਲੇ ਓਸੇ ਵਕਤ ਹੀ ਹੋਇਆ ਖਿਆਲ ਭਾਈ
ਰਾਜਧਾਨੀ ਇਹ ਬਣੀ ਹੈ ਬੜੀ ਭਾਰੀ ਬਣੇ ਸਾਜ ਸਾਮਾਨ ਕਮਾਲ ਭਾਈ
ਇਹਨੂੰ ਚਾਹੀਦਾ ਨਹੀਂ ਬਰਬਾਦ ਕਰਨਾ ਜਗਾ ਰਖੀਏ ਸਭ ਸੰਭਾਲ ਭਾਈ
ਏਥੇ ਬੈਠ ਕੇ ਮੁਲਕ ਦਾ ਰਾਜ ਕਰਾਂ ਕੱਟਾਂ ਦਿਨ ਆਰਾਮ ਦੇ ਨਾਲ ਭਾਈ
ਇਹ ਰਿਆਸਤ ਬਾਵਨ ਲੱਖ ਦੀ ਹੈ ਬਣੇ ਸ਼ਾਹੀ ਸਾਮਾਨ ਬਿਸਾਲ ਭਾਈ
ਦੇਣੇ ਕਰ ਬਰਬਾਦ ਕਰਤਾਰ ਸਿੰਘਾ ਨਹੀਂ ਕੋਈ ਦਾਨਾਈ ਦੀ ਚਾਲ ਭਾਈ

ਲੁਟ ਮਾਰ ਬੰਦ

ਝੱਟ ਪੱਟ ਜਾ ਬੰਦੇ ਦੀਵਾਨ ਕੀਤਾ ਜਥੇਦਾਰਾਂ ਦੇ ਤਈਂ ਬਲਾਇਆ ਜੀ
ਲੁਟ ਮਾਰ ਏਸੈ ਵੇਲੇ ਬੰਦ ਕਰੋ ਵਿਚ ਸ਼ਹਿਰ ਢੰਡੋਰਾ ਫਿਰਾਇਆ ਜੀ
ਸਿੰਘ ਸੁਣਕੇ ਹੁਕਮ ਹੈਰਾਨ ਹੋਏ ਇਹ ਕੀਹ ਇਨਸਾਫ ਕਮਾਇਆ ਜੀ
ਇੱਟ ਇੱਟ ਸਰਹਿੰਦ ਦੀ ਕਰ ਦੇਣੀ ਸਤਿਗੁਰਾਂ ਨੇ ਸੀ ਫੁਰਮਾਇਆ ਜੀ
ਏਥੇ ਕਤਲ ਹੋਇ ਛੋਟੇ ਸਾਹਿਬਜ਼ਾਦੇ ਭਾਰਾ ਦੁਖੜਾ ਉਹਨਾਂ ਉਠਾਇਆ ਜੀ
ਰਹਿਣ ਦੇਵਣਾ ਨਾਮ ਨਿਸ਼ਾਨ ਨਹੀਂ ਸੀ ਮਸਾਂ ਹੱਥਵੇਲਾ ਸਾਨੂੰ ਆਇਆ ਜੀ
ਜਥੇਬੰਦੀ ਦਾ ਟੁਟ ਅਸੂਲ ਜਾਂਦਾ ਜੇ ਹੁਕਮ ਅਸਾਂ ਪਰਤਾਇਆ ਜੀ
ਤੇਗਾਂ ਕਰ ਮਿਆਨ ਕਰਤਾਰ ਸਿੰਘਾ ਫੌਜਾਂ ਬਾਹਰ ਡੇਰਾ ਆਣ ਲਾਇਆ ਜੀ

ਵਾਕ ਕਵੀ

ਕੀਤਾ ਹੁਕਮ ਹੈਸੀ ਸਚੇ ਪਾਤਸ਼ਾਹ ਨੇ ਮੇਰਾ ਪੰਥ ਇਹ ਕਰ ਦਿਖਾਇਗਾ ਜੀ
ਜਦ ਮਾਰ ਵਜੀਦੇ ਦੀ ਨਾਸ ਕਰੂ ਇੱਟ ਇੱਟ ਸਰਹਿੰਦ ਖੜਕਾਇਗਾ ਜੀ
ਢਾਹ ਕਿਲੇ ਸਾਰੇ ਬਰਬਾਦ ਕਰੂ ਉਤੇ ਸ਼ਹਿਰ ਦੇ ਹੱਲ ਚਲਾਇਗਾ ਜੀ
ਸਾਹਿਬਜ਼ਾਦਿਆਂ ਦਾ ਵੈਰ ਲੈ ਕਰਕੇ ਮਜ਼ਾ ਜ਼ੁਲਮ ਦਾ ਖੂਬ ਚਖਾਇਗਾ ਜੀ
ਏਸ ਵਕਤ ਬੰਦੇ ਨੇ ਬਚਾਇ ਲਈਏ, ਪੰਥ ਫੇਰ ਸਮਾਂ ਜਦੋਂ ਪਾਇਗਾ ਜੀ
ਗੁਰੂ ਮਾਰੀ ਦਾ ਨਾਮ ਨਿਸ਼ਾਨ ਮੇਟੂ ਫਟੇ ਗੜ੍ਹ ਤੇ ਝੰਡਾ ਝੁਲਾਇਗਾ ਜੀ
[1] ਅਗੇ ਚੱਲਕੇ ਦਾਸ ਕਰਤਾਰ ਸਿੰਘਾ ਸਾਰੇ ਹਾਲ ਓਹ ਲਿਖ ਦਿਖਾਇਗਾ ਜੀ

---

੧ ਲੜੀ ਦੂਸਰੀ ਅਜੀਤ ਖਾਲਸਾ ਅਤੇ ਲੜੀ ਤੀਸ਼ਰੀ ਜੌਹਰ ਖਾਲਸਾ ਵਿਚ।

ਸਿੰਘਾਂ ਨੇ ਦੀਵਾਨ ਵਿਚ ਸੂਬੇ ਸਣੇ ਫੜ ਮੁਲਜ਼ਮ ਹਾਜ਼ਰ ਕਰਨੇ

ਵਿਚ ਕਿਲੇ ਦੇ ਭਾਰੀ ਦੀਵਾਨ ਲੱਗਾ ਝੂਲ ਸਿੰਘਾਂ ਦੇ ਰਹੇ ਨਿਸ਼ਾਨ ਦੇਖੋ
ਉੱਠ ਜ਼ਾਲਮਾਂ ਦੀ ਗਈ ਬਾਦਸ਼ਾਹੀ ਮਾਰੇ ਗਏ ਉਹ ਮੁਗਲ ਪਠਾਨ ਦੇਖੋ
ਥਾਂ ਥਾਂ ਪਹਿਰੇ ਲਗੇ ਖ਼ਾਲਸੇ ਦੇ ਸਤਿ ਸ੍ਰੀ ਅਕਾਲ ਗਜਾਨ ਦੇਖੋ
ਨੰਦ ਬਾਲ ਬੱਚੇ ਸਣੇ ਫੜ ਆਂਦਾ ਵਾਂਗ ਕੈਦੀਆਂ ਖੜਾ ਕਰਾਨ ਦੇਖੋ
ਕਈ ਕਾਜ਼ੀ ਪਾਜ਼ੀ ਮੁਲਾਂ ਨਾਲ ਫੜੇ ਤੇ ਅਮੀਰ ਵਜ਼ੀਰ ਦੀਵਾਨ ਦੇਖੋ
ਵਾਹ ਕੁਦਰਤਾਂ ਤੇਰੀਆਂ ਰਬ ਸੱਚੇ ਜ਼ਰਾ ਕਰਕੇ ਅੱਜ ਧਿਆਨ ਦੇਖੋ
ਬਾਵਨ ਲੱਖ ਦਾ ਸੂਬਾ ਵਜ਼ੀਦ ਖਾਂ ਓਹ ਜਿਧੇ ਵਿਚ ਸੀ ਬੜਾ ਗੁਮਾਨ ਦੇਖੋ
ਨਾਲ ਸਤਿਗੁਰਾਂ ਦੇ ਕੀਤੇ ਵੈਰ ਵਡੇ ਕੀਤੇ ਬੜੇ ਬੜੇ ਘਮਸਾਨ ਦੇਖੋ
ਜਿਹੜਾ ਕਹਿੰਦਾ ਸੀ ਸਿੰਘ ਪੰਜਾਬ ਅੰਦਰ ਦੇਣਾ ਰਹਿਣ ਨਾਹੀਂ ਕਿਸੇ ਥਾਨ ਦੇਖੋ
ਅਜ ਹੋ [1]ਕੈਦੀ ਆਯਾ ਸਿੰਘਾਂ ਅੱਗੇ ਉਡ ਗਏ ਉਹ ਸਾਜ਼ ਸਾਮਾਨ ਦੇਖੋ
ਮੱਖੀ ਮੁਛਾਂ ਤੇ ਬਹਿਣ ਨਾ ਦੇਂਵਦਾ ਸੀ ਭਰਿਆ ਖੁਦੀ ਗੁਮਾਨ ਮਹਾਨ ਦੇਖੋ
ਪਿਆ ਜੁਤੀਆਂ ਵਿਚ ਕਰਤਾਰ ਸਿੰਘਾਂ ਲੱਗਾ ਕੀਤੀਆਂ ਦਾ ਫਲ ਪਾਨ ਦੇਖੋ

੧ਬੰਦੇ ਬਹਾਦਰ ਨੇ ਸੂਬੇ ਨੂੰ ਤਾੜਨਾ

ਸੂਬਾ ਵੇਖ ਕੇ ਬੰਦੇ ਨੂੰ ਗਜ਼ਬ ਚੜ੍ਹਿਆ ਕਹਿੰਦਾ ਪਿਉਂ ਤੂੰ ਮੂੰਹ ਛਪਾ ਪਾਪੀ
ਓਇ ਜ਼ਾਲਮਾਂ ਕਿਸ ਤਰ੍ਹਾਂ ਸਾਹਿਬਜਾਦੇ ਬੇ-ਦੋਸ਼ ਦਿਤੇ ਮਰਵਾ ਪਾਪੀ
ਤੇਰਾ ਓਹਨਾਂ ਕੀਹ ਦਸ ਵਿਗਾੜਿਆ [2]ਸੀ ਮਾਰੇ ਕਿਸ ਤਰਾਂ ਦੁਖ ਪੁਚਾ ਪਾਪੀ
ਸ਼ੀਰ ਖਾਰ ਬੱਚੇ ਬੇ-ਗੁਨਾਹ ਫੜ ਕੇ ਲਿਖੇ ਮਾਰਨੇ ਕਿਥੇ ਸੁਨਾ ਪਾਪੀ
ਜਿਨਾਂ ਕਾਜ਼ੀਆਂ ਪਾਜ਼ੀਆਂ ਸ਼ਰ੍ਹਾ ਦੱਸੀ ਹੁਣ ਓਹਨਾਂ ਦੇ ਤਈਂ ਬੁਲਾ ਪਾਪੀ
ਕਿੱਥੇ ਗਏ ਨੀ ਸਾਜ਼ ਸਾਮਾਨ ਤੇਰੇ ਕਿਥੇ ਗਿਆ ਤੇਰਾ ਬਾਦਸ਼ਾਹ ਪਾਪੀ
ਕਿਥੇ ਗਏ ਉਹ ਮੂਲਕ ਤੇ ਮਾਲ ਤੇਰੇ ਹੋਇਉਂ ਜਿਨ੍ਹਾਂ ਨੂੰ ਵੇਖ ਗੁਮਰਾਹ ਪਾਪੀ
ਫੌਜਾਂ ਸਣੇ ਕਿਥੇ ਗਏ ਤੋਪਖਾਨੇ ਬੈਠੋਂ ਵਿਚ ਮੈਦਾਨ ਖੁਹਾ ਪਾਪੀ

---

੧ ਸੂਬੇ ਦੀ ਮੌਤ ਬਾਬਤ ਸਫੇ ੯੦ ਦਾ ਨੋਟ ਪੜਕੇ ਦੇਖੋ।
੨ ਇਹ ਪ੍ਰਸੰਗ ਪੰਥ ਪ੍ਰਕਾਸ਼ ਦੇ ਅਧਾਰ ਤੇ ਪ੍ਰਚਲਤ ਹੋਣ ਕਰਕੇ ਉਸੇ ਤਰਾਂ ਲਿਖੇ ਹਨ।

ਜ਼ੋਰ ਦੀਨ ਦਾ ਕੱਢ ਕੇ ਦੱਸ ਖਾਂ ਹੁਣ ਓਹ ਫੱਤਵੇ ਜ਼ਰਾ ਲਵਾ ਪਾਪੀ
ਓਇ ਜ਼ਾਲਮਾ ਜ਼ੁਲਮ ਕਮਾਇ ਭਾਰੇ ਤੇਗ ਸ਼ਰਾ ਦੀ ਹੱਥ ਉਠਾ ਪਾਪੀ
ਕੀਤਾ ਰਈਯੱਤਾਂ ਨੂੰ ਹੈਸੀ ਤੰਗ ਭਾਰਾ ਵਾੜ ਬਣ ਰਿਹੋਂ ਖੇਤੀ ਖਾ ਪਾਪੀ
ਮੁਸਲਮਾਨ ਹਿੰਦੂ ਸਾਰੇ ਰੱਯਤਾਂ ਸਨ ਪੱਖ ਧੜੇ ਨੂੰ ਵਿਚ ਰਖਾ ਪਾਪੀ
ਗਊ ਗਰੀਬ ਤਾਈਂ ਡਾਢਾ ਤੰਗ ਕੀਤਾ ਛੁਰੀ ਜ਼ੁਲਮ ਦੀ ਤੇਜ਼ ਕਰਾ ਪਾਪੀ
ਹੁਣ ਕੀਤੀਆਂ ਦਾ ਫਲ ਰਲ ਭੋਗੀਂ ਦੇਵਾਂ ਸਾਰਿਆਂ ਤਈਂ ਸਜ਼ਾ ਪਾਪੀ
ਤੇਰੇ ਸਾਹਮਣੇ ਤੇਰਿਆਂ ਸਾਥੀਆਂ ਨੂੰ ਵੇਖ ਦੇਂਵਦਾ ਹਾਂ ਕੁਹਾ ਪਾਪੀ
ਬੱਚੇ ਬੇ ਗੁਨਾਹ ਮਰਵਾਵਨੇ ਦਾ ਮਜ਼ਾ ਜਾਇ ਤੈਨੂੰ ਸਾਰਾ ਆ ਪਾਪੀ
ਤੇਰੇ ਨਾਲ ਸਾਰੇ ਤੇਰੇ ਸਾਥੀਆਂ ਨੂੰ ਜੀਊਂਦੇ ਅੱਗ ਦੇ ਵਿਚ ਸੁਟਾਂ ਪਾਪੀ
ਬਦਲਾ ਹੱਥੋਂ ਹਥੀ ਦੇਵਾਂ ਜ਼ੁਲਮ ਦਾ ਮੈਂ ਭਾਰ ਗੁਰਾਂਦਾਸਿਰ ਤੋਂ ਲਾਹ ਪਾਪੀ
ਲੈ ਹੁਣ ਭੋਗ ਜੋ ਕਰਨੀਆਂ ਕੀਤੀਆਂ ਨੀ ਜਿਹੜਾ ਮੱਦਦੀਹੱਈ ਬੁਲਾ ਪਾਪੀ
ਹੱਥੀਂ ਬੀਜਿਆ ਖਾਹ ਕਰਤਾਰ ਸਿੰਘਾ ਦੋਸ਼ ਕਿਸੇ ਦੇ ਮੱਥੇ ਨਾ ਲਾ ਪਾਪੀ

### ਜ਼ਾਲਮਾਂ ਨੂੰ ਸਜ਼ਾਵਾਂ

ਫੜ ਖ਼ਾਨ ਅਮੀਰ ਕਤਲਾ ਦਿਤੇ ਅੱਖੀਂ ਸੂਬੇ ਦੇ ਤਈਂ ਵਖਾ ਕਰਕੇ
ਖਾਨਦਾਨ ਓਹਦਾ ਸਾਰਾ ਨੱਠ ਗਿਆ ਸੀ ਵੱਲ ਦਿੱਲੀਦੇ ਜਾਨ ਬਚਾ ਕਰਕੇ
ਫੜ ਸੂਬੇ ਦੀ ਮਾਰ ਕੇ ਖੱਲ ਲਾਹੀ ਪੁਠਾ ਰੁੱਖ ਦੇ ਨਾਲ ਟੰਗਾ ਕਰਕੇ
ਕਾਲਾ ਮੂੰਹ ਕੀਤਾ ਗਲ ਪਾ ਛਿਤਰ ਸਾਰੇ ਸ਼ਹਿਰ ਦੇ ਵਿਚ ਫਿਰਾ ਕਰਕੇ
ਮੁੜ ਫੇਰ, ਲਿਆ ਕੇ ਕਿਲ੍ਹੇ ਅੰਦਰ ਬੰਦੇ੧ ਕਤਲ ਕੀਤਾ ਗੁਸਾ ਖਾ ਕਰਕੇ
ਦੇਹ ਕਿਲਿਓਂ ਬਾਹਰ ਸੁਟਾ ਦਿੱਤੀ ਸਾਰਾ ਕੀਤੀ ਦਾ ਫਲ ਭੁਗਤਾ ਕਰਕੇ
ਚੁਣ ਚੁਣ ਕੇ ਸਾਰਿਆਂ ਜ਼ਾਲਮਾਂ ਨੂੰ ਘਰ ਬਾਹਰ ਲੁਟਾ ਜਲਾ ਕਰਕੇ
ਕੀਤਾ ਸਿੰਘਾਂ ਨੇ ਸ਼ੁਕਰ ਕਰਤਾਰ ਸਿੰਘਾ ਹੁਕਮ ਗੁਰਾਂ ਦਾ ਪੂਰਾ ਨਿਭਾ ਕਰਕੇ

### ਸੁੱਚਾ ਨੰਦ ਦੀਵਾਨ

ਹੈ ਮੁਹੰਮਦ ਕਾਸਮ ਲਿਖਦਾ ਜੀ ਸੁਚਾ ਨੰਦ ਬੜਾ ਬੁਰਿਆਰ ਸਮਝ

---

੧ ਕਈ ਆਖਦੇ ਹਨ ਕਿ ਸੂਬਾ ਮੈਦਾਨ ਵਿਚ ਹੀ ਮਾਰਿਆ ਗਿਆ ਸੀ, ਭਾਈ ਰਤਨ ਸਿੰਘ ਜੀ ਲਿਖਦੇ ਹਨ ਕਿ ਉਸਨੂੰਵਹਿੜਕਿਆਂਮਗਰ ਬੰਨ੍ਹਕੇਘਸੀਟ ਕੇ ਮਰਵਾ ਦਿਤਾ ਸੀ।

ਹੈਸੀ ਜ਼ਾਤ [1]ਬ੍ਰਹਿਮਣ ਦੱਸਦਾ ਓਹ ਕੀਤੀ ਚੰਦਰੇ ਸੀ ਭੈੜੀ ਕਾਰ ਸਮਝੋ
ਸੂਬਾ ਸਾਹਿਬਜ਼ਾਦੇ ਕਤਲ ਕਰਨ ਲੱਗਾ ਫੜ ਜ਼ੁਲਮ ਦੀ ਹੱਥ ਤਲਵਾਰ ਸਮਝੋ
ਬੋਲ ਉਠੇ ਮਲੇਰੀਏ ਖਾਨ ਦੋਵੇਂ ਇਹ ਬਾਲਕ ਨੇ ਸ਼ੀਰ ਖਾਰ ਸਮਝੋ
ਹੈ ਮਾਰਨਾ ਇਨਾਂ ਨੂੰ ਜ਼ੁਲਮ ਭਾਰਾ ਦਿਤੀ ਰਖ ਸੂਬੇ ਤਲਵਾਰ ਸਮਝੋ
ਦਿਤਾ ਹੁਕਮ ਦੋਵੇ ਛੱਡ ਚਲੇ ਜਾਵਨ ਸੁਚਾ ਨੰਦ ਕੀਤੀ ਭਾਰੀ ਖਾਰ ਸਮਝੋ
ਕਹਿੰਦਾ ਖਾਂ ਜੀ ਇਹ ਕੀਹ ਮਤ ਤੇਰੀ ਕਰਨਾ ਸੱਪਾਂ ਦੇ ਨਾਲ ਪਿਆਰ ਸਮਝੋ
ਪੁਤ ਸੱਪਾਂ ਦੇ ਸੱਪ ਹੀ ਬਣਨਗੇ ਜੀ ਹੱਥ ਆਇ, ਦੇਵੋ ਝਟ ਮਾਰ ਸਮਝੋ
ਆਖੇ ਲਗ ਸੂਬੇ ਦੋਵੇਂ ਸਾਹਿਬਜ਼ਾਦੇ ਦਿਤੇ ਕਤਲ ਕਰਵਾ ਵਿਚਾਰ ਸਮਝੋ
ਸੁਚਾ ਨੰਦ ਨੇ ਇਹ ਕਰਤਾਰ ਸਿੰਘਾ ਖੱਟੀ ਬਦਨਾਮੀ ਬੇਵਿਚਾਰ ਸਮਝੋ

ਬੰਦਾ ਬਹਾਦਰ

ਬੰਦੇ ਵੇਖਿਆ ਤਾਂ ਸੁੱਚਾ ਨੰਦ ਤਾਈਂ ਕਹਿੰਦਾ ਜ਼ਾਲਮਾਂ ਜ਼ੁਲਮ ਕਮਾਇਉ ਈ
ਹਿੰਦੂ ਹੋ ਕੇ ਜ਼ਾਤ ਬ੍ਰਹਮਣਾਂ ਦੀ ਮੱਥੇ ਭਾਰਾ ਕਲੰਕ ਲਗਾਇਉ ਈ
ਹਿੰਦੂ ਧਰਮ ਨੂੰ ਰਖਿਆ ਸਤਿਗੁਰਾਂ ਨੇ ਓਹਨਾਂ ਨਾਲ ਹੀ ਵੈਰ ਜਗਾਇਉ ਈ
ਓਇ ਕੀਹ ਵਿਗਾੜਿਆ ਬੱਚਿਆ ਸੀ ਉਤੇ ਜਿਨ੍ਹਾਂ ਦੇ ਜ਼ਹਰਿ ਗਵਾਇਉ ਈ
ਓਇ ਖ਼ੁਸ਼ਾਮਦੀਆ ਟੱਟੂਆ ਲਾਦੂਆ ਓਇ ਕਿਹੜੀ ਗਲ ਤੇ ਧਰਮ ਗਵਾਇਉ ਈ
ਕਿਥੇ ਗਿਆ ਸੂਬਾ ਕਿਥੇ ਚਲਿਓਂ ਤੂੰ ਹੁਣ ਖਾਹ ਜੋ ਬੀਜ ਬਿਜਾਇਉ ਈ
ਓਇ ਹਰਾਮੀਆਂ ਹਿੰਦੂ ਦਾ ਤੁਖਮ ਹੋਕੇ ਇਹ ਚੰਡਾਲ ਪੁਣਾ ਦਿਖਲਾਇਉ ਈ
ਉਹ ਤਾਂ ਜੀਉਂਦੇ ਯੱਸ ਦੇ ਨਾਲ ਸਦਾ ਮੱਥੇ ਕਾਲਖ ਦਾ ਟਿੱਕਾ ਲਗਾਇਉ ਈ
ਲੈ ਹੁਣ ਰੁੜ੍ਹ ਪ੍ਰਵਾਰ ਦੇ ਸਣੇ ਤੂੰ ਭੀ ਫਲ ਦੇਣ ਵਾਲਾ ਸਮਾਂ ਆਇਉ ਈ
ਆਇਆ ਹਥ ਨਾ ਕੁਝ ਕਰਤਾਰ ਸਿੰਘਾ ਪਿਛੇ ਦੁਨੀ ਦੇ ਦੀਨ ਗਵਾਇਉ ਈ

ਸੁੱਚਾ ਨੰਦ ਨੂੰ ਸਜ਼ਾ

ਓਹਦਾ ਬਾਲ ਬੱਚਾ ਸਿੰਘਾਂ ਕਤਲ ਕੀਤਾ ਭਾਰਾ ਕੀਤੀ ਦਾ ਫਲ ਭੁਗਤਾਇਆ ਜੀ
ਫਿਰ ਫੜ ਲਿਆ ਸੁੱਚਾ ਨੰਦ ਤਾਈਂ ਕਾਲਾ ਮੂੰਹ ਕਰ ਖੋਤੇ ਚੜ੍ਹਾਇਆ ਜੀ

---

[1] ਭਾਈ ਗਿਆਨ ਸਿੰਘ ਜੀ ਏਸਨੂੰ ਖੱਤਰੀ ਲਿਖਦੇ ਹਨ।

ਵਿਚ ਨੱਕ ਦੇ ਪਾ [੧]ਨਕੇਲ ਲਈ ਸਾਰੇ ਸ਼ਹਿਰ ਦੇ ਵਿਚ ਫਿਰਾਇਆ ਜੀ
ਜਿਧਰ ਜਾਵੰਦਾ ਹੋਵੰਦੀ ਤੋਹਿ ਤੋਹਿ ਸਾਰੇ ਖੱਜਲ ਬੁਰਾ ਕਰਾਇਆ ਜੀ
ਜਿਹੜਾਆਵੰਦਾਜੁੱਤੀਆਂ ਮਾਰਦਾਚਾਕਹਿੰਦੇਇਸ ਨੇਸ਼ਹਿਰਉਜੜਾਇਆ ਜੀ
ਸਾਨੂੰ ਬੈਠਿਆਂ ਸੁੱਤਿਆਂ ਘਰਾਂ ਅੰਦਰ ਇਹਨਾਂ ਜ਼ਾਲਮਾਂਵਖਤ ਪਵਾਇਆ ਜੀ
ਇਹਨਾਂ ਰਲ ਕੀਤੇ ਵਡੇ ਪਾਪਭਾਰੀ ਸ਼ਹਿਰ ਵਸਦੇ ਤਈਂ ਲੁਟਵਾਇਆ ਜੀ
ਲੋਕਾਂ ਜੁੱਤੀਆਂ ਮਾਰ ਕੇ ਮਾਰ ਦਿਤਾ ਸਿਧਾ ਨਰਕ ਦੇ ਵਲ ਸਿਧਾਇਆ ਜੀ
ਏਸੇ ਤਰ੍ਹਾਂ ਵਖੋ ਵਖ ਜ਼ਾਲਮਾਂ ਨੇ ਫਲ ਕਰਨੀਆਂ ਦਾ ਖੂਬ ਪਾਇਆ ਜੀ
ਝੰਡਾ ਜ਼ੁਲਮ ਦਾ ਪੁਟ ਕਰਤਾਰ ਸਿੰਘਾ ਸਿੰਘਾਂ ਧਰਮਨਿਸ਼ਾਨ ਗਡਾਇਆ ਜੀ

ਵਾਕ ਵਕੀ

ਫ਼ਤੇ ਕਰ ਸਰਹਿੰਦ ਤੇ ਮਾਰ ਜ਼ਾਲਮ ਸਿੰਘਾਂ ਗੁਰਾਂ ਦਾ ਸ਼ੁਕਰ ਹਜਾਰ ਕੀਤਾ
ਬਾਦਸ਼ਾਹੀ ਸਮਾਨ ਲੈ ਸਾਂਭ ਸਾਰੇ ਬਾਰ ਬਾਰ ਹੀ ਸ਼ੁਕਰ ਕਰਤਾਰ ਕੀਤਾ
ਕੀਤੀ ਜ਼ਖਮੀਆਂ ਦੀ ਕਾਰ ਚੰਗੀ ਤਰ੍ਹਾਂ ਮੁਸਲਮਾਨ ਨਾ ਸਿੰਘਾ ਵਿਚਾਰ ਕੀਤਾ
ਫੌਜ ਖਾਲਸੇ ਬੈਠ ਆਰਾਮ ਪਾਇਆ ਕੱਠੇ ਕਰ ਸ਼ਹੀਦ ਸਸਕਾਰ ਕੀਤਾ
ਹੋਇਆ ਸਿੰਘਾਂ ਦਾ ਭੀ ਨੁਕਸਾਨ ਖਾਸਾ ਪਰ ਵੈਰੀਆਂ ਦਾ ਦਲ ਪਾਰ ਕੀਤਾ
ਫਤ੍ਹੇ ਪਾ ਕੇ ਭੁੱਲ ਨੁਕਸਾਨ ਗਏ ਦੂਰ ਸਿਰ ਤੋਂ ਗੁਰਾਂ ਦਾ ਭਾਰ ਕੀਤਾ
ਸਿੰਘ ਲੈਣਾ ਵਜ਼ੀਦੇ ਤੋਂ ਵੈਰ ਹੈਸੀ ਲੈ ਲਿਆ, ਸੋ ਜੰਗ ਤਲਵਾਰ ਕੀਤਾ
ਬਚਨ ਸਤਿਗੁਰਾਂ ਦਾ ਪੂਰਾ ਕਰ ਦਿੱਤਾ ਭਾਵੇਂ ਸਿੰਘ ਕਰਬਾਨ ਹਜ਼ਾਰ ਕੀਤਾ
ਸੌਦਾ ਸਸਤਾ ਮੰਨਿਆਂ ਪੰਥ ਨੇ ਇਹ ਵੈਰੀ ਪੰਥ ਦਾ ਮਾਰ ਖਵਾਰ ਕੀਤਾ
ਜਿਤ ਲਈ ਸਰਹਿੰਦ ਕਰਤਾਰ ਸਿੰਘਾ ਜੰਗ ਖਾਲਸੇ ਨੇ ਹਠ ਧਾਰ ਕੀਤਾ

ਸਿੰਘਾਂ ਨੇ ਢੰਡੋਰਾ ਫਿਰਾ ਦੇਣਾ

ਸਿੰਘਾਂ ਡੌਂਡੀਆਂ ਚਾਇ ਪਿਟਾਈਆਂ ਜੀਲੋਕ ਘਰਾਂ ਅੰਦਰ ਖੁਸ਼ੀ ਧਾਰ ਵਸਨ
ਸਭ ਭਜੇ ਨਠੇ ਹੁਣ ਆ ਜਾਵਣ ਓਸੇ ਤਰ੍ਹਾ ਹੀ ਗਲੀ ਬਾਜ਼ਾਰ ਵਸਨ
ਕੋਈ ਲੁੱਟੇਗਾ ਕਿਸੇ ਨੂੰ ਮੂਲ ਨਾਹੀਂ ਹੋ ਬੇ ਖਤਰੇ ਆ ਨਰ ਨਾਰ ਵਸਨ

---

੧ ਏਸ ਵੇਲੇ ਤਾਂ ਇਹ ਬੜਾ ਜ਼ੁਲਮ ਭਾਸਦਾ ਹੈ, ਪਰ ਜ਼ਰਾ ਉਸ ਵੇਲੇ ਵਲ ਧਿਆਨ ਰਖੀਏ ਜਦੋਂ ਬੇਦੋਸ਼ ਤੇ ਮਾਸੂਮ ਬੱਚਯਾਂ ਨੂੰ ਕਤਲ ਕਰਵਾਇਆ ਗਿਆ ਸੀ।

ਜ਼ੋਰ ਕਾਜੀਆਂ ਪਾਜ਼ੀਆਂ ਟੁਟ ਗਏ ਨਾਲ ਮੌਜ ਹਿੰਦੂ ਘਰ ਬਾਰ ਵਸਨ
ਡਰਮੁਗਲ, ਪਠਾਨਾਂ ਦਾ ਖ਼ਤਮ ਹੋਇਆ ਮੁਸਲਮਾਨ ਹਿੰਦੂ ਇਕਸਾਰ ਵਸਨ
ਜ਼ੁਲਮ ਜਾਲਮਾਂ ਦੇ ਸਣੇ ਗਏ ਕਿਧਰੇ ਲੋਕ ਕਾਜੀਆਂ ਡਰ ਵਿਸਾਰ ਵਸਨ
ਡੰਨ ਜੇਜੀਆਂ ਹੁਣ ਨਾ ਲਾਇ ਕੋਈ ਕੰਗਾਲ ਅਤੇ ਸ਼ਾਹੂਕਾਰ ਵਸਨ
ਕਰ ਜਾਲਮਾਂ ਦਾ ਸੰਗ ਦੁਖ ਪਾਇਆ ਹੁਣ ਲੋਕ ਆ ਬਿਨਾਂ ਆਜਾਰ ਵਸਨ
ਪੰਥ ਸਭ ਦੇ ਹਕਾਂ ਦੀ ਕਰੇ ਰਾਖੀ ਸੌਖੇ ਲੋਕ ਓਦੂੰ ਹਿਸੇ ਚਾਰ ਵਸਨ
ਵਸਨਨਾਲ ਆਰਾਮ ਕਰਤਾਰਸਿੰਘਾ ਮੁਸਲਮਾਨ ਹਿੰਦੂਨਾਲਪਿਆਰ ਵਸਨ

### ਹਿੰਦੂਆਂ ਨੇ ਕੱਠੇ ਹੋ ਕੇ ਆਉਣਾ

ਓਥੇ ਇਕ ਮਸੰਦ ਸੁਲੱਖਨਾ ਸੀ ਹਿੰਦੂ ਲੈ ਉਸ ਨੂੰ ਨਾਲ ਆਵੰਦੇ ਨੇ
ਕੁਝ ਨਜ਼ਰ ਭੇਟਾ ਜਿਹੜੀ ਸਰੀ ਬਣੀ ਉਹ ਭੀ ਚੁਕਕੇ ਨਾਲ ਲਿਆਵੰਦੇ ਨੇ
ਫੜੀ ਪੰਥ ਦੀ ਸ਼ਰਨ ਆ ਸਾਰਿਆਂ ਨੇ ਦੁਖ ਆਪਣੇ ਰੋਇ ਸੁਨਾਵੰਦੇ ਨੇ
ਸਿੰਘਾਂ ਆਖਿਆ ਜਾਉ ਹੁਣ ਕਰੋ ਮੌਜਾਂ ਜ਼ਾਲਮ ਆ, ਨਾ ਹੁਣ ਸਤਾਵੰਦੇ ਨੇ
ਗੁਰੂ ਪੰਥ ਦੇ ਖਾਸ ਇਕਬਾਲ ਕਰਕੇ ਜੁਲਮ ਜਾਲਮ ਸਣੇਉਠ ਜਾਵੰਦੇ ਨੇ
ਸਿੰਘ ਗਊ ਗਰੀਬ ਦੀ ਰੱਖਯਾ ਲਈ ਮੱਥਾ ਜ਼ਾਲਮਾਂ ਦੇ ਨਾਲ ਡਾਹਵੰਦੇ ਨੇ
ਕੇਵਲ ਪਰ ਉਪਕਾਰ ਦੀ ਖਾਤਰੇ ਹੀ ਵਡੇ ਦੇਹੀ ਤੇ ਕਸ਼ਟ ਉਠਾਵੰਦੇ ਨੇ
ਜਾਉ ਵੱਸੋ ਘਰਾਂ ਵਿਚ ਨਾਲ ਖੁਸ਼ੀਆਂ ਕਾਜੀ ਪਾਜੀ ਨਾ ਆ ਸਤਾਵੰਦੇ ਨੇ
ਦਿਤੀ ਬੰਦੇ ਨੇ ਧੀਰਜ ਸਾਰਿਆਂ ਨੂੰ ਖੁਸ਼ੀ ਧਾਰ ਘਰਾਂ ਵਿਚ ਜਾਵੰਦੇ ਨੇ
ਹੋਇਆ ਪੰਥ ਦਾ ਰਾਜ ਕਰਤਾਰ ਸਿੰਘਾ ਝੰਡੇ ਜੁਲਮ ਦੇ ਸਾਰੇ ਪੁਟਾਵੰਦੇ ਨੇ

### ਸਰਹਿੰਦ ਦਾ ਇਤਜ਼ਾਮ

ਫਤ੍ਹੇ ਵਡੀ ਰਿਆਸਤ ਕਰ ਲਈ ਬੰਦੇ ਸਿੰਘਾਂ ਗੁਰਾਂਦਾ ਸ਼ੁਕਰ ਮਨਾਇਆ ਜੀ
ਬਾਦਸ਼ਾਹੀ ਸਾਮਾਨ ਆ ਹੱਥ ਗਏ ਹਥਿਆਰਾਂ ਦਾ ਅੰਤ ਨ ਪਾਇਆ ਜੀ
ਕਿਲੇ ਕੋਟਾਂ ਤੇ ਉਤੇ ਖਜਾਨਿਆਂ, ਦੇ ਸਿੰਘਾਂ ਕਬਜਾ ਝਟ ਜਮਾਇਆ ਜੀ
ਛੌਣੀ ਬਣੀ ਬਣਾਈ ਆ ਹੱਥ ਗਈ ਫਿਕਰ ਖਾਲਸੇ ਮਨੋ ਗਵਾਇਆ ਜੀ
ਰਾਇ ਪੰਥ ਦੀ ਲੈ ਸਰਹਿੰਦ ਸੂਬਾ ਬਾਜ ਸਿੰਘ ਦੇ ਤਈਂ ਬਨਾਇਆ ਜੀ.



ਓਹਦੇਨਾਲਮਿਲਕੇਕੰਮਕਰਨਵਾਲੇਆਲੀਮਾਲੀਸਿੰਘ ਤਈਂ ਠਹਰਾਇਆ ਜੀ
ਸਿੰਘ ਇਕ ਹਜ਼ਾਰ ਅਸਵਾਰ ਪੈਦਲ ਖਾਸ ਵਿਚ ਸਰਹਿੰਦ ਰਖਾਇਆ ਜੀ
ਠਾਣੇ ਕੋਤਵਾਲੀ ਲਈ ਸਾਂਭ ਸਿੰਘਾਂ ਮੁਸਲਮਾਨਾਂ ਦਾ ਤਹਿਤ ਉਠਾਇਆ ਜੀ
ਝੰਡਾ ਜ਼ੁਲਮ ਦਾ ਪੁਟਕੇ ਸੁਟ ਦਿਤਾ ਉਚਾ ਧਰਮ ਨਿਸ਼ਾਨ ਝੁਲਾਇਆ ਜੀ
ਖੁਸ਼ੀ ਹੋਏ ਗਰੀਬ ਕਰਤਾਰ ਸਿੰਘਾ ਉਠ ਜ਼ਾਲਮਾਂ ਦਾ ਗਿਆ ਸਾਇਆ ਜੀ

### ਵਾਕ ਵਕੀ

ਬੰਦਾ ਸਾਂਭ ਸਰਹਿੰਦ ਦਾ ਰਾਜ ਬੈਠਾ ਨਾਲੇ ਮਿਲ ਗਏ ਸ਼ਾਹੀ ਸਾਮਾਨ ਸਾਰੇ
ਦਿਤੀ ਖਾਲਸੇ ਨੂੰ ਛੁਟੀ ਖੁਸ਼ੀ ਹੋ ਕੇ ਘਰੀਂ ਹੋ ਆਵੋ ਬਲਵਾਨ ਸਾਰੇ
ਹਾਲ ਵੇਖ ਸਰਿਹੰਦ ਦਾ ਕੰਬ ਗਏ ਡਰ ਗਏ ਡਾਢੇ ਮੁਸਲਮਾਨ ਸਾਰੇ
ਧੀਰ ਰਹੀ ਨ ਹੌਂਸਲੇ ਟੁਟ ਗਏ ਸੋਚੀਂ ਪਏ ਅਮੀਰ ਤੇ ਖਾਨ ਸਾਰੇ
ਫਿਕਰ ਆਪੋ ਆਪਣਾ ਪਿਆ ਸਭ ਨੂੰ ਲੱਗੇ ਥਾਉਂ ਥਾਂ ਸੋਚ ਦੁੜਾਨ ਸਾਰੇ
ਜਦੋਂ ਇਹ ਸਰਹਿੰਦਦਾ ਹਾਲਹੋਇਆ ਜਿਥੇ ਤਿਆਰਸਨ ਸਾਜ ਸਮਾਨ ਸਾਰੇ
ਸਾਡਾ ਹੋਇਗਾ ਕਲ ਨੂੰ ਹਾਲ ਕਿਹੜਾ ਸੁਣ ਸੁਣ ਗਸ਼ਾਂ ਪਏ ਖਾਨ ਸਾਰੇ
ਹਰ ਵੇਲੇ ਲੱਗਾ ਡਰ ਖਾਲਸੇ ਦਾ ਰਾਤੀਂ ਜਾਗਦੇ ਅੱਖ ਨ ਲਾਨ ਸਾਰੇ
ਔਖੀ ਬਣੀ ਆ ਖਾਨਾਂ ਅਮੀਰਾਂ ਤਾਈਂ ਸਾਹੂਕਾਰ ਅਤੇ ਧਨਵਾਨ ਸਾਰੇ
ਵਿਚ ਫਿਕਰਾਂ ਡੁਬਕੇ ਮਰਨ ਲਗੇ ਸੁਤੇ ਰਾਤ ਨੂੰ ਪਏ ਬੜਾਨ ਸਾਰੇ
ਮੁਲਾਂ ਕਾਜੀਆਂ ਨੂੰ ਪਏ ਫਿਕਰ ਭਾਰੇ ਜਿਹੜੇ ਪਰਜਾ ਨਿਤ ਸਤਾਨ ਸਾਰੇ
ਸਿੰਘਾਂ ਮਾਰਨਾ ਅਸਾਂ ਖਵਾਰ ਕਰਕੇ ਦੁਖ ਓਹਨਾਂ ਨੂੰ ਲੋਕ ਸੁਣਾਨ ਸਾਰੇ
ਮੁੱਦਾ ਗਲ ਕੀ ਦੇਸ ਦੇ ਵਿਚ ਰੌਲਾ ਪੈ ਗਿਆ ਥਾਉਂ ਥਾਈਂ ਆਨ ਸਾਰੇ
ਜਾਨ ਕੰਬ ਗਈ ਜਾਲਮਾਂ ਪਾਜੀਆਂ ਦੀ ਖੁਸ਼ੀ ਲੋਕ ਗਰੀਬ ਮਹਾਨ ਸਾਰੇ
ਹਵਾ ਧਰਮ ਦੇ ਰਾਜ ਦੀ ਫਿਰ ਗਈ ਜਾਲਮ ਦਿਸਦੇ ਦੁਖੀ ਮਹਾਨ ਸਾਰੇ
ਡਰਦਾ ਕਿਸੇ ਨੂੰ ਕੋਈ ਨ ਕੁਝ ਆਖੇ ਹਿੰਦੂ ਲਗ ਪਏ ਸੰਖ ਵਜਾਨ ਸਾਰੇ
ਮੰਦਰ ਖੁਲ੍ਹ ਪੰਜਾਬ ਦੇ ਵਿਚ ਗਏ ਘੜਿਆਲ ਛੈਣੇ ਖੜਕਾਨ ਸਾਰੇ
ਜ਼ੁਲਮ ਦੂਰ ਹੋਗਿਆ ਕਰਤਾਰ ਸਿੰਘਾ ਜ਼ਾਹਿਰ ਧਰਮਦੇ ਹੋਇ ਨਿਸ਼ਾਨ ਸਾਰੇ

ਓਹਦੇਨਾਲਮਿਲਕੇਕੰਮਕਰਨਵਾਲੇਆਲੀਮਾਲੀਸਿੰਘ ਤਈਂ ਠਹਰਾਇਆ ਜੀ
ਸਿੰਘ ਇਕ ਹਜ਼ਾਰ ਅਸਵਾਰ ਪੈਦਲ ਖਾਸ ਵਿਚ ਸਰਹਿੰਦ ਰਖਾਇਆ ਜੀ
ਠਾਣੇ ਕੋਤਵਾਲੀ ਲਈ ਸਾਂਭ ਸਿੰਘਾਂ ਮੁਸਲਮਾਨਾਂ ਦਾ ਤਹਿਤ ਉਠਾਇਆ ਜੀ
ਝੰਡਾ ਜ਼ੁਲਮ ਦਾ ਪੁਟਕੇ ਸੁਟ ਦਿਤਾ ਉਚਾ ਧਰਮ ਨਿਸ਼ਾਨ ਝੁਲਾਇਆ ਜੀ
ਖੁਸ਼ੀ ਹੋਏ ਗਰੀਬ ਕਰਤਾਰ ਸਿੰਘਾ ਉਠ ਜ਼ਾਲਮਾਂ ਦਾ ਗਿਆ ਸਾਇਆ ਜੀ

ਵਾਕ ਵਕੀ

ਬੰਦਾ ਸਾਂਭ ਸਰਹਿੰਦ ਦਾ ਰਾਜ ਬੈਠਾ ਨਾਲੇ ਮਿਲ ਗਏ ਸ਼ਾਹੀ ਸਾਮਾਨ ਸਾਰੇ
ਦਿਤੀ ਖਾਲਸੇ ਨੂੰ ਛੁਟੀ ਖੁਸ਼ੀ ਹੋ ਕੇ ਘਰੀਂ ਹੋ ਆਵੋ ਬਲਵਾਨ ਸਾਰੇ
ਹਾਲ ਵੇਖ ਸਰਿਹੰਦ ਦਾ ਕੰਬ ਗਏ ਡਰ ਗਏ ਡਾਢੇ ਮੁਸਲਮਾਨ ਸਾਰੇ
ਧੀਰ ਰਹੀ ਨ ਹੌਂਸਲੇ ਟੁਟ ਗਏ ਸੋਚੀਂ ਪਏ ਅਮੀਰ ਤੇ ਖਾਨ ਸਾਰੇ
ਫਿਕਰ ਆਪੋ ਆਪਣਾ ਪਿਆ ਸਭ ਨੂੰ ਲੱਗੇ ਥਾਉਂ ਥਾਂ ਸੋਚ ਦੁੜਾਨ ਸਾਰੇ
ਜਦੋਂ ਇਹ ਸਰਹਿੰਦਦਾ ਹਾਲਹੋਇਆ ਜਿਥੇ ਤਿਆਰਸਨ ਸਾਜ ਸਮਾਨ ਸਾਰੇ
ਸਾਡਾ ਹੋਇਗਾ ਕਲ ਨੂੰ ਹਾਲ ਕਿਹੜਾ ਸੁਣ ਸੁਣ ਗਸ਼ਾਂ ਪਏ ਖਾਨ ਸਾਰੇ
ਹਰ ਵੇਲੇ ਲੱਗਾ ਡਰ ਖਾਲਸੇ ਦਾ ਰਾਤੀਂ ਜਾਗਦੇ ਅੱਖ ਨ ਲਾਨ ਸਾਰੇ
ਔਖੀ ਬਣੀ ਆ ਖਾਨਾਂ ਅਮੀਰਾਂ ਤਾਈਂ ਸਾਹੂਕਾਰ ਅਤੇ ਧਨਵਾਨ ਸਾਰੇ
ਵਿਚ ਫਿਕਰਾਂ ਡੁਬਕੇ ਮਰਨ ਲਗੇ ਸੁਤੇ ਰਾਤ ਨੂੰ ਪਏ ਬੜਾਨ ਸਾਰੇ
ਮੁਲਾਂ ਕਾਜੀਆਂ ਨੂੰ ਪਏ ਫਿਕਰ ਭਾਰੇ ਜਿਹੜੇ ਪਰਜਾ ਨਿਤ ਸਤਾਨ ਸਾਰੇ
ਸਿੰਘਾਂ ਮਾਰਨਾ ਅਸਾਂ ਖਵਾਰ ਕਰਕੇ ਦੁਖ ਓਹਨਾਂ ਨੂੰ ਲੋਕ ਸੁਣਾਨ ਸਾਰੇ
ਮੁੱਦਾ ਗਲ ਕੀ ਦੇਸ ਦੇ ਵਿਚ ਰੌਲਾ ਪੈ ਗਿਆ ਥਾਉਂ ਥਾਈਂ ਆਨ ਸਾਰੇ
ਜਾਨ ਕੰਬ ਗਈ ਜਾਲਮਾਂ ਪਾਜੀਆਂ ਦੀ ਖੁਸ਼ੀ ਲੋਕ ਗਰੀਬ ਮਹਾਨ ਸਾਰੇ
ਹਵਾ ਧਰਮ ਦੇ ਰਾਜ ਦੀ ਫਿਰ ਗਈ ਜਾਲਮ ਦਿਸਦੇ ਦੁਖੀ ਮਹਾਨ ਸਾਰੇ
ਡਰਦਾ ਕਿਸੇ ਨੂੰ ਕੋਈ ਨ ਕੁਝ ਆਖੇ ਹਿੰਦੂ ਲਗ ਪਏ ਸੰਖ ਵਜਾਨ ਸਾਰੇ
ਮੰਦਰ ਖੁਲ੍ਹ ਪੰਜਾਬ ਦੇ ਵਿਚ ਗਏ ਘੜਿਆਲ ਛੈਣੇ ਖੜਕਾਨ ਸਾਰੇ
ਜ਼ੁਲਮ ਦੂਰ ਹੋਗਿਆ ਕਰਤਾਰ ਸਿੰਘਾ ਜ਼ਾਹਿਰ ਧਰਮਦੇ ਹੋਇ ਨਿਸ਼ਾਨ ਸਾਰੇ

ਦੇਸ਼ ਦੀ ਹਾਲਤ

ਸਿੰਘਾਂ ਛਾਵਣੀ ਪਾ ਸਰਹਿੰਦ ਲਈ ਦਿਨੋ ਦਿਨ ਹੀ ਜ਼ੋਰ ਵਧਾਵੰਦੇ ਨੇ
ਵਡੀ ਫਤੇ ਹੋਈ ਸੁਣੀ ਦੇਸ ਅੰਦਰ ਸਿੰਘ ਘਰ ਘਰ ਖੁਸ਼ੀ ਮਨਾਵੰਦੇ ਨੇ
ਲੋਕ ਆ ਆ ਪੰਥ ਦੇ ਵਿਚ ਮਿਲਦੇ ਨਵੇਂ ਸੈਂਕੜੇ ਸਿੰਘ ਸਜਾਵੰਦੇ ਨੇ
ਜ਼ੁਲਮ ਪਿਆ ਢਿਲਾ ਦੇਸ ਖੁਸ਼ੀ ਹੋਇਆ ਪਏ ਜ਼ਾਲਮ ਦਿਲ ਚੁਰਾਵੰਦੇ ਨੇ
ਫਿਕਰ ਪੈ ਰਹੇ ਖਾਨਾਂ ਅਮੀਰਾਂ ਤਾਈਂ ਧਨਾਂ ਜ਼ੇਵਰਾ ਤਈਂ ਛਪਾਵੰਦੇ ਨੇ
ਕੰਗਨ ਹੋਇ ਰਹੇ ਢਿਲੇ ਸਾਰਿਆਂ ਦੇ ਖੌਫ ਥਾਊਂ ਥਾਈਂ ਡਾਢੇ ਖਾਵੰਦੇ ਨੇ
ਏਧਰ ਸਿੰਘ ਭੀ ਰਾਤ ਦਿਨ ਲੱਗ ਰਹੇ ਜੰਗੀ ਸਾਜ਼ ਸਾਮਾਨ ਵਧਾਵੰਦੇ ਨੇ
ਤੋਪਾਂ ਰਹਿਲਕੇ ਸਣੇ ਜੰਬੂਰਿਆਂ ਦੇ ਜਿਥੋਂ ਮਿਲਣ ਹਥਿਆਰ ਮੰਗਾਵੰਦੇ ਨੇ
ਨਵੇਂ ਆਇਆਂ ਤਈਂ ਮੈਦਾਨ ਅੰਦਰ ਜੰਗ ਕਰਨਾ ਰੋਜ ਸਿਖਾਵੰਦੇ ਨੇ
ਵਡੇ ਬੇਪਰਵਾਹ ਕਰਤਾਰ ਸਿੰਘਾ ਇਕ ਆਸਰਾ ਗੁਰੂ ਰਖਾਵੰਦੇ ਨੇ

ਬੰਦੇ ਬਹਾਦਰ ਨੇ ਪਾਇਲ ਤੇ ਚੜ੍ਹਾਈ ਕਰਨੀ

ਦਿਨ ਕੁਝ ਕੁ ਬੀਤ ਗਏ ਏਸੇ ਤਰਾਂ ਸਿੰਘ ਲਾਵੰਦੇ ਬੜੇ ਦੀਵਾਨ ਭਾਈ
ਇਕ ਦਿਨ ਬੈਠਾਸਾਰਾ ਖਾਲਸਾ ਸੀ ਬਣਿਆ ਬੜਾ ਦੀਵਾਨ ਦਾ ਸ਼ਾਨ ਭਾਈ
ਹਿੰਦੂ ਪਾਇਲ ਦੇ ਕਠੇ ਹੋ ਸਾਰੇ, ਰੋਇ ਵਿਚ ਦੀਵਾਨ ਦੇ ਆਨ ਭਾਈ
ਅਸੀਂ ਖਾਲਸਾ ਜੀ ਦੁਖੀ ਅੱਤ ਹੋਏ ਸਾਨੂੰ ਤੰਗ ਕਰਦੇ ਮੁਸਲਮਾਨ ਭਾਈ
ਸਾਡੇ ਸ਼ਹਿਰ ਦਾ ਹਾਕਮ ਬੜਾ ਪਾਪੀ ਤੰਗ ਕਰ ਰਖੀ ਸਾਡੀ ਜਾਨ ਭਾਈ
ਬਹੂ ਬੇਟੀਆਂ ਸਾਡੀਆਂ ਛੱਡਦੇ ਨਹੀਂ ਗਊਆਂ ਮਾਰਦੇ ਸਾਮ੍ਹਣੇ ਜਾਨ੍ਹ ਭਾਈ
ਜਦੋਂ ਜੀ ਕਰਦਾ ਸਾਨੂੰ ਲੁਟ ਲੈਂਦੇ ਵਡੇ ਭਰੇ ਨੇ ਵਿਚ ਗੁਮਾਨ ਭਾਈ
ਗਊ ਗਰੀਬ ਦੀ ਰਖਯਾ ਕਰਨ ਖਾਤਰ ਤੁਹਾਨੂੰ ਰਚਿਆ ਹੈ ਭਗਵਾਨ ਭਾਈ
ਕਰੋ ਰਖਿਆ ਅਸਾਂ ਦੀ ਖਾਲਸਾ ਜੀ ਅਸੀਂ ਸ਼ਰਨ ਡਿਗੇ ਬੇਤਰਾਨ ਭਾਈ
ਦੁਖੀ ਵੇਖਕੇ ਖਾਲਸਾ ਜਰੇ ਕੀਕੂੰ ਗੁਰਮਤਾ ਉਸੇ ਵੇਲੇ ਠਾਨ ਭਾਈ
ਬੰਦੇ ਹੁਕਮ ਦਿਤਾ ਕਰੋ ਤਿਆਰੀਆਂ ਜੀ ਫੜ ਦੁਸ਼ਟ ਮਾਰੋ ਬੇਈਮਾਨ ਭਾਈ
ਧੌਂਸੇ ਵੱਜ ਪਏ ਫੌਜਾਂ ਚੜ੍ਹ ਪਈਆਂ ਅਗੇ ਝੂਲ ਪਏ ਉਚੇ ਨਿਸ਼ਾਨ ਭਾਈ
ਕਈ ਸੈਂਕੜੇ ਤੇਜ ਜਵਾਨ ਜੰਗੀ ਚਲੇ ਰਾਹਾਂ ਵਿਚ ਧੂੜ ਧੁਮਾਨ ਭਾਈ

ਜਥੇ ਪੈਦਲ ਅਸਵਾਰਾਂ ਦੇ ਚਲ ਪਏ ਕੰਬ ਗਏ ਅਮੀਰ ਤੇ ਖਾਨ ਭਾਈ
ਨੜ ਪਾਇਲ ਦੇ ਸਿੰਘ ਜਾਇ ਪਹੁੰਚੇ ਖਬਰ ਸੁਣੀ ਮੁਹੰਮਦ ਖਾਨ ਭਾਈ
ਉਹਭੀ ਫੌਜ ਲੈਕੇ ਬਾਹਰ ਨਿਕਲ ਆਇਆ ਮੱਲ ਸੂਰਮੇ ਲਿਆ ਮੈਦਾਨ ਭਾਈ
ਸਿੰਘਾਂ ਪਹਿਲੇ ਹਥੋਂ ਤੇਗਾਂ ਸੂਤ ਲਈਆਂ ਸਤਿ ਸ੍ਰੀ ਅਕਾਲ ਗਜਾਨ ਭਾਈ
ਇਕੇ ਵਾਰ ਪੈ ਗਏ ਜਦੋਂ ਵੈਰੀਆਂ ਤੇ ਝੱਲੀ ਝਾਲ ਨ ਗਈ ਸਿਆਨ ਭਾਈ
ਲਈ ਖਾਨ ਦੀ ਫੌਜ ਉਖੇੜ ਪੈਰੋਂ ਚੰਡੀ ਰੋਹ ਦੇ ਵਿਚ ਚਲਾਨ ਭਾਈ
ਉਤੇ ਲੋਥ ਦੇ ਲੋਥ ਚੜਾ ਦਿਤੀ ਡਾਢਾ ਪਾ ਦਿਤਾ ਘਮਸਾਨ ਭਾਈ
ਤੀਰ ਬੰਦੇ ਬਹਾਦਰ ਦੇ ਛੁਟਦਿਆਂ ਜੀ ਕੀਤਾ ਖਾਨ ਦਾ ਨਾਸ ਪਛਾਨ ਭਾਈ
ਡਿੱਗ ਪਿਆ ਮੁਹੰਮਦ ਖਾਨ ਜਦੋਂ ਬਾਕੀ ਦੌੜ ਕੇ ਜਿੰਦਾਂ ਛਿਪਾਨ ਭਾਈ
ਸਿੰਘ ਕਰ ਹੱਲਾ ਵੜ ਸ਼ਹਿਰ ਅੰਦਰ ਘਰੀਂ ਖਾਨਾਂ ਦੀ ਲੁਟ ਮਚਾਨ ਭਾਈ
ਬੜੇ ਬੜੇ ਕੁਟੇ ਫੜ ਘਰਾਂ ਵਿਚੋਂ ਲਿਆ ਸਭ ਸੰਭਾਲ ਸਾਮਾਨ ਭਾਈ
ਲੋਕਾ ਕਰ ਤੋਬਾ ਪੈਰੀਂ ਆਣ ਪਏ ਹੱਥ ਜੋੜ ਗੁਨਾਹ ਬਖਸ਼ਾਨ ਭਾਈ
ਦੁਖ ਦਿਆਂਗੇ ਗਊ ਗਰੀਬ ਨੂੰ ਨਾ ਉਤੇ ਕੰਨਾ ਦੇ ਹੱਥ ਲਗਾਨ ਭਾਈ
ਡੇਰਾ ਕਰ ਸੰਭਾਲਿਆ ਜ਼ਖਮੀਆਂ ਨੂੰ ਜਿਹੜੇ ਹੋਇ ਸ਼ਹੀਦ ਜਵਾਨ ਭਾਈ
ਜੱਲੋ ਪਿੰਡ ਦੇ ਪਾਸ ਸਸਕਾਰ ਕੀਤਾ ਯਾਦਗਾਰ ਉਹ ਰਹੀ ਜਹਾਨ ਭਾਈ
ਤਿੰਨ ਦਿਨ ਓਥੇ ਰਿਹਾ ਖਾਲਸਾ ਜੀ ਇਰਦ ਗਿਰਦ ਡਾਢਾ ਧਮੂੰਾਂ ਪਾਨ ਭਾਈ
ਕੰਬ ਗਏ ਜ਼ਾਲਮ ਕਰਤਾਰ ਸਿੰਘਾ ਖੁਸ਼ੀ ਲੋਕ ਗਰੀਬ ਮਹਾਨ ਭਾਈ

### ਖਾਲਸੇ ਜੀ ਦਾ ਘੁੜਾਮ ਤੇ ਹੱਲਾ

ਚੜ੍ਹ ਖਾਲਸਾ ਚਲਿਆ ਅਗ੍ਹਾਂ ਜਦੋਂ ਇਕ ਸਿੰਘ ਨੇ ਆਇ ਪੁਕਾਰਿਆ ਜੀ
ਓਹਦਾ ਨਾਮ [੧]ਬਲਾਕਾ ਸਿੰਘ ਹੈਸੀ ਵਡੀ ਓਹ ਕੀਤੀ ਹਾਲ ਪਾਹਰਿਆ ਜੀ
ਮੈਂ ਘੁੜਾਮ ਗਿਆ ਇਕ ਦਿਨ ਹੈਸਾਂ ਰਹਿਰਾਸ ਦਾ ਪਾਠ ਉਚਾਰਿਆ ਜੀ
ਦਸਾਂ ਗੁਰਾਂ ਦੀ ਪਿਛੋਂ ਅਰਦਾਸ ਕੀਤੀ ਰਾਮਰਾਈਆਂ ਨੇ ਗੁਸਾ ਧਾਰਿਆ ਜੀ
ਕਠੇ ਆਣ ਮੇਰੇ ਗਿਰਦ ਹੋਇ ਸਾਰੇ ਸਾਜ ਭੰਨ ਮੈਨੂੰ ਬੜਾ ਮਾਰਿਆ ਜੀ

---

੧ ਏਹ ਅਲੀ ਸਿੰਘ ਹੁਰਾਂ ਦੇ ਜਥੇ ਦਾ ਆਦਮੀ ਸੀ।

ਬੜੀਨਿੰਦ ਕੀਤੀਦਸਵੇਂ ਪਾਤਸ਼ਾਹਦੀ ਉਨ੍ਹਾ ਬੜਾ ਹੀ ਕਹਿਰ ਗੁਜ਼ਾਰਿਆ ਜੀ
ਨਿੰਦਾ ਸੁਣਕੇ ਸ੍ਰੀ ਦਸਮੇਸ਼ ਜੀ ਦੀ ਬੜਾ ਖਾਲਸੇ ਨੇ ਗੁਸਾ ਧਾਰਿਆ ਜੀ
ਇਕ ਸਿੰਘ ਨੂੰ ਓਹਨਾਂ ਮਸੰਦਾਂ ਵਲੇ ਤੁਰਤ ਭੇਜਿਆ ਇਉਂ ਵਿਚਾਰਿਆ ਜੀ
ਜਾਹ ਉਹਨਾਂ ਦੇ ਤਈਂ ਸਮਝ ਖਾਂ ਤੂੰ ਡਰ ਗੁਰਾਂ ਦਾ ਕਿਉਂ ਵਿਸਾਰਿਆ ਜੀ
ਸਿੰਘ ਗਿਆ ਮਸੰਦਾਂ ਨ ਬਹਿਣ ਦਿਤਾ ਚਿਤ ਓਹਨਾਂ ਦਾ ਸੀ ਹੰਕਾਰਿਆ ਜੀ
ਸਿੰਘ ਜਾ ਘੁੜਾਮ ਦੇ ਗਿਰਦ ਹੋਏ ਲੋਕਾਂ ਵੇਖ ਕੇ ਹੌਂਸਲਾ ਹਾਰਿਆ ਜੀ
ਲਗੇ ਹਾਲ ਬੁਬੂ ਕਰਨੇ ਚੜ੍ਹ ਕੋਠੀਂ ਅਸਾਂ ਕੁਝ ਵੀ ਨਹੀਂ ਵਿਗਾਰਿਆ ਜੀ
ਦਿਤੀ ਧੀਰਜ ਸਭ ਨੂੰ ਖਾਲਸੇ ਨੇ ਡਰ ਦਿਲਾਂ ਦੇ ਉਤੋਂ ਉਤਾਰਿਆ ਜੀ
ਬੇਸ਼ਰਮ ਮਸੰਦ ਨ ਮਿਲੇ ਆ ਕੇ ਵੱਡਾ ਬੁਰਜ ਹੰਕਾਰ ਉਸਾਰਿਆ ਜੀ
ਹੋਯਾ ਹੁਕਮ ਲਵੋ ਲੁਟ ਖਾਲਸਾ ਹੁਣ ਇਹਨਾਂ ਤਾਈਂ ਗੁਰੂਫਿਟਕਾਰਿਆ ਜੀ
ਪਾਇਆ ਮੂਰਖਾਂ ਫਲ ਕੰਰਤਾਰਸਿੰਘਾ ਕਰ ਨਿੰਦਿਆ ਕੀਹ ਸਵਾਰਿਆ ਜੀ

### ਘੁੜਾਮ ਦਾ ਥਾਣੇਦਾਰ ਰਾਗੀ ਬੁਲਾਕਾ ਸਿੰਘ ਨੂੰ ਬਨਾਣਾ

ਲੁਟ ਪੁਟ ਮਸੰਦਾਂ ਨੂੰ ਕਰ ਸਿਧੇ ਸਿੰਘਾ ਠੱਪ ਕੇ ਐਨ ਬੈਠਾਇ ਦਿਤਾ
ਵੇਖੋ ਮੂਰਖਾਂ ਨੇ ਕੁਝ ਸੋਚਿਆ ਨ ਮੂੜ੍ਹ ਪੁਣੇ ਦਾ ਹਠ ਨਿਭਾਇ ਦਿਤਾ
ਜੋਰਾਵਰਾਂ ਦੇ ਨਾਲ ਕੀਹ ਆਕੜਾ ਨੇ ਐਵੇਂ ਆਪਣਾ ਆਪ ਗਵਾਇ ਦਿਤਾ
ਓਸੇ ਥਾਂ ਦਾ ਬੰਦੇ ਬੁਲਾਕਾ ਸਿੰਘ ਨੂੰ ਥਾਣੇਦਾਰ ਚਾ ਤੁਰਤ ਬਨਾਇ ਦਿਤਾ
ਡੇਰਾ ਓਸਦਿਨ ਓਥੇਹੀਰਖਿਆ ਜੀਇਰਦ ਗਿਰਦ ਸੀਤਹਿਤ ਬੈਠਾਇ ਦਿਤਾ
ਜੋ ਅੜੇ ਸੋ ਝੜੇ ਕਰਤਾਰ ਸਿੰਘਾ ਝੰਡਾ ਜ਼ੁਲਮ ਦਾ ਸਿੰਘਾਂ ਪੁਟਾਇ ਦਿਤਾ

### ਮਲੇਰ ਕੋਟਲਾ

ਸਿੰਘਾਂ ਬੈਠਿਆਂ ਗੱਲ ਇਹ ਟੋਰ ਦਿਤੀ ਦਗੇ ਕੀਤੇ ਜੋ ਖਾਨਾਂ ਮਲੇਰੀਆਂ ਜੀ
ਖਿਜ਼ਰਖਾਂ ਪਾਪੀਜਾਲਮ ਓਸਥਾਂ ਦਾ ਗੱਲਾਂ ਉਹਦੀਆਂ ਸਿੰਘਾਂ ਨੇ ਛੇੜੀਆਂ ਜੀ
ਓਸ ਪੁਰ ਆਨੰਦ ਚਮਕੌਰ ਅੰਦਰ ਸਰਸੇ ਨਦੀ ਤੇ ਕਰ ਦਲੇਰੀਆਂ ਜੀ
ਕੀਤੇ ਦਗੇ ਫਰੇਬ ਤੇ ਜੰਗ ਅੜ ਕੇ ਤੇ ਸੈਤਾਨੀਆਂ ਹੋਰ ਬਥੇਰੀਆਂ ਜੀ
ਓਹਦੇ ਨਾਲ ਦੋ ਹੋਰ ਭਰਾ ਭਾਈਆਂ ਛੇੜਖਾਨੀਆਂ ਕਰ ਘਨੇਰੀਆਂ ਜੀ
ਦਿਤੇ ਪੰਥ ਨੂੰ ਦੁਖ ਕਰਤਾਰ ਸਿੰਘਾ ਚਾਹੀਏ ਮਾਰਕੇ ਸਫਾਂ ਨਿਬੇੜੀਆਂ ਜੀ

ਬੰਦੇ ਬਹਾਦਰ ਨੇ ਮਲੇਰ ਕੋਟਲੇ ਤੇ ਚੜ੍ਹਾਈ ਕਰਨੀ

ਨਾਮ ਖਿਜ਼ਰ ਖਵਾਜੇਦਾ ਸੁਣਦਿਆਂ ਹੀ ਚੇਤਾਬੰਦੇ ਤਾਈਂ ਆਇ ਜਾਵੰਦਾ ਏ
ਨਾਮ ਲਿਆ ਹੈਸੀ ਗੁਰਾਂ ਏਸ ਦਾ ਭੀ ਓਸੇ ਵਕਤ ਹੀ ਹੁਕਮ ਸਨਾਵੰਦਾ ਏ
ਚਲੋ ਖਾਲਸਾ ਚੜ੍ਹ ਮਲੇਰ ਮਾਰੋ ਸੁਣ ਜੋਸ਼ ਸਿੰਘਾਂ ਤਾਈਂ ਤਾਈਂ ਆਵੰਦਾ ਏ
ਧੌਂਸਾ ਵੱਜਿਆ ਤੇ ਫੌਜਾਂ ਪਾਇ ਚਾਲੇ ਸੁਣ ਦੇਸ ਸਾਰਾ ਘਬਰਾਵੰਦਾ ਏ
ਅਗੇ ਖਬਰ ਹੋ ਗਈ ਮਲੇਰੀਆਂ ਨੂੰ ਲਸ਼ਕਰ ਖਾਲਸੇ ਦਾ ਆਯਾਂ ਚਾਹਵੰਦਾ ਏ
ਓਥੇ ਕੌਣ ਸੀ ਟਾਕਰਾ ਕਰਨ ਵਾਲਾ ਡਰ ਸ਼ਹਿਰ ਪਿਆ ਥਰ ਥਰਾਵੰਦਾ ਏ
ਖ਼ਿਜ਼ਰ ਖਾਂ ਹੋਰੀ [1] ਮਰ ਗਏ ਹੈਸਨ ਕੀਤਾ ਓਨ੍ਹਾਂ ਦਾ ਪੇਸ਼ ਆ ਜਾਵੰਦਾ ਏ
ਲੋਕ ਸੁਣਕੇ ਭਾਜੜਾਂ ਕਰਨ ਲਗੇ ਘੇਰਾ ਖਾਲਸਾ ਝਟ ਜਾ ਪਾਵੰਦਾ ਏ
ਏਨੇ ਚਿਰ ਨੂੰ ਜੀ ਗੁਲਸ਼ੇਰ ਖਾਂ ਦਾ ਖਾਨਦਾਨ ਆ ਸੀਸ ਝੁਕਾਵਾਦਾ ਏ
ਸਤਿਗੁਰਾਂ ਨੇ ਬਖਸ਼ਿਆ ਅਸਾਂ ਤਾਈਂ ਪੰਥ ਕਰੇ ਅਗੇ ਜਿਵੇਂ ਭਾਵੰਦਾ ਏ
ਮੁਸਲਮਾਨ ਨਗਾਰ ਬੰਦਰਹੇ ਕੋਈਨਾਦਸਵਾਂ ਪਾਤਸ਼ਾਹਇਉਂ ਫੁਰਮਾਵੰਦਾ ਏ
ਕਾਇਮ ਰਹੇਗੀ ਜੜ ਗੁਲਸ਼ੇਰ ਖਾਂ ਦੀ ਗੁਰੂ ਰਾਜ ਇਸਲਾਮ ਗਵਾਵੰਦਾ ਏ
ਅਗੇ ਰਖੋ ਜਾਂ ਮਾਰ ਦਿਹੋ ਖਾਲਸਾ ਜੀ ਤੇਗਾ ਬਖਸਿਆ ਕਢ ਦਿਖਾਵੰਦਾ ਏ
ਪਾਸੋਂ ਸਿੰਘਾਂ ਭੀ ਇਹੋ ਗਵਾਹੀ ਭਰੀ ਬੰਦਾ ਤੇਗ ਮਿਆਨ ਚਾ ਪਾਵੰਦਾ ਏ
ਹੁਕਮ ਗੁਰਾਂ ਦਾ ਮੰਨਿਆ ਸਿਰ ਮੱਥੇ ਬੰਦਾ ਉਨ੍ਹਾ ਦੇ ਤਈਂ ਬੈਠਾਵੰਦਾ ਏ
ਤੁਸੀਂ ਰਹੋਗੇ ਕਾਇਮ ਕਰਤਾਰ ਸਿੰਘਾ ਗੁਰ ਹੁਕਮ ਨੂੰ, ਪੰਥ ਨਿਬਾਹਵੰਦਾ ਏ

ਕਿਸ਼ਨ ਦਾਸ ਬਾਣੀਆਂ

ਏਨੇ ਚਿਰ ਨੂੰ ਬਾਣੀਆਂ ਇਕ ਆਇਆ ਬੰਦਾ ਓਸ ਦੇ ਤਈਂ ਪਛਾਨ ਕਰਕੇ
ਓਹਨੂੰ ਸੱਦਕੇ ਪੁਛਿਆ ਹਾਲ ਸਾਰਾ ਕਿਸੇ ਪਿਛਲੀ ਖਾਸ ਸਿਆਨ ਕਰਕੇ
ਓਹਦੇ ਘਰ ਬੰਦਾ ਕਦੇ ਰਿਹਾ ਹੈਸੀ ਸਾਧੂਪੁਣੇ ਅੰਦਰ ਏਥੇ ਆਨ ਕਰਕੇ
ਗੱਲਾਂ ਪਿਛਲੀਆਂ ਓਸਨੂੰ ਦਸੀਆਂ ਜਾ ਜ਼ਾਹਰ ਗੁਜ਼ਰੇ ਸਭ ਨਿਸ਼ਾਨ ਕਰਕੇ
ਕਿਸ਼ਨ ਦਾਸ ਹੋ ਗਿਆ ਹੈਰਾਨ ਡਾਢਾ ਡਿੱਗਾ ਚਰਨਾਂ ਉਤੇ ਸਿੰਞਾਨ ਕਰਕੇ

---

੧ ਮਲੇਰੀਆਂ ਦਾ ਖਾਨਦਾਨ ਕੁਝ ਚਮਕੌਰ ਤੇ ਕੁਝ ਰੋਪੜ ਤੇ ਬਾਕੀ ਹੁਣ ਸਰਹਿੰਦਵਿਚ ਖਤਮ ਹੋ ਚੁਕਾ ਸੀ। ਸ਼ੇਰ ਮੁਹੰਮਦ ਦੇ ਪੁਤਰ ਕਦੋਂ ਦੇ ਸ਼ਹਿਰ ਛਡਕੇ ਭਜ ਗਏ ਹੋਏ ਸਨ।

ਹੱਥ ਜੋੜ ਕਹਿੰਦਾ ਹੁਣ ਬਖਸ਼ ਦਿਹੋ ਮਿਹਰ ਦਾਸ ਉਤੇ ਦਯਾਵਾਨ ਕਰਕੇ
ਇਹ ਨਗਰੀ ਲੁਟ ਤੋਂ ਬਚ ਰਹੇ ਦੁਖ ਦੇਇ ਨ ਪੰਥ ਨੁਕਸਾਨ ਕਰਕੇ
ਬੰਦੇ ਫੌਜ ਹਟਾਈ ਕਰਤਾਰ ਸਿੰਘਾ ਬੈਠਾ ਖਾਲਸਾ ਬੜਾ ਦੀਵਾਨ ਕਰਕੇ

ਅਨੂਪ ਕੌਰ ਦੀ ਕਬਰ

ਸਿੰਘਾਂ ਦਸਿਆ ਬੰਦੇ ਨੂੰ ਜਿਸ ਵੇਲੇ ਉਤੇ ਸਰਸੇ ਦੇ ਹੋਈ ਲੜਾਈ ਸੀ ਜੀ
ਨਹੀਂ ਸੀ ਕਿਸੇ ਦੀ ਕਿਸੇ ਸੰਭਾਲ ਰਹੀ ਹਫੜਾ ਦਫੜੀ ਵੈਰੀਆਂ ਪਾਈ ਸੀ ਜੀ
ਟਹਿਲਨ ਮਾਤਾ ਦੀ ਬੀਬੀ ਅਨੂਪ ਕੌਰਾਂ ਓਹ ਹਥ ਮਲੇਰੀਆਂ ਆਈ ਸੀ ਜੀ
ਓਹਨੂੰ ਸ਼ੇਰ ਮੁਹੰਮਦ ਨੇ ਕਰ ਕਾਬੂ ਝਟਾ ਪਟ ਮਲੇਰ ਪੁਚਾਈ ਸੀ ਜੀ
ਵਿਹਲੇ ਹੋਕੇ ਜੰਗ ਚਮਕੋਰ ਪਿਛੋਂ ਬਦੀ ਨਾਲ ਓਹਦੇ ਕਰਨੀ ਚਾਹੀ ਸੀ ਜੀ
ਓਸਨੂੰ ਡਰ ਤੇ ਲਾਲਚ ਬਹੁਤ ਦਿਤੇ, ਦਿਤੇ ਦੁਖ ਡਰਾਈ ਧਮਕਾਈ ਸੀ ਜੀ
ਓਹ ਪੁੱਤਰੀ ਗੁਰੂ ਗੋਬਿੰਦ, ਸਿੰਘ ਦੀ, ਨ ਡੋਲੀ ਤੇ ਨ ਘਬਰਾਈ ਸੀ ਜੀ
ਆਖਰ ਬੀਬੀ ਨੇ ਧਰਮ ਬਚੌਣ ਖਾਤਰ ਵੱਡੀ ਕਰ ਦਲੇਰੀ ਦਿਖਾਈ ਸੀ ਜੀ
ਰਾਤ ਗਾਤਰੇ ਦੀ ਕਿਰਪਾਨ ਲੈਕੇ ਓਸ ਕਾਲਜੇ ਵਿਚ ਧਸਾਈ ਸੀ ਜੀ
ਓਹਨਾਂ ਜ਼ਾਲਮਾਂ ਦੇ ਹਥੋਂ ਛੁਟ ਗਈ [1]ਅਸਮਤ ਆਪਣੀ ਓਸ ਬਚਾਈ ਸੀ ਜੀ
ਸ਼ੇਰ ਖ਼ਾ ਨੇ ਫੂਕੀ ਨ ਕਿਤੇ ਰੋਹੜੀ ਕਬਰ ਕਢਕੇ ਵਿਚ ਦਬਾਈ ਸੀ ਜੀ
ਬੰਦੇ ਗਜ਼ਬ ਦੇ ਵਿਚ ਆ ਹੁਕਮ ਦਿਤਾ ਕਬਰ ਓਸਦੀ ਢੂੰਡ ਪੁਟਾਈ ਸੀ ਜੀ
ਦੇਹ ਬੀਬੀ ਦੀ ਕਢਕੇ ਕਬਰ ਵਿਚੋਂ ਇੱਜ਼ਤ ਨਾਲ ਨੁਲ੍ਹਾਈ ਧੁਲਾਈ ਸੀ ਜੀ
ਕੀਤਾ ਫੇਰ [2]ਸਸਕਾਰ ਕਰਤਾਰ ਸਿੰਘਾ ਰਾਖ ਵਿਚ ਦਰਯਾ ਸੁਟਾਈ ਸੀ ਜੀ

ਵਾਕ ਕਵੀ

[3]ਮਹਾ ਪੁਰਖ ਦੀ ਸੇਵ ਨ ਗਈ ਖਾਲੀ [4]ਗੁਲਸ਼ੇਰ ਖਾਂ ਭਲਾ ਕਮਾਇ ਗਿਆ

---

੧ ਪੁਤ। ੨ ਏਸ ਘਟਨਾ ਤੋਂ ਨਾਵਾਕਫ ਮੁਸਲਮਾਨਾਂ ਨੇ ਬੰਦੇ ਬਾਹਦਰ ਨੂੰ ਮਨਘੜਤ ਦੂਸ਼ਨ ਲਾਏ ਉਸਨੇ ਮੁਸਲਮਾਨਾਂ ਦੀਆਂ ਕਬਰਾਂ ਪੁਟਾਕੇ ਸੜਵਾ ਦਿਤੇ।

ਨੋਟ—ਇਹ ਚਰਿਤ੍ਰਾਂ ਵਾਲੀ ਅਨੂਪ ਕੌਰ ਨਾ ਸਮਝ ਲੈਣੀ।

੩ ਸ੍ਰੀ ਕਲਗੀਧਰ ਜੀ ਦੀ। ੪ ਜਦੋਂ ਸਰਹਿੰਦ ਵਿਚ ਸੂਬਾ ਵਜ਼ੀਦ ਖਾਂ ਸਾਹਿਬਜ਼ਾਦਿਆਂ ਨੂੰ ਕਤਲ ਕਰਾਵਨ ਲਗਾ ਸੀ ਤਾਂ ਓਸੇ ਵੇਲੇ ਗੁਲਸ਼ੇਰ ਮੁਹੰਮਦ ਨੇ ਹਾਅ ਦਾ ਨਾਹਰਾ ਮਾਰਿਆ ਸੀ ਤੇ ਸੂਬੇ ਨੂੰ ਬੰਦ ਕੀਤਾ ਸੀ ਕਿ ਤੂੰ ਮਾਸੂਮ ਬਚੇ ਕਤਲ ਨਾ ਕਰਵਾ। (ਇਹ ਸਾਰਾ ਪ੍ਰਸੰਗ ਦਾਸ ਦੇ ਬਨਾਇ ਗ੍ਰੰਥ ਦਸਮੇਸ਼ ਦੁਲਾਰੇ' ਪੁਸਤਕ ਵਿਚ ਪੜ੍ਹੋ ਦਾਸ ਕਰਤਾ।

ਸ਼ਹਿਰ ਬਚ ਗਿਆ ਓਹਦੇ ਨਾਮ ਬਦਲੇ ਬੂਟਾਨੇਕੀਦਾ ਨੇਕ ਸੀਲਾਇ ਗਿਆ
ਕਿਸ਼ਨ ਦਾਸ ਕੀਤੀ ਸੇਵਾ ਸੰਤ ਦੀਸੀ ਭਲਾ ਬੀਜਿਆ ਜੋ ਅਗੇ ਆਇ ਗਿਆ
ਬਾਕੀ ਖਾਨਾਂ ਅਮੀਰਾਂ ਦੇ ਘਰ ਲੁਟੇ ਬੀਜ ਬੀਜਿਆ ਫਲ ਖਵਾਇ ਗਿਆ
ਪੰਥ ਗੁਰਾਂ ਦੇ ਬਚਨ ਦੀ ਦੇ ਭੇਟਾ ਓਥੋਂ ਅਗ੍ਹਾਂ ਨੂੰ ਡੇਰਾ ਉਠਾਇ ਗਿਆ
ਰਾਇ ਕੋਟ ਦੇ ਵਲ ਕਰਤਾਰ ਸਿੰਘਾ ਪੰਥ ਚੜ੍ਹਕੇ ਵਾਗ ਭਵਾਇ ਗਿਆ

ਰਾਇ ਕੱਲੇ ਦਾ ਮਾਲ

ਬੰਦਾ ਚਲਿਆ ਚੜ੍ਹਕੇ ਕੋਟਲੇ ਤੋਂ ਰਾਇ ਕੋਟ ਵਲੇ ਸਿੱਧਾ ਆਇਆ ਜੀ
ਲੈ ਲੈ ਨਜ਼ਰਾਂ ਚੌਧਰੀ ਮਿਲਣ ਅਗੋਂ ਧਮ੍ਹਾਂ ਦੇਸ ਉਤੇ ਭਾਰਾ ਛਾਇਆ ਜੀ
ਫਲ੍ਹੇ ਵਾਨ ਵਾਲੇ ਆਪੇ ਆਣ ਮਿਲੇ ਰਾਇ ਪੁਰੀਆਂ ਸਿਰ ਝੁਕਾਇਆ ਜੀ
ਏਸੇ ਤਰਾਂ ਜਿਧਰ ਦਲ ਮੂੰਹ ਕਰਦਾ ਸਭੇ ਡਰ ਜਾਂਦੇ ਪਿਆਂ ਸਾਇਆ ਜੀ
ਖਬਰ ਹੋਈ ਜਦੋਂ ਕਲੇ ਰਾਇ ਤਾਈਂ ਪੰਥ ਰੁਖ ਏਧਰ ਪਰਤਾਇਆ ਜੀ
ਘੋੜੇ ਪੰਜ ਤੇ ਲੈ ਕੁ ਕੁਝ ਨਕਦੀ ਸ਼ਹਿਰੋਂ ਦੂਰ ਹੀ ਜਾਇ ਠਹਿਰਾਇਆ ਜੀ
ਅਗੋਂ ਪੰਥ ਨੂੰ ਲੈਕੇ ਨਜ਼ਰ ਮਿਲਿਆ ਪਤਾ ਆਪਣਾਂ ਸਭ ਬਤਾਇਆ ਜੀ
ਸਤਿਗੁਰਾਂ ਦੀ ਢਾਲਤਲਵਾਰਬਖਸ਼ੀ ਦਰਸ਼ਨਓਸਦਾ ਚਾਇ ਕਰਾਇਆ ਜੀ
ਪਾਸੋਂ ਸਿੰਘਾਂ ਵੀ ਭਰੀ ਗਵਾਹੀ ਇਹੋ ਬੰਦੇ ਅਦਬ ਅਦਾਬ ਬਜਾਇਆ ਜੀ
ਰਾਇਕੋਟ ਨੂੰ ਸਿੰਘਾਂ ਨੇ ਲੁਟਿਆ ਨਾ ਬਚਨ ਗੁਰਾਂਦਾ ਪੂਰਾ ਨਿਭਾਇਆ ਜੀ
ਹੋਰ ਤਲਕੇ ਸਾਰੇ ਦੇ ਖਾਨਾਂ ਉਤੇ ਸਾਫ ਖਾਲਸੇ ਹੱਥ ਕਰਾਇਆ ਜੀ
ਸਿਰ ਕੁਟੇ [੧]ਮੁਰੰਡੀਆਂ ਪਾਪੀਆਂ ਦੇ ਜ਼ੁਲਮ ਜਾਲਮਾਂ ਸਣੇ ਗਵਾਇਆ ਜੀ
ਸਾਰਾ ਦੇਸ ਪਵਾਧ ਦਾ ਸਰਕੀਤਾ ਰਗੜਾ ਰੰਘੜਾਂ ਨੂੰ ਚੰਗਾ ਲਾਇਆ ਜੀ
ਫੰਡ ਖਾਨ ਅਮੀਰ ਕਰਤਾਰ ਸਿੰਘਾ ਝੰਡਾ ਧਰਮ ਦਾ ਦੇਸ ਝੁਲਾਇਆ ਜੀ

ਦੇਸ ਦਾ ਪਰਬੰਧ

ਬੰਦਾ ਦੇਸ਼ ਪਵਾਧ ਨੂੰ ਸਰ ਕਰ ਕੇ ਥਾਂ ਥਾਂ ਠਾਣੇ ਬਠਲਾਉਣ ਲੱਗਾ
ਜਿਥੇ ਜਿਥੇ ਹੈ ਸੀ ਕੋਈ ਖ਼ਾਨ ਭਾਰਾ ਓਥੇ ਉਥੇ ਹੀ ਚੌਂਕੀਆਂ ਪਾਉਣ ਲੱਗਾ

---

੧ ਇਹਨਾਂ ਮੁਰੰਡੀਆਂ ਨੇ ਹੀ ਗੰਗੂ ਬ੍ਰਹਿਮਣ ਦੇ ਘਰੋਂ ਛੋਟੇ ਸਾਹਿਬਜ਼ਾਦਿਆਂ ਨੂੰ ਫੜਕੇ ਸਰਹਿੰਦ ਪੁਚਾਇਆ ਸੀ।

ਏਧਰ ਮਾਲਵੇ ਦੇ ਸਰਦਾਰ ਚੁਣ ਕੇ ਮੁਲਕ ਉਨ੍ਹਾਂ ਸਪੁਰਦ ਕਰਾਉਨ ਲਗਾ
ਭਾਈ ਭਗਤੂ ਕਾ ਫਤੇ ਸਿੰਘ ਹੈ ਸੀ ਵੱਡਾ ਓਸ ਤਾਈਂ ਵਡਿਆਉਨ ਲਗਾ
ਓਹਨੂੰ ਮਾਲਵੇ ਵਿਚ ਨਵਾਬ ਕੀਤਾ ਬੰਦੋਬਸਤ ਓਹ ਸਭ ਕਰਾਉਨ ਲਗਾ
ਧਰਮ ਸਿੰਘ ਅਤੇ ਪਰਮ ਸਿੰਘ ਦੋਵੇਂ ਜਥੇਦਾਰ ਕਰ ਕੰਮ ਚਲਾਉਨ ਲਗਾ
ਡਾਕੂ ਸੂਰਮਾ ਬੜਾ ਨਗਾਹੀਆ ਸਿੰਘ ਮੋਹਰੀ ਕਰ ਦਲਾਂ ਅਗੇਲਾਉਨ ਲਗਾ
[1]ਜੀਵਨ ਸਿੰਘ ਰੰਧਾਵਾ ਜਵਾਨ ਬਾਂਕਾ ਪੈਰ ਵਲ ਹਸਾਰ ਜਮਾਉਨ ਲਗਾ
ਕਾਹਨਸਿੰਘਤੇਬਾਵੇਬਿਨੋਧਸਿੰਘ ਨੂੰ [2]ਪਾਣੀਪਤ ਕਰਨਾਲ ਟਿਕਾਉਨ ਲਗਾ
ਏਸੇ ਤਰਾਂ ਹੀ ਥਾਂ ਥਾਂ ਖਾਲਸੇ ਦਾ ਝੰਡਾ ਗਡ ਕੇ ਰਾਜ ਵਧਾਉਨ ਲਗਾ
ਜੇਹੜੇ ਅੜਦੇ ਝੜਦੇ ਪਲਾਂ ਅੰਦਰ ਸ਼ਰਨ ਆਇਆਂ ਦੇ ਮਾਨਰਖਾਉਨ ਲਗਾ
ਫੇਰ ਆਣ ਸਾਹਨ ਵਲ ਲਾਇ ਡੇਰੇ ਟਕੇ ਦੇਸ ਵਿਚੋਂ ਉਗਰਾਹਨ ਲਗਾ
ਬਾਦਸ਼ਾਹੀ ਠਾਣੇ ਸਾਰੇ ਪੁਟ ਦਿਤੇ ਖਾਲਸਾਈ ਨਿਸ਼ਾਨ ਝੁਲਾਉਨ ਲਗਾ
ਲੈ ਕੇ ਜਮਨਾਂ ਤੋਂ ਸਤਲੁਜ ਤੋੜੀ ਦੇਸ ਜ਼ੋਰ ਦੇ ਨਾਲ ਦਬਾਉਨ ਲਗਾ
ਜਿਥੇ ਜਿਥੇ ਬਾਬਤ ਜਿਹਾ ਸੁਣ ਪੌਂਦਾ ਓਹਨੂੰ ਉਹੋ ਜਹੇਹੱਥ ਲਗਾਉਨ ਲਗਾ
ਧੰਮ੍ਹਾ ਪਿਆ ਆ ਭਾਰਾ ਕਰਤਾਰ ਸਿੰਘਾ ਬਾਦਸ਼ਾਹ ਬੰਦਾ ਅਖਵਾਉਨ ਲਗਾ

ਤਥਾ

ਵਧ ਬੰਦੇ ਦਾ ਬੜਾ ਪ੍ਰਤਾਪ ਗਿਆ ਬੜੇ ਬੜੇ ਹਾਕਮ ਖੌਫ ਖਾਨ ਲਗੇ
ਜਿੱਧਰ ਮੂੰਹ ਕਰਦਾ ਕੋਈ ਠਹਿਰਦਾ ਨਾ ਨਜ਼ਰਾਨੇ ਦੇਇ ਪੱਲਾ ਛੁਡਾਨ ਲਗੇ
ਹਿੰਦੂ ਆਖਦੇ ਕ੍ਰਿਸ਼ਨ ਅਵਤਾਰ ਹੋਇਆ ਯਾਂ ਰਾਮਾ ਅਵਤਾਰ ਜਤਾਨ ਲਗੇ
ਗਊ ਗਰੀਬ ਦੀ ਰੱਖਯਾ ਕਰਨ ਆਯਾ ਇੰਦਰ ਆਖਕੇ ਸੀਸ ਝੁਕਾਨ ਲਗੇ
ਹਿੰਦੂ ਖੁਸ਼ ਫਿਰਦੇ ਸਾਰੇ ਦੇਸ ਅੰਦਰ ਖੌਫ ਖਾਣ ਸਾਰੇ ਮੁਸਲਮਾਨ ਲਗੇ

---

੧ ਭਾਈ ਰੂਪੇ ਕੇ । ੨ ਸਮਾਣੇ ਦਾ ਪਰਗਣਾ ਭਾਈ ਫਤੇ ਸਿੰਘ ਪਾਸ, ਥਾਨੇਸਰ ਦਾ ਇਲਾਕਾ ਬਾਜ ਸਿੰਘ ਦੇ ਭਰਾ ਰਾਮ ਸਿੰਘ ਪਾਸ ਤੇ ਪਾਨੀਪਤ, ਕਰਨਾਲ ਦਾ ਇਲਾਕਾ ਬਾਬੇ ਬਿਨੋਦ ਸਿੰਘ ਜੀ ਪਾਸ ।

ਲਿਖਿਆ ਵਿਚ [1]ਤਵਾਰੀਖ ਵੇਬੜਾ ਸਖਤ ਬੰਦਾ ਸੀ ਸਭ ਲੋਕ ਥੱਰਾਨ ਲਗੇ
ਪਾਪੀ ਜ਼ਾਲਮਾਂ ਦੇ ਭਾ ਦਾ ਕਾਲ ਹੈਸੀ ਜਾਨਾਂ ਓਸ ਤੋਂ ਸਭ ਛਪਾਨ ਲਗੇ
ਜ਼ਾਲਮ ਹਾਕਮਾਂ ਦੀ ਹੈਸੀ ਮੌਤ ਓਹ ਤਾਂ ਡਰ ਖਾ ਕੇ ਖੂਨ ਸੁਕਾਨ ਲਗੇ
ਬੰਦਾ ਜ਼ਾਲਮ ਜ਼ਿਦੀ ਬੇਤਰਸ ਲਿਖਿਆ ਕਈ ਦੂਸਨ ਘੜ ਕੇ ਲਾਨ ਲਗੇ
ਭਾਵੇਂ ਕਿਵੇਂ ਲਿਖਿਆ ਕਰਤਾਰ ਸਿੰਘਾ ਜ਼ਾਲਮ ਡਰ ਕੇ ਝੱਟ ਲੰਘਾਨ ਲਗੇ

ਤਥਾ

ਪਾਣੀਪਤ ਕਰਨਾਲ ਹਿਸਾਰ ਗਿਰਦੇ ਸਿੰਘਾਂ ਫਿਰਕੇ ਤਹਿਤ ਬੈਠਾਇ ਲਿਆ
ਜੋ ਆਣ ਡਿਗਾ ਸ਼ਰਨੀ ਬਚ ਰਿਹਾ ਜੋ ਅੜਿਆ ਭੰਨ ਨਿਵਾਇ ਲਿਆ
ਮੈਨ ਦਵਾਬ ਪਵਾਧ ਨੂੰ ਸਰ ਕਰ ਕੇ ਘੋੜਾ ਦੇਸ ਦੇ ਵਿਚ ਫਿਰਾਇ ਲਿਆ
ਚੁਣ ਚੁਣ ਕੇ ਖਾਨ ਅਮੀਰ ਮਾਰੇ ਧੰਮ੍ਹਾਂ ਬੰਦੇ ਨੇ ਖੂਬ ਜਮਾਇ ਲਿਆ
ਆਕੀ ਕੋਈ ਨਾ ਛਡਿਆਦੇਸ ਅੰਦਰ ਝੰਡਾ ਧਰਮਦਾ ਸਾਰੇ ਝੁਲਾਇ ਲਿਆ
ਰਾਹ ਦਿਲੀ ਲਾਹੌਰ ਦੇਵਿਚਲਾ ਜੋ ਸਾਰਾਆਪ ਮਹਿਸੂਲ ਉਗਰਾਹਿ ਲਿਆ
ਹੁਣ ਪਾਰ ਸਤਲੁਜ ਤੋਂ ਲੰਘਣੇ ਦਾ ਬੰਦੇ ਫੈਸਲਾ ਕਰ ਕਰਾਇ ਲਿਆ
ਦੁਆਬਾ ਸਰ ਕਰਨਾ ਕਰਤਾਰ ਸਿੰਘਾ ਵਿਚ ਲਸ਼ਕਰਾਂ ਹੁਕਮ ਸੁਨਾਇ ਲਿਆ

ਸਿੰਘਾਂ ਨੇ ਸਤਲੁਜ ਤੇ ਬਿਆਸ ਦੇ ਵਿਚਲੇ ਦੇਸ਼ ਤੇ ਕਬਜ਼ਾ ਕਰਨਾ

ਏਸੇ ਤਰ੍ਹਾਂ ਹੀ ਦੇਸ ਦਾ ਸੈਰ ਕਰਦਾ ਬੰਦਾ ਲੰਘ ਸਤਲੁਜ ਉਰਾਰ ਆਇਆ
ਕੱਠਾ ਕਈ ਹਜ਼ਾਰ ਸੀ ਸਿੰਘ ਜੰਗੀ ਲੈ ਲਸ਼ਕਰ ਨਾਲ ਜੱਰਾਰ ਆਇਆ
ਮੁਸਲਮਾਨ ਹਾਕਮ ਸਾਰੇ ਨੱਠ ਗਏ ਬੰਦਾ ਉਨ੍ਹਾਂਦੇ ਭਾ ਬਘਿਆੜ ਆਇਆ
ਕੰਬ ਗਏ ਗਰੀਬ ਅਮੀਰ ਸਾਰੇ ਦਲ ਖਾਲਸੇ ਦਾ ਧੌਂਸਾ ਮਾਰ ਆਇਆ
ਜਿੰਨੇ ਵਿਚ ਦੁਆਬੇਦੇ ਖਾਨ ਹੈਸਨ ਡਰ ਉਹਨਾਂ ਦੇਦਿਲਾਂ ਨੂੰ ਭਾਰ ਆਇਆ
ਹਾਕਮ ਚੌਧਰੀਆ ਆ ਮਿਲਣਲੱਗੇ ਕੋਈ ਨ ਸਾਮ੍ਹਣੇਲੈ ਹਥਿਆਰ ਆਇਆ

---

੧ ਤਵਾਰੀਖ ਮੁਹੀਤ ਆਜਮ ਵਾਲੇ ਨੇ ਬੰਦੇ ਬਹਾਦਰ ਨੂੰ ਬੜਾ ਸਖਤ ਲਿਖਿਆ ਹੈ, ਦਸਿਆ ਹੈ ਕਿ ਬੰਦਾ ਘੋੜੇ ਚੜ੍ਹਨ ਲੱਗਾ ਮੁਸਲਮਾਨ ਨੂੰ ਮਾਰ ਕੇ ਛਾਤੀ ਤੇ ਪੈਰ ਧਰ ਕੇ ਫੇਰ ਰਕਾਬ ਤੇ ਪੈਰ ਦੇਂਦਾ ਸੀ। ਭਾਵੇਂ ਬੰਦਾ ਬਹਾਦਰ ਇਉਂ ਨਹੀਂ ਕਰਦਾ ਹੋਣਾ, ਪਰ ਤਵਾ-ਰੀਖ ਲਿਖਣ ਵਾਲਾ ਮਜ਼੍ਹਬੀਖਿਆਲ ਨੂੰ ਮੁਖਰੱਖਦਾਹੋਇਆਦੂਸ਼ਣ ਲਗਾਉਂ ਦਾ ਜਾਪਦਾਹੈ।

ਫਗਵਾੜੀਏ ਅਤੇ ਜਲੰਧਰੀ ਭੀ ਸਾਰਾਂ ਦੇਸ ਸ਼ਰਨੀ ਡਰ ਧਾਰ ਆਇਆ
ਕਿਸੇ ਹੱਥ ਨ ਚੁਕਿਆ ਮੂਲ ਅਗੋਂ ਦਸ ਕਬਜ਼ੇ ਵਿਚ ਸੁਖਾਰ ਆਇਆ
ਪੰਥ ਦੇਸ ਅੰਦਰ ਦੌਰਾ ਫਿਰੇ ਕਰਦਾ ਚੜ੍ਹ ਕੰਢੀ ਪਹਾੜ ਦੀ ਧਾਰ ਆਇਆ
ਲਏ ਟਕੇ ਉਗਰਾਹ ਕਰਤਾਰ ਸਿੰਘਾ ਪੰਥ ਪਾਸ ਪੈਸਾ ਬੇਸ਼ੁਮਾਰ ਆਇਆ

### ਰਾਹੋਂ ਦੇ ਹਿੰਦੂਆਂ ਦੀ ਪੁਕਾਰ

ਪੰਥ ਜਦੋਂ ਹੁਸ਼ਿਆਰ ਪੁਰ ਨੇੜੇ ਢੁਕਾ ਲੋਕ ਖੁਸ਼ੀਆਂ ਬਹੁਤ ਮਨਾਵੰਦੇ ਨੇ
ਓਥੇ ਟਿਕ ਗਏ ਕੁਝ ਦਿਨਾਂ ਲਈ ਸਿੰਘ ਖੂਬ ਦੀਵਾਨ ਸਜਾਵੰਦੇ ਨੇ
ਇਕ ਦਿਨ ਹਿੰਦੂ ਰੋਂਦੇ ਪਿੱਟਦੇ ਜੀ ਕਠੇ ਹੋ ਕੇ ਰਾਹੋਂ ਦੇ ਆਵੰਦੇ ਨੇ
ਸਾਡੀ ਖਾਲਸਾ ਜੀ ਫਰਿਜਾਦ ਸੁਣੋ ਦੁਖੀ ਫੋਲ ਕੇ ਹਾਲ ਸੁਨਾਵੰਦੇ ਨੇ
ਸਾਨੂੰ ਰੰਘੜਾਂ ਨੇ ਡਾਢਾ ਤੰਗ ਕੀਤਾ ਧਰਮ ਜੋਰ ਦੇ ਨਾਲ ਗਵਾਵੰਦੇ ਨੇ
ਗਊਆਂ ਮਾਰਦੇ ਸਾਡਿਆਂ ਬੂਹਿਆਂ ਅਗੇ ਪੱਤਾਂ ਸਾਡੀਆਂ ਨੂੰ ਹੱਥ ਪਾਵੰਦੇ ਨੇ
ਸਾਡੀ ਜਾਨ ਡਾਢੀ ਤੰਗ ਕਰ ਰਖੀ ਜ਼ੋਰ ਸ਼ਰਾ ਦਾ ਦੱਸ ਡਰਾਵੰਦੇ ਨੇ
ਕਰੋ ਰੱਖਜਾ ਰੱਬ ਦੇ ਵਾਸਤੇ ਜੀ ਡਾਢੇ ਪਿੱਟਦੇ ਤੇ ਕੁਰਲਾਵੰਦੇ ਨੇ
ਬਿਨਾਂ ਪੰਥ ਨ ਮੱਦਦੀ ਹੋਰ ਕੋਈ ਰਾਜੇ ਰਾਣੇ ਸਭੋ ਡਰ ਖਾਵੰਦੇ ਨੇ
ਹਾੜੇ ਕੱਢਦੇ ਬਹੁਤ ਕਰਤਾਰ ਸਿੰਘਾ ਪੱਲੇ ਗਲੀਂ ਪਾਇ ਘਿਘਿਆਵੰਦੇ ਨੇ

### ਬੰਦੇ ਬਹਾਦਰ ਨੇ ਰਾਹੋਂ ਨੂੰ ਫਤੇ ਕਰਨਾ

ਜਦ ਹਿੰਦੂਆਂ ਬਹੁਤ ਪੁਕਾਰ ਕੀਤੀ ਬੰਦੇ ਲੈ ਕੇ ਪੰਥ ਦੀ ਰਾਇ ਭਾਈ
ਝਟ ਰਾਹੋਂ ਦੇ ਵੱਲ ਚੜ੍ਹਾਈ ਕੀਤੀ ਉਚੇ ਧਰਮ ਨਿਸ਼ਾਨ ਝੁਲਾਇ ਭਾਈ
ਜਾਇ ਘੇਰਿਆ ਰੰਘੜਾਂ ਦੰਗੜਾਂ ਨੂੰ ਦਿਤੀ ਤੁਰਤ ਚੰਡੀ ਖੜਕਾਇ ਭਾਈ
ਓਹਨਾਂ ਰੰਘੜਾਂ ਦੀ ਪਾਇਆ ਕੀਹ ਹੈਸੀ ਅਗੋਂ ਲੜਦੇ ਹੱਥ ਉਠਾਇ ਭਾਈ
ਥੋੜੀ ਮਾਰ ਖਾ ਕੇ ਪੈਰੀਂ ਆ ਡਿੱਗੇ ਦਿਤੀ ਖਾਲਸਾ ਲੁਟ ਮਚ ਇ ਭਾਈ
ਕਾਬੂ ਕਰ ਰਖੇ ਖੜ ਪੈਂਚ ਸਾਰੇ ਮੁਸ਼ਕਾਂ ਬੰਨ੍ਹਕੇ ਲਏ ਬੈਠਾਇ ਭਾਈ
ਅਗੋਂ ਛੇੜਾਂਗੇ ਮੂਲ ਨ ਹਿੰਦੂਆਂ ਨੂੰ ਹੱਥ ਸਾਰਿਆਂ ਨੇ ਕੰਨੀਂ ਲਾਇ ਭਾਈ
ਕੁਝ ਮਾਰੇ ਕੁਝ ਛਡੇ ਕਰਤਾਰ ਸਿੰਘਾ ਦਿੱਤਾ ਜ਼ੁਲਮ ਨਿਸ਼ਾਨ ਮਿਟਾਇ ਭਾਈ

ਵਾਕ ਕਵੀ

ਬੰਦਾ ਦੇਸ ਦੇ ਵਿਚ ਮਸ਼ਹੂਰ ਹੋਇਆ ਮੁਸਲਮਾਨ ਹਿੰਦੂ ਖੌਫ ਖਾਨ ਲਗੇ
ਦਾਬਾ ਖਾਲਸੇ ਦਾ ਪਿਆ ਸਾਰਿਆਂ ਤੇ ਘਰ ਘਰ ਲੋਕੀਂ ਯੱਸ ਗਾਨ ਲਗੇ
ਦਿਨੋ ਦਿਨ ਵੱਡਾ ਪਰਤਾਪ ਵਧਿਆ ਖਾਨ ਚੌਧਰੀ ਸੀਸ ਝੁਕਾਨ ਲਗੇ
ਲੋਕ ਕਹਿਣ ਲਗੇ ਅਵਤਾਰ ਬੰਦਾ ਰਾਮ ਕ੍ਰਿਸ਼ਨ ਕਈ ਆਖ ਬੁਲਾਨ ਲਗੇ
ਕੋਈ ਪੀਰ ਆਖੇ ਵਲੀ ਸਿੱਧ ਕੋਈ ਬਹੁਤੇ ਬੀਰ ਹਨੁਵੰਤ ਜਤਾਨ ਲਗੇ
ਕੋਈ ਆਖਦਾ ਬਿਕ੍ਰਮਾਜੀਤ ਆਇਆ ਬਹੁਤੇ ਹਾਤਮ ਤਾਂਈ ਸੁਨਾਨ ਲਗੇ
ਕੋਈ ਦੇਇ ਸ਼ਿਕੰਦਰੋਂ ਵਧ ਰੁਤਬਾ-ਨਾਮ ਗੌਂਸ ਤੇ ਕੁਤਬ ਧਰਾਨ ਲਗੇ
ਵਡਾ ਕਰਾਮਾਤੀ ਸਮਝ ਪੀਰ ਭਾਰਾ ਲੋਕ ਮੰਨਤਾਂ ਬਹੁਤ ਮਨਾਨ ਲਗੇ
ਬਹੁਤੇ ਤੇਗ ਦੇ ਡਰ ਤੋਂ ਡਰ ਗਏ ਬਹੁਤੇ ਕਰਾਮਾਤੋਂ ਥਰਥਰਾਨ ਲਗੇ
ਦਾਬਾ ਕੁਦਰਤੀ ਪਿਆ ਕਰਤਾਰਸਿੰਘਾ ਜ਼ਾਲਮ ਨਾਮ ਸੁਣਕੇ ਘਬਰਾਨ ਲਗੇ

[1] ਸ਼ੰਮਸ ਖਾਂ ਬਜਵਾੜੀਆ

ਕੁਝ ਦਿਨ ਹੁਸ਼ਿਆਰਪੁਰ ਠਹਿਰ ਕਰਕੇ ਬੰਦੇ ਫੇਰ ਧੌਂਸਾ ਵਜਵਾਇਆ ਜੀ
ਪੰਥ ਆਨੰਦ ਪੁਰ ਦੇ ਦਰਸ਼ਨਾਂ ਨੂੰ ਕੱਠਾ ਹੋ ਖੁਸ਼ੀ ਨਾਲ ਧਾਇਆ ਜੀ
ਡੇਰੇ ਜਾ ਆਨੰਦਪੁਰ ਵਿਚ ਲਾਏ ਗੁਰਦਵਾਰਿਆਂ ਦਾ ਦਰਸ਼ਨ ਪਾਇਆ ਜੀ
ਦਸਵੇਂ ਪਾਤਸਾਹ ਦੇ ਤਈਂ ਯਾਦ ਕਰਕੇ ਪੰਥ ਬਹੁਤ ਹੀ ਸ਼ੋਕ ਮਨਾਇਆ ਜੀ
ਤੋੜ ਭੰਨ ਦਿਤੇ ਥਾਉਂ ਵੈਰੀਆਂ ਜੋ ਓਹਨਾਂ ਤਾਈਂ ਦਰੁਸਤ ਕਰਾਇਆ ਜੀ
ਕੁਝ ਦਿਨ ਆਰਾਮ ਦੇ ਨਾਲ ਕਟੇ ਬਜਵਾੜੀਆਂ ਸ਼ੋਰ ਉਠਾਇਆ ਜੀ
ਸ਼ੰਮਸ ਖਾਂ ਬਜਵਾੜੀਆਂ ਖਾਨ ਹੈਸੀ ਓਹਨੂੰ ਆਣ ਹੰਕਾਰ ਸਮਾਇਆ ਜੀ
ਨਾਤਾਂ [2] ਮਿਲਨ ਆਇਆ ਆਪਨਜ਼ਰਲੈਕੇਟਕਾ ਇੱਕਨਾ ਮੂਲ ਪੁਚਾਇਆ ਜੀ
ਬੰਦੇ ਓਸਦੇ ਤਈਂ ਬੁਲਾਇਆ ਜਾਂ ਆਕੜ ਖਲਾ ਉਹ ਮੂਲ ਨ ਆਇਆ ਜੀ

---

[1] ਇਹ ਸ਼ੰਮਸ ਖਾਂ ਕਸੂਰ ਦੇ ਪੇਸ਼ਗੀ ਪਠਾਨਾਂ ਵਿਚੋਂ ਸੀ ਤੇ ਦਵਾਬੇ ਦੀ ਸੂਬੇਦਾਰੀ ਏਸਦੇ ਹੱਥ ਸੀ। ਇਹ ਬਜਵਾੜ ਤੇ ਸੁਲਤਾਨ ਪੁਰ ਦੋਹੀਂ ਥਾਈਂ ਜ਼ਿਆਦਾ ਰਹਿੰਦਾ ਸੀ।

[2] ਏਸ ਨੇ ਇਕ ਪਾਸੇ ਤਾਂ ਬੰਦੇ ਬਹਾਦਰ ਨੂੰ ਲਾਰੇ ਦੇ ਰਖੇ ਸਨ ਕਿ ਟਕੇ ਤੇ ਰਾਸ਼ਨ ਹੁਣ ਭੇਜਦਾ ਹਾਂ ਕਲ ਭੇਜਦਾ ਹਾਂ, ਤੇ ਅੰਦਰੋਂ ਅੰਦਰ ਜਹਾਦ ਦਾ ਝੰਡਾ ਖੜਾ ਕਰਕੇ ਜੰਗ ਦੀਆਂ ਤਿਆਰੀਆਂ ਕਰ ਲਈਆਂ ਸਨ।

ਅਗੋਂ ਜੰਗਦੇ ਲਈ ਉਹ ਤਿਆਰਹੋਇਆ ਝੰਡਾ ਦੀਨਦਾ ਖੜਾ ਕਰਾਇਆ ਜੀ
ਪਾ ਕੰਢੀ ਪਹਾੜ ਦੀ ਵਿਚ ਰੌਲਾ ਸ਼ੋਰ ਓਸ ਨੇ ਬੜਾ ਮਚਾਇਆ ਜੀ
ਨੇੜੇ ਤੇੜੇ ਦੇ ਸੱਦ ਵਜ਼ੀਰ ਲਏ ਜੰਗ ਮਜ਼ਬੀ ਕਰੋ ਸਮਝਾਇਆ ਜੀ
ਢੋਲ ਮਾਰ ਕੇ ਰੰਘੜ ਹੋਇ ਕੱਠੇ ਸ਼ੋਰ ਕਾਜ਼ੀ ਮੁਲਾਣਿਆਂ ਚਾਇਆ ਜੀ
ਕਾਇਆਖਾਨਦਿਲਾਵਰਅਹੀਆਪੁਰੋਂਉਰਮੁਰਟਾਂਡੀਏਨਾਲਲਿਆਇਆ ਜੀ
ਉੱਠ ਪਏ ਆ ਖਾਨ ਮੁਕੇਰੀਆਂ ਦੇ ਤੇ ਬਹਾਦਰ ਪੁਰੀਆ ਅਗੇ ਲਾਇਆ ਜੀ
ਆਣਬੱਸੀਆਂ ਕਠੀਆਂਬਹੁਤ ਹੋਈਆਂ ਭਾਰਾ ਲਸ਼ਕਰ ਇਕ ਬਨਾਇਆ ਜੀ
ਹੋਇ ਬਹੁਤ ਸੀ ਪੀਰ ਫਕੀਰ ਕਠੇ ਮੁਲਾਂ ਕਾਜ਼ੀਆਂ ਜ਼ੋਰ ਵਧਾਇਆ ਜੀ
ਪਿੰਡ ਵਿਚ ਸੁਣਾਇ ਕੇ ਖੂਬ ਮਸਰੇ ਮੁਸਲਮਾਨਾਂ ਤਾਈਂ ਭੜਕਾਇਆ ਜੀ
ਪੀਰਚਲਕੇ ਆਇਆ ਮੁਕੇਰੀਆਂ ਦਾਸੈਦਅਲੀ ਸ਼ਾਹਨੇ ਰੌਲਾ ਪਵਾਇਆ ਜੀ
ਮੀਰਾਂ ਸੈਦ ਜਹੇ ਕਠੇ ਆਣ ਹੋਏ ਮੂੰਹ ਜਲੰਧਰੀ ਪੀਰ ਦਿਖਾਇਆ ਜੀ
ਦੀਨ ਮਜ਼ਬੀ ਜੰਗ ਮਚਾ ਦਿਤਾ ਝੰਡਾ ਵਿਚ ਮੈਦਾਨ ਗਡਾਇਆ ਜੀ
ਵਧ ਦਸ ਹਜ਼ਾਰੋਂ ਕਰਤਾਰ ਸਿੰਘਾ ਮੁਸਲਮਾਨ ਕਠੇ ਹੋਇ, ਲਖਾਇਆ ਜੀ

### ਬੰਦੇ ਬਹਾਦਰ ਦੀ ਚੜ੍ਹਾਈ

ਓਧਰ ਬੰਦੇ ਨੇ ਸੁਣੀਆਂ ਖਬਰਾਂ ਜਾਂ ਧੌਂਸਾ ਜੰਗ ਦਾ ਤੁਰਤ ਵਜਾ ਟੁਰਿਆ
ਸਿੰਘ ਚੋਣਵਾਂ ਦੋ ਹਜ਼ਾਰ ਲੈ ਕੇ ਫਤ੍ਹੇ ਵਾਹਿਗੁਰੂ ਉੱਚੀ ਬੁਲਾ ਟੁਰਿਆ
ਓਧਰ ਦਸ ਹਜ਼ਾਰ ਤੇ ਦੋ ਏਧਰ ਆਸ ਸਤਿਗੁਰਾਂ ਉਤੇ ਰਖਾ ਟੁਰਿਆ
ਲੈ ਕੇ ਜੰਗ ਦੇ ਸਾਜ਼ ਸਮਾਨ ਭਾਰੇ ਖਾਲਸਈ ਨਿਸ਼ਾਨ ਝੁਲਾ ਟੁਰਿਆ
ਦੰਦ ਪੀਹ ਕੇ ਸ਼ੱਮਸ ਖਾਨ ਉਤੇ ਨਿਰਭੈ ਯੋਧਾ ਗੁੱਸਾ ਖਾ ਟੁਰਿਆ
ਕਾਲ ਜ਼ਾਲਮਾਂ ਦਾ ਕਰਤਾਰ ਸਿੰਘਾ ਤੇਗ ਧਰਮ ਦੀ ਹੱਥ ਉਠਾ ਟੁਰਿਆ

### ਬਜਵਾੜੇ ਦੇ ਪਾਸ ਭਾਰੀ ਜੰਗ

ਫੌਜ ਖਾਲਸੇ ਦੀ ਢੁਕੀ ਆਣ ਨੇੜੇ ਅਗੋਂ ਬੋਲ ਐਲੀ ਮੁਸਲਮਾਨ ਪੈ ਗਏ
ਮੂੰਹ ਦੋਹਾਂ ਕੰਧਾਰਾਂ ਦੇ ਜੁੱਟ ਪਏ ਇਕ ਦੂਸਰੇ ਦੇ ਤਾਈਂ ਖਾਨ ਪੈ ਗਏ
ਸਿੰਘ ਸੂਰਮੇ ਬਲੀ ਜਵਾਨ ਬਾਂਕੇ ਤੇਗਾਂ ਸੂਤ ਕੇ ਮਜ਼ਾ ਚਖਾਨ ਪੈ ਗਏ

ਮੁਸਲਮਾਨ ਭੀ ਦੀਨ ਦੇ ਜੋਸ਼ ਵਾਲੇ ਕੁੱਦ ਸਿੰਘ ਦੇ ਤਈਂ ਮੁਕਾਨ ਪੈ ਗਏ
ਪੈਂਦੇ ਹੱਥ ਕਟਾ ਵੱਢ ਹੋਈ ਭਾਰੀ ਖੇਤ ਵੱਢਨੇ ਨੂੰ ਕਿਰਸਾਨ ਪੈ ਗਏ
ਤੱਛਾ ਮੁੱਛ ਮੈਦਾਨ ਦੇ ਵਿਚ ਹੋਈ ਰੁਖ਼ ਕੱਟਣ ਨੂੰ ਤਰਖ਼ਾਨ ਪੈ ਗਏ
ਲਹੂ ਮਿੱਝ ਦਾ ਆਣਕੇ ਘਾਣ ਹੋਇਆ ਸੱਥਰ ਸਦਾ ਦੇ ਲਈ ਜਵਾਨ ਪੈ ਗਏ
ਰੌਲਾ ਮੱਚਿਆ ਵਿਚ ਮੈਦਾਨ ਭਾਰਾ ਆਪੋ ਆਪਨਾ ਜ਼ੋਰ ਅਜ਼ਮਾਨ ਪੈ ਗਏ
ਕਿਤੇ ਰੰਘੜਾਂ ਸੱਯਦਾਂ ਜ਼ੋਰ ਪਾਇਆ ਕਿਤੇ ਸਿੰਘ ਅੱਗੋਂ ਬਲਵਾਨ ਪੈ ਗਏ
ਜਿੱਧਰ ਜਾਂਵਦੀ ਨਜ਼ਰ ਮੈਦਾਨ ਅੰਦਰ ਯੋਧੇ ਸੈਂਕੜੇ ਲਹੂ ਲੁਹਾਨ ਪੈ ਗਏ
ਛੁਟੇ ਸਦਾ ਦੇ ਲਈ ਸੰਸਾਰ ਵਿਚੋਂ ਭੰਗਾਂ ਪੀ ਮਲੰਗ ਮਸਤਾਨ ਪੈ ਗਏ
ਜੋਸ਼, ਦੋਹੀਂ ਪਾਸੀਂ ਕਰਤਾਰ ਸਿੰਘਾ ਆਪੋ ਆਪਣੇ ਜੌਹਰ ਦਿਖਾਨ ਪੈ ਗਏ

ਤਥਾ

ਫੌਜ ਸਿੰਘਾਂ ਦੀ ਦਾ ਜਰਨੈਲ ਬੰਦਾ ਜਾਂਦਾ ਜਿਸ ਪਾਸੇ ਲਾਹੁੰਦਾ ਘਾਨ ਫਿਰਦਾ
ਬਾਜ ਸਿੰਘ ਵਡਾ ਬਲੀ ਸੂਰਮਾਂ ਜੋ ਚਮਕਾਂਵਦਾ ਤੇਗ ਮੈਦਾਨ ਫਿਰਦਾ
ਜ਼ੋਰ ਜਿਸ ਪਾਸੇ ਪੈਂਦਾ ਵੈਰੀਆਂ ਦਾ ਬੰਦਾ ਹੱਥ ਲੈ ਤੀਰ ਕਮਾਨ ਫਿਰਦਾ
ਸਾੜ ਸਾੜ ਛੱਡੇ ਤੀਰ ਵਾਂਗ ਨਾਗਾਂ ਚੁਣ ਚੁਣ ਕੇ ਮਾਰਦਾ ਖ਼ਾਨ ਫਿਰਦਾ
ਫਤੇ ਸਿੰਘ ਨਵਾਬ ਭੀ ਵਿਚ ਹੈ ਸੀ ਬੇ ਖਤਰ ਮੈਦਾਨ ਜਵਾਨ ਫਿਰਦਾ
ਤਰਫ ਦੂਸਰੀ ਬੜਾ ਦਲੇਰ ਭਾਰਾ ਲੋਹੇ ਨਾਲ ਮੜ੍ਹਿਆ ਸ਼ੱਮਸਖਾਨ ਫਿਰਦਾ
ਅੱਹੀਆਪੁਰੀਆ ਖ਼ਾਨ ਦਲੇਰ ਜੰਗੀ ਰਖੀ ਤਲੀ ਉਤੇ ਉਹਭੀ ਜਾਨ ਫਿਰਦਾ
ਯੋਧੇ ਹੋਰ ਭੀ ਬੜੇ ਕਰਤਾਰ ਸਿੰਘਾ ਬਲੀ ਸਭ ਤੋਂ ਕਾਲ ਭਗਵਾਨ ਫਿਰਦਾ

ਤਥਾ

ਦੋਹਾ ਪਾਸਿਆਂ ਦੇ ਆਗੂ ਦਲਾਂ ਅੰਦਰ ਵਡੇ ਹੌਂਸਲੇ ਦਿਲੀ ਰਖਾ ਲੜਦੇ
ਆਪੋ ਆਪਣੀ ਫਤੇ ਦੇ ਪਾਉਣ ਖਾਤਰ ਆਪੋ ਆਪਣੀ ਫੌਜ ਵਧਾ ਲੜਦੇ
ਸਿਰਫ ਫਰਕ ਓਥੇ ਏਸ ਗੱਲ ਦਾ ਸੀ ਸਿੰਘ ਮੌਤ ਦਾ ਖੌਫ ਚੁਕਾ ਲੜਦੇ
ਚਾਉ ਦਿਲੀ ਸ਼ਹੀਦੀਆਂ ਪਾਉਣ ਦੇ ਮਨ ਸਿਰ ਤਲੀਆਂ ਉਤੇ ਟਿਕਾ ਲੜਦੇ
ਮੁਸਲਮਾਨ ਬਹੁਤੇ ਆਇ ਬੱਧੇ ਰੁਧੇ ਉਹ ਆਪਣਾ ਆਪ ਬਚਾ ਲੜਦੇ
ਸਿੰਘ ਮਸਤ ਮੈਦਾਨ ਦੇ ਵਿਚ ਫਿਰਦੇ ਹਾਰ ਜਿੱਤ ਦਾ ਖੌਫ ਭੁਲਾਂ ਲੜਦੇ

ਸਿੰਘ ਪੈਰ ਨ ਹੱਟਦੇ ਇਕ ਪਿਛਾਂ ਦੂਣੇ ਹੋ ਸਗੋਂ ਸੱਟਾਂ ਖਾਂ ਲੜਦੇ
ਵਿਚ ਮੋਮਨਾਂ ਭੀ ਕਈ ਜੋਸ਼ ਵਾਲੇ ਐਲੀ ਅਕਬਰ ਨਾਹਰੇ ਬੁਲਾ ਲੜਦੇ
ਦੋ ਪਹਿਰ ਹੋਇਆ ਜੰਗ ਬੜਾ ਭਾਰਾ ਜੰਗੀ ਸੂਰਮੇ ਜੌਹਰ ਦਿਖਾ ਲੜਦੇ
ਹਾਰ ਜਿੱਤ ਨ ਹੋਈ ਕਰਤਾਰ ਸਿੰਘਾ ਮੋਹਰੀ ਦਲਾਂ ਦੇ ਸੀ ਜੋਰ ਲਾ ਲੜਦੇ

ਸ਼ੰਮਸ ਖਾਂ ਨੇ ਮੈਦਾਨ ਛਡ ਜਾਣਾ ਤੇ ਮੁਸਲਮਾਨਾਂ ਨੂੰ ਹਾਰ ਹੋਣੀ

ਜਿਉਂ ਜਿਉਂ ਗਰਮ ਹੁੰਦੇ ਸਿੰਘ ਜ਼ੋਰ ਪਾਂਦੇ ਦਿਲ ਮੋਮਨਾਂ ਦਾ ਘਾਟਾ ਖਾਇ ਗਿਆ
ਰਹੇ ਪੀਰ ਫ਼ਕੀਰ ਲਾ ਜ਼ੋਰ ਬਹੁਤੇ ਬੰਦਾ [1]ਤੜੇ ਤਾਵੀਜ਼ ਦਬਾਇ ਗਿਆ
ਪੜ੍ਹ ਮੰਤਰ ਸੈਫੀਆਂ ਫੂਕ ਥੱਕੇ ਉਤੇ ਖਾਲਸੇ ਜ਼ੋਰ ਨਾ ਕਾਇ ਗਿਆ
ਮੋਹਰੇ ਫਿਰਦਾ ਚੜ੍ਹ ਦਲੇਰ ਖਾਂ ਸੀ ਉਹ ਸਾਹਮਣੇ ਬੰਦੇ ਦੇ ਆਇ ਗਿਆ
ਬੰਦੇ ਖ਼ਿਚ ਕੇ ਛੱਡਿਆ ਤੀਰ ਤਿਖਾ ਖ਼ਾਂ ਦਲੇਰ ਤਾਈਂ ਉਲਟਾਇ ਗਿਆ
ਓਧਰ ਫੌਜ ਦੇ ਉਖੜੇ ਪੈਰ ਆ ਕੇ ਸ਼ੰਮਸ ਖਾਂ ਡਾਢਾ ਘਬਰਾਇ ਗਿਆ
ਪਾਜ਼ੀ ਬਣ ਮੈਦਾਨ ਨੂੰ ਛਡ ਗਿਆ ਸਦਾ ਲਈ ਕਲੰਕ ਲਵਾਇ ਗਿਆ
ਆਪ ਜਾਨ ਬਚਾਇ ਕੇ ਦੌੜ ਗਿਆ ਸੈ ਮਾਵਾਂ ਦੇ ਪੁਤ ਮਰਵਾਇ ਗਿਆ
ਨੱਠੀ ਫ਼ੌਜ ਭੀ ਛਡ ਮੈਦਾਨ ਤਾਈਂ ਸਭ ਸਾਜ਼ ਸਮਾਨ ਖੁਹਾਇ ਗਿਆ
ਬਜਵਾੜੇ ਤਾਈਂ ਸਿੰਘਾਂ ਲੁੱਟਲਿਆ ਖ਼ਾਨ ਮੁਫਤ ਨੁਕਸਾਨ ਉਠਾਇ ਗਿਆ
ਸਿੰਘ ਹੋਇ ਸ਼ਹੀਦ ਸਸਕਾਰ ਕੀਤੇ ਜ਼ਖਮੀ ਆਨੰਦ ਪੁਰੀ ਪੁਚਾਇ ਗਿਆ
ਆਪ ਰਾਹੋਂ ਦੇ ਵਲ ਕਰਤਾਰ ਸਿੰਘਾ ਬੰਦੇ ਫਤੇ ਨਿਸ਼ਾਨ ਝੁਲਾਇ ਗਿਆ

[2] ਅਨੰਦ ਪੁਰ ਦਾ ਪ੍ਰਸੰਗ

ਭੋਗ ਪੁਰ ਰਾਹੋਂ ਉੜਮੁੜਟਾਂਡੇ ਹੋ ਕੇ ਸੋਧ ਸੋਧ ਅਮੀਰ ਤੇ ਖਾਨ ਭਾਰੇ
ਹੁਸ਼ਿਆਰਪੁਰੇ ਨਵੇਂ ਸ਼ਹਿਰ ਬਾਣੀ ਹੋਕੇ ਮੁੜ ਆਇਆ ਨਾਲ ਸ਼ਾਨ ਭਾਰੇ
ਪੰਥ, ਪੁਰ ਆਨੰਦ ਵਿਚ ਹੋਇਆ ਕੱਠਾ ਓਥੇ ਲਗਦੇ ਨਿਤ ਦੀਵਾਨ ਭਾਰੇ

---

੧ ਏਸ ਜੰਗ ਵਿਚ ਮੁਸਲਮਾਨ ਪੀਰ ਬਹੁਤੇ ਕਠੇ ਹੋਏ ਸਨ ਤੇ ਓਹ ਸ਼ੱਮਸ ਖਾਂਹੋਰਾਂ ਨੂੰ ਦਲੇਰੀਆਂ ਦੇਂਦੇ ਸਨ ਕਿ ਅਸੀਂ ਮੰਤਰਾਂ ਜੰਤਰਾਂ ਨਾਲ ਸਿੱਖਾਂ ਦੇ ਹਥਿਆਰ ਚਲਣੇ ਬੰਦ ਕਰ ਦਿਆਂਗੇ।

੨ ਸਫੇ ੯੯ ਤੋਂ ਲੈਕੇ ੧੦੯ ਤੱਕ ਦੇ ਹਾਲ ਮੁਸਲਮਾਨੀ ਤਾਰੀਖਾਂ ਨਹੀਂ ਲਿਖਦੀਆਂ ਕਿਉਂਕਿ ਇਹਨਾਂ ਗਲਾਂ ਦਾ ਸਬੰਧ ਬਾਦਸ਼ਾਹੀ ਫੌਜਾਂ ਨਾਲ ਨਹੀਂ ਸੀ।

ਵਧੀਆਂ ਰੌਣਕਾਂ ਡੇਰਿਆਂ ਵਿਚ ਆਕੇ ਸ਼ਾਨ ਦਿਨੋਂ ਦਿਨ ਸਿੰਘ ਦਿਖਾਨ ਭਾਰੇ
ਹੋਰ ਆ, ਆ ਮਿਲਦੇ ਦੇਸ ਵਿਚੋਂ ਜ਼ੋਰ ਪੰਥ ਦੇ ਵਧਦੇ ਜਾਨ ਭਾਰੇ
ਕਈ ਰਾਜੇ ਰਾਣੇ ਡਰ ਮਿਲਨ ਲਗੇ ਦਿਲੋਂ ਕੰਬਦੇ ਤੇ ਡਰ ਖਾਨ ਭਾਰੇ
ਨੰਬਰਦਾਰ ਤੇ ਚੌਧਰੀ ਦੇਸ ਵਿਚੋਂ ਆਪੇ ਲੱਗ ਪਏ ਟਕੇ ਪੁਚਾਨ ਭਾਰੇ
ਲਾਠੀ ਜਿਸ ਦੇ ਹੱਥ ਕਰਤਾਰ ਸਿੰਘਾ ਭੈਂਸ ਓਸੇ ਦੀ ਕਹਿਨ ਸੁਜਾਨ ਭਾਰੇ

### ਭਾਈ ਗੁਰਬਖਸ਼ ਨੇ ਫਰਿਆਦ ਕਰਨੀ

ਆਇ ਭਾਈ ਗੁਰਬਖਸ਼ ਜੀਮਾਜਰੇ ਤੋਂਸਾਰਾ ਆਪਣਾ ਹਾਲ ਸੁਣਾਇਆ ਜੀ
ਹੱਥੀਂ ਦਸਵੇ ਪਾਤਸ਼ਾਹ ਜਾਣਲਗੇ ਸੇਵਾਦਾਰ ਗੁਰਦਵਾਰੇ ਠਹਿਰਾਇਆ ਜੀ
ਸੇਵਾ ਕਰਦਾ ਰਿਹਾ ਮੈਂ ਗੁਰੂ ਘਰ ਦੀ ਔਖਾ ਸਮਾਂ ਉਹ ਮਸਾਂ ਲੰਘਾਇਆ ਜੀ
ਪਿਛੋਂ ਮਾਲਕ ਬਣ [1]ਗੁਲਾਬ ਰਾਇ ਮੈਨੂੰ ਮਾਰ ਕੇ ਬਾਹਰ ਕਢਵਾਇਆ ਜੀ
ਸਾਂਭ ਗੁਰਦਵਾਰੇ ਗੁਰੂ ਬਣ ਬੈਠਾ ਉੱਤੇ ਸਿਰ ਦੇ ਚੌਰ ਝੁਲਾਇਆ ਜੀ
ਪੈਰ ਸਿਖਾਂ ਪਾਸੋਂ ਪੂਜਵਾਉਣ ਲੱਗਾ ਗੁਰੂ ਡੰਮ੍ਹ ਉਸ ਬੜਾ ਬਨਾਇਆ ਜੀ
ਗੱਦੀ ਲਾ ਬੈਠੇ ਗੁਰਦਵਾਰੇ ਅੰਦਰ ਓਸ ਬੜਾ ਅਪਰਾਧ ਕਮਾਇਆ ਜੀ
ਲੱਗਾ ਕਰਨ ਬਰਾਬਰੀ ਸਤਿਗੁਰਾਂ ਦੀ ਗੁਰੂ ਪੰਥ ਦਾ ਖੌਫ ਭੁਲਾਇਆ ਜੀ
ਆਇਆ ਪੰਥ ਏਥੇ ਕਈਆਂ ਚਿਰਾਂ ਦਾਇਨਹੀਂ ਕਿਸੇ ਨੇ ਫੜ ਉਠਾਇਆ ਜੀ
ਬੰਦਾ ਹਸ ਪਿਆ ਕਰਤਾਰ ਸਿੰਘਾ ਸਾਰਾ ਫੋਲ ਕੇ ਭੇਦ ਜਤਾਇਆ ਜੀ

### ਬੰਦੇ ਬਹਾਦਰ ਨੇ ਭਾਈ ਗੁਰਬਖਸ਼ ਨੂੰ ਧੀਰਜ ਦੇਣੀ

ਬੰਦੇ ਆਖਿਆ ਗੱਦੀ ਇਹ ਪੰਥ ਦੀ ਏ ਕੋਈ ਇਕ ਕੱਲਾ ਹੱਥ ਪਾਇ ਨਾਹੀਂ
ਗੁਰੁ ਗ੍ਰੰਥ ਹੁਣ ਪੰਥ ਦੇ ਸਿਰ ਤੇ ਹੈ ਕੋਈ ਮਾਨੁਖ ਪੈਰ ਪੁਜਾਇ ਨਾਹੀਂ
ਕਾਰ ਲਈ ਹੈ ਸਾਂਭ ਹੁਣ ਪੰਥ ਸਾਰੀ ਬੈਠ ਰਹਿਣਾ ਗੁਲਾਬ ਸੁ ਰਾਇ ਨਾਹੀਂ
ਚਾਰਸਾਲਰਹੀ ਬਾਕੀ ਉਮਰ ਓਹਦੀ ਬਹੁਤਾ ਚਿਰਉਹ ਖਾਇ ਹੰਡਾਇ ਨਾਹੀਂ
ਪਿਛੋਂ ਓਸਦੇ ਓਹਦੀ ਔਲਾਦ ਮਰੇ ਪਾਣੀ ਦੇਣ ਜੋਗਾ ਕੋ ਰਹਾਇ ਨਾਹੀਂ
ਓਹੋ ਗਲ ਹੋਈ ਜਿਹੜੀ ਕਹੀ ਬੰਦੇ ਬਿਰਥਾ ਸੰਤਦਾ ਆਖਿਆ ਜਾਈ ਨਾਹੀਂ

---

੧ ਇਹ ਗੁਲਾਬ ਰਾਇ ਸੂਰਜਮੱਲ ਜੀ ਦਾ ਪੋਤਰਾ ਤੇ ਦੀਪ ਚੰਦ ਦਾ ਪੁੱਤਰ ਸੀ।

ਚਾਰ ਪੁਤ ਹੈਸਨ ਵਾਰੋਵਾਰਮਰ ਗਏਧੁਰੋਂ ਲਿਖੀ ਨੂੰ ਕੋਈ ਪਲਟਾਇ ਨਾਹੀਂ
ਗੁਰੂ ਪੰਥ ਦੇ ਉਲਟ ਕਰਤਾਰ ਸਿੰਘਾ ਕੋਈ ਸਿੱਖ ਹੋ ਕੇ ਸੁਖ ਪਾਇ ਨਾਹੀਂ

ਆਲੀ ਸਿੰਘਾਂ ਨੇ ਬੰਦੇ ਬਹਾਦਰ ਨੂੰ ਮਿਲਨ ਆਉਣਾ

ਕੀਰਤਪੁਰ ਇਕ ਦੀਵਾਨ ਲੱਗਾ ਆਲੀ ਸਿੰਘ ਸਰਹਿੰਦ ਤੋਂ ਆਵੰਦਾ ਏ
ਬੰਦਾ ਵਿਚ ਬੈਠਾ ਇੰਦਰ ਵਾਂਗ ਸੋਹੇ ਸਿੰਘ ਗਜ ਕੇ ਫਤੇ ਗਜਾਵੰਦਾ ਏ
ਆਦਰ ਵੀਰ ਦਾ ਵੀਰਾਂ ਨੇ ਬਹੁਤ ਕੀਤਾ ਬੰਦਾ ਸੱਦ ਕੇ ਪਾਸ ਬੈਠਾਵੰਦਾ ਏ
ਪੁਛ ਹਾਲ ਅਹਿਵਾਲ ਸਰਹਿੰਦ ਦਾ ਜੀ ਹੋਰ ਕਈ ਪ੍ਰਸੰਗ ਚਲਾਵੰਦਾ ਏ
ਰਾਜਨੀਤ ਦੀਆਂ ਕਈ ਕਰ ਗੱਲਾਂ ਹੋਰ ਵਾਧੇ ਘਾਟੇ ਸਮਝਾਵੰਦਾ ਏ
ਸੁਖ ਸਾਦ ਪਿਛੋਂ ਕਰਤਾਰ ਸਿੰਘਾ ਬੰਦਾ ਸਹਿਜ ਸੁਭਾਵ ਸੁਨਾਵੰਦਾ ਏ

ਬੰਦਾ ਬਹਾਦਰ

ਬੰਦੇ ਆਖਯਾ ਸਿੰਘਜੀ ਤੁਸਾਂਉਪਰ ਭਾਣਾ ਸਖਤ ਕਰਤਾਰ ਵਰਤਾਇਗਾ ਜੀ
ਹਾਥੀ ਕਾਲ ਰੂਪੀ ਤੇਰੀ ਆਸ ਸੰਦੀ ਫਲੀ ਫੁੱਲੀ ਫਲਵਾੜੀ ਪੁਟਾਇਗਾ ਜੀ
ਪੇਲਾਂ ਪਾਂਦਿਆਂ ਦੋਹਾਂ ਕਬੂਤਰਾਂ ਨੂੰ ਬਾਜ਼ ਮੌਤ ਜਾ ਝਪਟਕੇ ਖਾਇਗਾ ਜੀ
ਬਾਈਆਂ ਦਿਨਾਂ ਅੰਦਰ ਤੇਰੇ ਪੁਤ ਦੋਵੇਂ ਫੜਕਾਲ ਭਗਵਾਨ ਚਬਾਇਗਾ ਜੀ
ਖਾਨੂੰ ਸਿੰਘ ਮੱਥੇ ਗੋਲੀ ਖਾਇ ਮਰਸੀ ਤੇਰੇ ਦਾਗ ਕਲੇਜੜੇ ਲਾਇਗਾ ਜੀ
ਨਾਨੂੰ ਸਿੰਘ ਫਹਿ ਮਰੇ ਕਰਤਾਰਸਿੰਘ ਭਾਣਾ ਕੌਣ ਕਰਤਾਰ ਮਿਟਾਇਗਾ ਜੀ

ਆਲੀ ਸਿੰਘ ਦਾ ਸਿਦਕ

ਆਲੀਸਿੰਘ ਨੇ ਆਖਯਾ ਦਾਤ ਜਿਸਦੀਜਦੋਂ ਚਾਹਿ ਸੂਦਿਲ, ਲੈ ਜਾਇ ਬਾਬਾ
ਧੀਆਂ ਪੁਤ ਨੇ ਹਰਿ ਕੀ ਦਾਤ ਸਭੇ ਧਨ ਮਾਲ ਕੁਟੰਬ ਸਬਾਇ ਬਾਬਾ
ਹੈ ਜੰਮਣਾ ਮਰਣਾ ਹੁਕਮ ਅੰਦਰ ਕੌਣ ਹੁਕਮ ਅਕਾਲ ਮਿਟਾਇ ਬਾਬਾ
ਘੱਲੇ ਓਸ ਦੇ ਜੀਵ ਜਹਾਨ ਆਏ ਚਲੇ ਜਾਣ ਓਹ ਜਦੋਂ ਬੁਲਾਇ ਬਾਬਾ
ਨਦੀ ਨਾਵ ਦਾ ਹੈ ਸੰਜੋਗ ਬਣਿਆਂ ਬੁਧਵਾਨ ਨ ਮੋਹ ਰਖਾਇ ਬਾਬਾ
ਮੇਲਾ ਕਰਮ ਸੰਜੋਗਦਾ ਜੱਗ ਅੰਦਰ ਜਿੰਨਾਂ ਚਿਰ ਹੋਇ ਹੁਕਮ ਨਿਬਾਹਿ ਬਾਬਾ
ਸਾਡੇ ਪਾਸ ਅਮਾਨਤ ਵਾਹਿਗੁਰੂ ਦੀ ਲੈ ਜਾਇ ਸਿਰੋਂ ਭਾਰ ਲਾਹਿ ਬਾਬਾ
ਹਰਖ ਸੋਗ ਨਾ ਕੁਝ ਕਰਤਾਰ ਸਿੰਘਾ ਖੁਸ਼ੀ ਸਿੰਘ ਰਹਿ ਵਿਚ ਰਜਾਇ ਬਾਬਾ

ਬੰਦੇ ਬਹਾਦਰ ਨੇ ਖੁਸ਼ ਹੋ ਕੇ ਵਰ ਦੇਣਾ

ਵੇਖ ਸਿੰਘ ਦੇ ਸਿਦਕ ਨੂੰ ਖੁਸ਼ ਹੋਇਆ ਕਹਿੰਦਾ ਸਤਿਗੁਰੂ ਟੁਟੀਆਂ ਜੋੜ ਦੇਵੇ
ਬੇੜੇ ਪਾਰ ਕਰਦਾ ਸਦਾ ਸਿਦਕੀਆਂ ਦੇ, ਤੇ ਬੇ ਸਿਦਕੀਆਂ ਦੇ ਰੱਬ ਰੋੜ ਦੇਵੇ
ਤੇਰੇ ਸਿਦਕ ਭਰੋਸੇ ਦੀ ਪਰਖ ਕਰਕੇ ਸਤਿਗੁਰੂ ਅਮਾਨਤ ਮੋੜ ਦੇਵੇ
ਰੱਖੀਂ ਸਿਦਕ ਯਕੀਨ ਕਰਤਾਰ ਸਿੰਘਾ ਦੋ ਪੁਤਰ ਗੁਰੂ ਤੈਨੂੰ ਮੋੜ ਦੇਵੇ

ਦੀਪ ਸਿੰਘ

ਦੀਪ ਸਿੰਘ ਹਜ਼ੂਰੀਆ ਸਿੰਘ ਓਥੇ ਸਾਰੇ ਦੰਦ ਸਨ ਓਸ ਕਢਾ ਛਡੇ
ਹੋਈ ਕੋਈ ਬੀਮਾਰੀ ਸੀ ਕਹਿਣ ਉਹਨੂੰ ਦੰਦ ਓਸ ਨੇ ਸਾਰੇ ਹਿਲਾ ਛਡੇ
ਸਖਤ ਚੀਜ਼ ਨ ਓਸ ਤੋਂ ਜਾਇ ਖਾਧੀ ਸੰਦ ਖਾਣ ਦੇ ਸਭੋ ਗਵਾ ਛਡੇ
ਦਾਤਾਂ ਰੱਬ ਦੀਆਂ ਇਹ ਕਰਤਾਰ ਸਿੰਘਾ ਅਨ ਮੁਲੜੇ ਲਾਲ ਦਵਾ ਛਡੇ

ਮਸਖਰੀ

ਇਕ ਸਿੰਘ ਨੇ ਵਿਚ ਦੀਵਾਨ ਦੇ ਜੀ ਛੋਲੇ ਭੁਜੇ ਲਿਆ ਵਰਤਾਇ ਭਾਈ
ਦੀਪ ਸਿੰਘ ਦਾ ਹਿੱਸਾ ਭੀ ਬੁਕ ਭਰਕੇ ਝੋਲੀ ਓਸਦੀ ਵਿਚ ਸੁਟਾਇ ਭਾਈ
ਲੱਗੇ ਚੱਬਨੇ ਸਭ ਬਦਾਮ ਤਾਜ਼ੇ ਦੀਪ ਸਿੰਘ ਨਾ ਮੂੰਹ ਹਲਾਇ ਭਾਈ
ਬੰਦੇ ਆਖਿਆ ਤੂੰ ਕਿਉਂ ਚੱਬਦਾ ਨਹੀਂ ਪੱਲੇ ਬੰਨ੍ਹਕੇ ਕਾਹਨੂੰ ਰਖਾਇ ਭਾਈ
ਓਸ ਆਖਿਆ ਮੇਰੇ ਤਾਂ ਦੰਦ ਹੈ ਨਹੀਂ ਮੈਥੋਂ ਜਾਂਵਦੇ ਨਹੀਂ ਚਬਾਇ ਭਾਈ
ਬੰਦਾ ਸੁਣਦੇ ਸਾਰ ਕਰਤਾਰ ਸਿੰਘਾ ਓਹਨੂੰ ਹੱਸ ਕੇ ਬਚਨ ਸੁਨਾਇ ਭਾਈ

ਬੰਦਾ ਬਹਾਦਰ

ਬੰਦੇ ਆਖਿਆ ਛੋਲੇ ਨ ਚੱਬਯੋ ਨੀ ਤਾਂ ਕੀਹ ਪੂਰੀਆਂ ਫੇਰ ਤੂੰ ਪਾਇੰਗਾ ਜੀ
ਰੋੜ ਕੰਕਰ ਚੱਬਣੇ ਤੁਸਾਂ ਸਾਰੇ ਕਿਵੇਂ ਵੈਰੀਆਂ ਨੂੰ ਕੁੜਕਾਇੰਗਾ ਜੀ
ਨਹੀਂ ਮਿਲਣੀ ਸਦਾ ਕੜਾਹ ਪੂਰੀ ਕੱਚੇ ਮਾਸ ਖਾ ਕਿਵੇਂ ਪਚਾਇੰਗਾ ਜੀ
ਚੱਬ ਜਾਹ ਬਾਦਾਮ ਕਰਤਾਰ ਸਿੰਘਾ ਏਸੇ ਤਰਾਂ ਹੀ ਵੈਰੀ ਚਬਾਇੰਗਾ ਜੀ

ਵਾਕ ਕਵੀ

ਫਕਾ ਛੋਲਿਆ ਦਾ ਕਹਿੰਦੇ ਮਾਰਿਆ ਜਾਂਭਾਣਾ ਝੱਟਕਰਤਾਰ ਵਰਤਾਇ ਦਿੱਤਾ
ਬੱਤੀ ਦੰਦ ਹੋ ਗਏ ਮੂੰਹ ਵਿਚ ਜ਼ਾਹਿਰ, ਸਿੰਘਾ ਤਾਈਂ ਹੈਰਾਨ ਕਰਾਇ ਦਿੱਤਾ
ਹੋ ਗਿਆ ਅਚਰਜ ਦੀਵਾਨ ਸਾਰਾ ਧੰਨ ਵਾਹਿਗੁਰੂ ਮੂੰਹੋਂ ਸੁਣਾਇ ਦਿੱਤਾ

ਮਸ਼ਹੂਰ ਪ੍ਰਸੰਗ ਕਰਤਾਰ ਸਿੰਘਾਂ ਸਮਝ ਅਸਾਂ ਭੀ ਏਥੇ ਲਿਖਾਇ ਦਿੱਤਾ

ਆਲੀ ਸਿੰਘ ਦੇ ਦੋਹਾਂ ਪੁਤਰਾਂ ਦੀ ਮੌਤ

ਆਲੀਸਿੰਘਸਰਹਿੰਦ ਦੇ ਵਿਚ ਆਇਆਧੁਰੋਂ ਹੁਕਮਕਰਤਾਰਦਾ ਆਇਗਿਆ
ਸਿੰਘ ਕਰਦੇ ਸਨ ਕਠੇ ਚਾਂਦ ਮਾਰੀ ਖਾਨੂੰ ਸਿੰਘ ਭੀ ਵੇਖਣੇ ਧਾਇ ਗਿਆ
ਇਕ ਸਿੰਘ ਨੇ ਲਿਆ ਨਿਸ਼ਾਨ ਜਦੋਂ ਕਾਲ ਓਸ ਦਾ ਹੱਥ ਹਿਲਾਇ ਗਿਆ
ਘੋੜੀ ਓਸ ਦੀ ਪੈਰਾਂ ਤੋਂ ਹੱਲ ਗਈ ਉਹ ਜਵਾਨ ਐਵੇਂ ਘਬਰਾਇ ਗਿਆ
ਘੋੜਾ ਵਰ੍ਹ ਗਿਆ ਗੋਲੀ ਚੱਲ ਗਈ ਖਾਨੂੰ ਸਿੰਘ ਤਾਈਂ ਕਾਲ ਖਾਇ ਗਿਆ
ਗੋਲੀ ਵਿਚ ਮਥੇ ਓਹਦੇ ਜਾਇ ਲੱਗੀ ਭਾਣਾ ਖੇਲ ਅਚਰਜ ਵਰਤਾਇ ਗਿਆ
ਏਧਰ ਇਹ ਬੀਤੀ ਨਾਨੂੰ ਸਿੰਘ ਓਧਰ ਡਿੱਗਾ ਕੋਠਿਓਂ ਫਤੇ ਬੁਲਾਇ ਗਿਆ
ਬਾਹੀਆਂ ਦਿਨਾਂ ਦੇ ਵਿਚ ਕਰਤਾਰਸਿੰਘਾ ਪੱਕੀ ਖੇਤੀ ਨੂੰ ਗੜਾ ਮੁਕਾਇ ਗਿਆ

ਵਾਕ ਕਵੀ

ਆਲੀ ਸਿੰਘ ਨ ਹਰਖ ਤੇ ਸੋਗ ਕੀਤਾ ਭਾਣਾ ਮੰਨ ਲਿਆ ਭਗਵਾਨ ਸਮਝੇ
ਦਿਤੇ ਦੋ ਬੇਟੇ ਹੋਰ ਸਤਿਗੁਰੂ ਨੇ ਜੜ੍ਹ ਰਹਿ ਗਈ ਵਿਚ ਜਹਾਨ ਸਮਝੇ
ਮਾਹੀ ਸਿੰਘ ਬਲੋ ਸਿੰਘ ਨਾਮ ਓਹਨਾਂ ਚੰਗੇ ਸੂਰਮੇਂ ਹੋਇ ਜਵਾਨ ਸਮਝੇ
ਖਾਸ ਵਿਚ [1]ਸਲੌਦੀ ਕਰਤਾਰ ਸਿੰਘਾ ਓਹਨਾਂ ਦੋਹਾਂ ਦਾ ਹੈ ਖਾਨਦਾਨ ਸਮਝੇ

ਸਿੰਘਾਂ ਨੇ ਮਾਝੇ ਦੇਸ ਤੇ ਕਬਜ਼ਾ ਕਰਕੇ ਪਹਾੜ ਸੋਧਨੇ

ਕੁਝ ਦਿਨ ਦਵਾਬੇ ਦੇ ਵਿਚ ਫਿਰ ਕੇ ਹੋ ਆਨੰਦ ਪੁਰੋਂ ਅਸਵਾਰ ਭਾਈ
ਜੰਗੀ ਫੌਜ ਚੁਣਵੀਂ ਕੁਝ ਖਾਲਸੇ ਦੀ ਆਈ ਲੰਘ ਬਿਆਸਾ ਤੋਂ ਪਾਰ ਭਾਈ
ਹਾਕਮ ਚੌਧਰੀ ਆ ਆ ਮਿਲਨ ਲੱਗੇ ਖੜਪੈਂਚ ਅਤੇ ਸ਼ਾਹੂਕਾਰ ਭਾਈ
ਸਠਿਆਲਾ ਬੁਤਾਲਾ ਤੇ ਜੰਡਿਆਲਾ ਸਿੰਘਾਂ ਸਰ ਕੀਤੇ ਬਿਨਾਂ ਹਾਰ ਭਾਈ
ਖੇਮ ਕਰਨ ਪੱਟੀ ਸੁਰ ਸਿੰਘ ਆਦਿਕ ਖਾਨ ਮਾੜੀ ਵਾਲੇ ਡਰ ਧਾਰ ਭਾਈ
ਪੰਜਵੜ ਝੁਬਾਲ ਤੋਂ ਲੰਘ ਅਗੇ ਮੱਖੀ ਕਲਸੀਆਂ ਚੂਹਣੀਆਂ ਸਾਰ ਭਾਈ
ਚੁਪ ਰਹੇ ਕਸੂਰੀਏ ਖਾਨ ਸਾਰੇ ਅੱਗੋਂ ਚੁਕੀ ਨ ਕਿਸੇ ਤਲਵਾਰ ਭਾਈ
ਮਾਝੇ ਵਿਚ ਨਾ ਚੁਕਿਆ ਹੱਥ ਕਿਸੇ ਹਾਕਮ ਕੋਈ ਨਹੀਂ ਸੀ ਫੌਜਦਾਰ ਭਾਈ

---

੧ ਜਿਲਾ ਲੁਧਿਆਣਾ।

ਈਨ ਮੰਨ ਲਈ ਪੈਂਚਾਂ ਡਰਵਿਆਂ ਨੇ ਸਭੇ ਹੋਇ ਖਲੇ ਤਾਬੇਦਾਰ ਭਾਈ
ਪਠਾਨ ਕੋਟ ਬਟਾਲਾ, ਗੁਰਦਾਸ ਪੁਰਾ ਕਲਾਨੌਰ ਭੀ ਵਿਚੇ ਵਿਚਾਰ ਭਾਈ
ਦੇਸ ਰਾਵੀ ਬਿਆਸ ਸਤਲੁਜ ਅੰਦਰ ਮੱਲ ਲਿਆ ਸਿੰਘਾਂ ਜ਼ੋਰ ਡਾਰ ਭਾਈ
ਸਰ ਕਰ ਰਿਆੜਕੀ ਉਤ੍ਹਾਂ ਚੜ੍ਹਿਆ ਦਲ ਜਿਸ ਵੇਲੇ ਧੌਂਸਾ ਮਾਰ ਭਾਈ
ਛੋਟੇ ਛੋਟੇ ਰਾਜੇ ਆਪੇ ਆਣ ਮਿਲੇ ਜੱਸਵਾਲੀਏ ਆਦਿ ਵਿਚਾਰ ਭਾਈ
ਦੇਸ ਕਾਂਗੜੇ ਤਕ ਕਰਤਾਰ ਸਿੰਘਾ ਮੱਲ ਦਿਤੀਆਂ ਫੌਜਾਂ ਉਤਾਰ ਭਾਈ

ਵਾਕ ਕਵੀ

ਮਾਂਝਾ ਬਾਂਗਰ ਤੇ ਕੰਢੀ ਰਿਆੜਕੀ ਹੋ ਨਾਲੇ ਦੂਨ ਪਹਾੜ ਦੀ ਸੈਰ ਕਰਕੇ
ਟਕੇ ਦੇਸ ਦੇ ਵਿਚੋਂ ਉਗਰਾਹਿ ਲਏ ਪੈਰ ਖਾਨਾਂ ਦਿਆਂ, ਸਿਰਾਂ ਤੇ ਧਰ ਕਰਕੇ
ਈਨ ਮੰਨ ਲਈ ਸਾਰੇ ਦੇਸ ਨੇ ਜੀ ਫੌਜ ਖਾਲਸਾ ਦੇ ਪਾਸੋਂ ਡਰ ਕਰਕੇ
ਸੂਬਾ ਰਿਹਾ ਲਾਹੌਰ ਦੇ ਵਿਚ ਬੈਠਾ ਸਾਹਵੇਂ ਆਇਆ ਨਾ ਹੌਂਸਲਾ ਭਰ ਕਰਕੇ
ਟਕੇ ਦਿੱਲੀ ਲਾਹੌਰ ਦੇ ਬੰਦ ਹੋਏ ਸਾਰੇ ਚੁਪ ਬੈਠੇ ਦੁਖ ਜਰ ਕਰਕੇ
ਖਾਸ ਖਾਨ ਕਸੂਰ ਜਲੰਧਰੀ ਭੀ ਚੁਪ ਕਰ ਰਹੇ ਭੁਜ ਸੜ ਕਰਕੇ
ਬੰਦੇ ਧਾਂਗ ਪਾਈ ਸਾਰੇ ਦੇਸ ਅੰਦਰ ਤੇਗ ਧਰਮ ਦੀ ਨੂੰ ਹੱਥ ਫੜ ਕਰਕੇ
ਆਇਆ ਮੁੜ ਪਿਛਾਹਾਂ ਕਰਤਾਰ ਸਿੰਘਾਂ ਸ੍ਰੀ ਅਨੰਦਪੁਰੀ ਨੂੰ ਚੜ੍ਹ ਕਰਕੇ

੧ ਪਹਾੜੀਆਂ ਦੇ ਸੋਧਨ ਦਾ ਗੁਰਮਤਾ

ਸਿੰਘਾਂ ਵਿਚ ਦਿਵਾਨ ਦੇ ਪੇਸ਼ ਕੀਤਾ ਕਮਰਾਂ ਵੱਲ ਪਹਾੜ ਦੇ ਕੱਸੀਏ ਜੀ
ਇਹਨਾਂ ਰਾਜਿਆਂ ਨੇ ਬੜੇ ਧ੍ਰੋਹ ਕੀਤੇ ਪਤਾ ਓਹਨਾਂ ਗਲਾਂਵਾਲਾ ਦੱਸੀਏ ਜੀ
ਖਾਸ ਕਰ ਰਾਜੇ ਅਜਮੇਰ ਚੰਦ ਨੇ ਹੈਸੀ ਪਾਈ ਭਾਰੀ ਖੜ ਮੱਸੀਏ ਜੀ
ਜੜ੍ਹਾਂ ਪੁਟੀਏ ਮਾਰਕੇ ਇਨ੍ਹਾਂ ਦੀਆਂ ਘਰ ਬਾਰ ਸਭ ਇਨ੍ਹਾ ਦੇ ਖੱਸੀਏ ਜੀ
ਵੇਖ ਲਈਏ ਫਿਰ ਇਹਨਾਂ ਦੀ ਰਾਜਪੂਤੀ ਤੇਗਾਂ ਫੜ ਧਾਰਾ ਵਿਚ ਧੱਸੀਏ ਜੀ
ਜਿਵੇਂ ਵੇਖ ਅਨੰਦਪੁਰ ਹੱਸਦੇ ਓਹ ਵੇਖ ਓਹਨਾਂ ਨੂੰ ਉਜੜੇ ਹੱਸੀਏ ਜੀ

---

੫ ਸਰਹਿੰਦ ਫਤੇ ਕਰਕੇ ਬੰਦਾ ਲੋਹਗੜੀ ਨੂੰ ਮੱਲ ਬੈਠਾ ਤੇ ਓਥੇ ਹੀ ਆਨੰਦ ਦੀਆਂ ਘੜੀਆਂ ਗੁਜ਼ਾਰਨ ਲੱਗਾ, ਜਲਾਲਾਬਾਦ, ਦੁਆਬੇ, ਮਾਝੇ ਤੇ ਪਹਾੜਾਂ ਦੇ ਸਰ ਕਰਨ ਵਿਚ ਓਸਨੇ ਕੋਈ ਹਿੱਸਾ ਨਾ ਲਿਆ। (ਸ੍ਰ: ਕਰਮ ਸਿੰਘ ਜੀ)

ਗੁਰਮਤਾ ਓਸੇ ਵੇਲੇ ਪਾਸ ਹੋਇਆ ਝੱਟ ਬੋਲ ਪਏ ਜੰਗ ਦੇ ਰੱਸੀਏ ਜੀ
ਹੁਣ ਕਾਸ ਦੀ ਢਿੱਲ ਕਰਤਾਰ ਸਿੰਘਾ ਰਾਜੇ ਕੱਢ ਪਹਾੜਾਂ ਵਿਚ ਵੱਸੀਏ ਜੀ

ਸਿੰਘਾਂ ਨੇ ਪਹਾੜਾਂ ਵੱਲ ਚੜ੍ਹਾਈ ਕਰਨੀ

ਸਿੰਘਾਂ ਬੈਠ ਗੁਰਮਤਾ ਇਹ ਪਾਸ ਕੀਤਾ ਕਰੋ ਖਾਲਸਾ ਝੱਟ ਤਿਆਰੀਆਂ ਜੀ
ਲੈਣ ਬਦਲੇ ਇਨ੍ਹਾਂ ਪਹਾੜੀਆਂ ਤੋਂ ਕੱਢ ਪਿਛਲੀਆਂ ਰੜਕਾਂ ਸਾਰੀਆਂ ਜੀ
ਲੱਗੇ ਖੁਸ਼ੀਆਂ ਸਿੰਘ ਮਨੌਣ ਸਾਰੇ ਚਿਹਰੀਂ ਲਾਲੀਆਂ ਚੜ੍ਹੀਆਂ ਭਾਰੀਆਂ ਜੀ
ਇਕ ਦੂਸਰੇ ਨੂੰ ਕਹਿੰਦੇ ਖਾਲਸਾ ਜੀ ਕੀਤੀ ਅੱਤ ਸੀ ਇਹਨਾਂਪਹਾੜੀਆਂ ਜੀ
ਨਾਲ ਗੁਰਾਂ ਦੇ ਦਗੇ ਫਰੇਬ ਕਰਕੇ ਗਲਾਂ ਕੀਤੀਆਂ ਇਹਨਾਂ ਨੇ ਮਾੜੀਆਂ ਜੀ
ਓਹਨਾਂ ਗਲਾਂ ਦੇ ਮਜ਼ੇ ਚਖਾਓ ਸਾਰੇ ਭੰਨ ਆਕੜਾਂ ਛਡੋ ਹੁਣ ਸਾਰੀਆਂ ਜੀ
ਰਾਜੇ ਵਿਚ ਮੈਦਾਨ ਦੇ ਰੋਲ ਮਾਰੋ ਵੈਣ ਪਾਉਣ ਇਨ੍ਹਾਂ ਦੀਆਂ ਲਾੜੀਆਂ ਜੀ
ਪੈਣ ਪਿਟਣੇ ਵਿਚ ਪਹਾੜੀਆਂ ਦੇ ਹੋਣ ਰੰਡੀਆਂ ਬੈਠਕੇ ਨਾਰੀਆਂ ਜੀ
ਬਾਈ ਧਾਰਦੇ ਵਿਚਪਾ ਦਿਓ ਰੌਲਾ ਸਾਂਭਣ ਦਿਓ ਨਾ ਸੌਣੀਆਂ ਹਾੜੀਆਂ ਜੀ
ਫੜ ਮਾਣੂਆਂ ਤਈਂ ਕਰਤਾਰ ਸਿੰਘਾ ਮਾਰਾਂ ਮਾਰੀਏ ਡਾਢੀਆਂ ਗਾੜ੍ਹੀਆਂ ਜੀ

ਸਿੰਘਾਂ ਨੇ ਅਜਮੇਰ ਚੰਦ ਨੂੰ ਲਿਖਣਾ

ਦਲ ਖਾਲਸੇ ਦਾ ਧੌਂਸਾ ਮਾਰ ਚੜਿਆ ਧਾਂਗਾਂ ਵਿਚ ਪਹਾੜ ਦੇ ਪਾਈਆਂ ਜੀ
ਬਾਈ ਧਾਰ ਪਹਾੜ ਦੀ ਕੰਬ ਉਠੀ ਘਟਾਂ ਗਮਾਂ ਦੀਆਂ ਆਣ ਛਾਈਆਂ ਜੀ
[1]ਜੇਜੋ ਪਿੰਡ ਪਹਾੜ ਦੀ ਵਿਚ ਕੰਢੀ ਜਾ ਖਾਲਸੇ ਛੌਣੀਆਂ ਪਾਈਆਂ ਜੀ
ਸਿੰਘਾਂ ਲਿਖਿਆ ਖਤ ਅਜਮੇਰ ਤਾਈਂ ਤੂੰ ਕੀਤੀਆਂ ਬਹੁਤ ਬੁਰਿਆਈਆਂ ਜੀ
ਨਾਲ ਸਤਿਗੁਰਾਂ ਬੜੇ ਤੂੰ ਦਗੇ ਕੀਤੇ ਪਾਈ ਰੱਖੀਆਂ ਨਿਤ ਲੜਾਈਆਂ ਜੀ
ਓਹਨਾਂ ਗੱਲਾਂ ਦਾ ਬਦਲਾ ਲੈਣ ਤੈਥੋਂ ਫੌਜਾਂ ਖਾਲਸਈ ਚੜ੍ਹ ਆਈਆਂ ਜੀ
ਤੇਰੀ ਜੜ੍ਹ ਨੂੰ ਪੁਟਣਾ ਖਾਲਸੇ ਨੇ ਕਰ ਲੈ ਸਭੋ ਤਕੜਾਈਆਂ ਜੀ
ਸਦ ਲੈ ਸਾਥੀ ਰਾਜੇ ਰਾਣਿਆਂ ਨੂੰ ਸਿੰਘ ਆਉਂਦੇ ਨੀ ਕਰ ਧਾਈਆਂ ਜੀ
ਕਿਲੇ ਕੋਟਾਂ ਦੇ ਤੁਸਾਂ ਨੂੰ ਮਾਨ ਵੱਡੇ ਢਾਹ ਖਾਲਸਾ ਕਰੇ ਸਫਾਈਆਂ ਜੀ
ਬੰਦੋਬਸਤ ਕਰ ਲੈ ਕਰਤਾਰ ਸਿੰਘਾ ਫੌਜਾਂ ਮੱਦਦੀ ਸੱਦ ਪਰਾਈਆਂ ਜੀ

---

੧ ਫਲੌਹੈ ਵਾਲੀ।

ਅਜਮੇਰ ਚੰਦ ਨੇ ਸਖਤ ਜਵਾਬ ਦੇਣਾ

ਇਹ ਪੁਤ ਰਾਜੇ ਭੀਮ ਚੰਦ ਦਾ ਸੀ ਹੈਸੀ ਬਾਪ ਤੋਂ ਵੱਧ ਸ਼ੈਤਾਨ ਭਾਈ
ਚਿੱਠੀ ਪੜ੍ਹ ਨਾ ਕੁਝ ਪ੍ਰਵਾਹ ਕੀਤੀ ਉੱਤਰ ਲਿਖਦਾ ਨਾਲ ਗੁਮਾਨ ਭਾਈ
ਤੁਸਾਂ ਲਿਖਿਆ ਅਸਾਂ ਨੇ ਵਾਚ ਲਿਆ ਚਲੇ ਆਵੋ ਲਾਕੇ ਤੁਸੀਂ ਤਾਨ ਭਾਈ
ਇਹਨਾਂ ਤੁਹਾਡਿਆਂ ਸੁਕਿਆ ਦਾਬਿਆਂ ਤੋਂ ਰਾਜਪੂਤ ਨਾਹੀਂ ਡਰ ਖਾਨ ਭਾਈ
ਜਿਵੇਂ ਅਗੇ ਤੁਹਾਡੇ ਗੁਰੂ ਨਾਲ ਕੀਤੀ ਮਜ਼ਾ ਓਸ ਤੋਂ ਵਧ ਚਖਾਨ ਭਾਈ
ਦੇਸੋਂ ਕੱਢਿਆ ਸਿੰਘ ਖਪਾ ਦਿਤੇ ਕਿਤੇ ਲੱਭਦਾ ਨਹੀਂ ਨਿਸ਼ਾਨ ਭਾਈ
ਹੁਣ ਉਸਦਾ ਬੰਦਾ ਹੈ ਨਵਾਂ ਆਇਆ ਰਾਜਪੂਤ ਜਦੋਂ ਹੱਥ ਲਾਨ ਭਾਈ
ਤੂੰ ਭੀ ਢਿੱਲਾ ਹੋ ਕੇ ਫੇਰ ਬੈਠ ਜਾਵੇਂ ਹੱਥ ਵੇਖ ਕੇ ਵਿਚ ਮੈਦਾਨ ਭਾਈ
ਅਸੀਂ ਚਿਰਾਂ ਦੇ ਸੁਣਦੇ ਪਏ ਰੌਲਾ ਸਾਡੇ ਦਿਲ ਕਚੀਚੀਆਂ ਖਾਨ ਭਾਈ
ਸਾਨੂੰ ਜੱਟਾਂ ਬੂਟਾਂ ਕੋਲੋਂ ਖੌਫ ਕਾਹਦਾ ਰਾਜਪੂਤ ਹਾਂ ਮਰਦ ਮੈਦਾਨ ਭਾਈ
ਇਹੋ ਜਹੇ ਕਈ ਊਟ ਪਟਾਂਗ ਲਿਖਕੇ ਦੂਤ ਮੋੜਿਆ ਪਿਛਾਂ ਪਛਾਨ ਭਾਈ
ਖਤ ਸਿੰਘਾਂ ਨੂੰ ਦਿੱਤਾ ਕਰਤਾਰ ਸਿੰਘਾ ਗਿਆ ਵਾਚਿਆ ਵਿਚ ਦੀਵਾਨ ਭਾਈ

ਸਿੰਘਾਂ ਨੇ ਜੋਸ਼ ਦੇ ਨਾਲ ਕਹਿਲੂਰ ਦੀ ਦੂਨ ਵਿਚ ਲੁੱਟ ਮਾਰ ਕਰਨੀ

ਖਤ ਸੁਣਦਿਆਂਸਿੰਘਾਂਨੂੰ ਗਜ਼ਬ ਚੜ੍ਹਿਆ ਓਸੇ ਵਕਤ ਹੀ ਬੰਬ ਵਜਾਇ ਦਿੱਤੀ
ਅੱਗ ਸਿੰਘਾਂ ਦੀ ਦਿਲੀ ਚਰੋਕਣੀ ਸੀ ਫੂਕਾਂ ਮਾਰ ਕੇ ਖਤ ਭੜਕਾਇ ਦਿੱਤੀ
ਫੌਜ ਖਾਲਸਾ ਚੜ੍ਹ ਪਈ ਖਾਇ ਗੁੱਸਾ ਵਿਚ ਦੂਨ ਦੇ ਲੁਟ ਮਚਾਇ ਦਿੱਤੀ
ਕੀਤਾ ਦੇਸ ਬਰਬਾਦ ਅਜਮੇਰ ਦਾਜੀ ਹਿਲਜੁਲੀ ਭਾਰੀ ਸਿੰਘਾਂ ਪਾਇ ਦੱਤੀ
ਮਾਹਣੂ ਛੱਡ ਕੇ ਖਿੰਡਾਂ ਨੂੰ ਨੱਠ ਗਏ ਧੂੜ ਖਾਲਸੇ ਬੁਰੀ ਧੁਮਾਇ ਦਿੱਤੀ
ਪੈ ਗਈ ਦੁਹਾਈ ਪਹਾੜ ਅੰਦਰ ਪਰਜਾ ਰਾਜੇ ਦੀ ਮਾਰ ਨਸਾਇ ਦਿੱਤੀ
ਲੋਕ ਪਿੱਟਦੇ ਜਾਇਕੇ ਪਾਸ ਰਾਜੇ ਸਿੰਘਾਂ ਸ਼ਾਮਤ ਬੁਰੀ ਲਿਆਇ ਦਿੱਤੀ
ਛਿੱਕੇ ਛੁੱਟ ਗਏ ਫੇਰ ਕਰਤਾਰ ਸਿੰਘਾ ਅਜਮੇਰ ਦੀ ਜਿੰਦ ਘਬਰਾਇ ਦਿੱਤੀ

ਅਜਮੇਰ ਚੰਦ ਨੇ ਹੋਰਨਾਂ ਰਾਜਿਆਂ ਵੱਲ ਲਿਖਣਾ

ਸਾਰੇ ਰਾਜਿਆਂ ਵਲ ਅਜਮੇਰ ਨੇ ਜੀਕਾਸਦ ਆਪਣੇ ਕਈ ਦੁੜਾਇ ਜਲਦੀ
ਸਿੰਘ ਚੜ੍ਹ ਮੇਰੇ ਦੇਸ ਆਇ ਗਏ ਧਾਵਾ ਕਰਨਗੇ ਮੇਰੇ ਤੇ ਆਇ ਜਲਦੀ

ਤੁਸੀਂ ਸਾਜ ਸਮਾਨ ਲੈ ਆਇ ਜਾਵੋ ਫੌਜਾਂ ਕੱਠੀਆਂ ਕਰ ਸਬਾਇ ਜਲਦੀ
ਇਹਨਾਂ ਸਿੱਖਾਂ ਨੂੰ ਕੱਢੀਏ ਮਾਰ ਦੇਸੋਂ ਦੂਰ ਕਰੀਏ ਇਹ ਵਬਾਇ ਜਲਦੀ
ਨਹੀਂ ਤਾਂ ਦੇਣ ਪਹਾੜ ਉਜਾੜ ਸਾਰੇ ਕਠੇ ਹੋਇ ਕੇ ਟਾਲੋ ਬਲਾਇ ਜਲਦੀ
ਅੱਜ ਮੇਰੇ ਤੇ ਕਲ੍ਹ ਤੁਹਾਡੇ ਤੇ ਭੀ ਸਿੰਘ ਪੈਣਗੇ ਢੋਲ ਵਜਾਇ ਜਲਦੀ
ਗੁਰੂ ਇਹਨਾਂ ਦਾ ਕਢਿਆ ਜਿਵੇਂ ਅਗੇ ਕਢੋ ਇਨ੍ਹਾਂ ਨੂੰ ਤਿਵੇਂ ਧਕਾਇ ਜਲਦੀ
ਢਿਲ ਲਾਵਣੀ ਨਹੀਂ ਕਰਤਾਰ ਸਿੰਘਾ ਰਲ ਆਵੋਰਾਜਪੂਤ ਭਿਰਾਇ ਜਲਦੀ

ਵਾਕ ਕਵੀ

ਐਵੇਂ ਕੌਣ ਪਵੇ ਮੂੰਹ ਮੌਤ ਦੇ ਆ ਕੰਬ ਰਹੀ ਸੀ ਸਭ ਦੀ ਜਾਨ ਅਗੇ
ਮਾਰੇ ਗਏ ਸਰਹਿੰਦ ਦੇ ਜਹੇ ਸੂਬੇ ਖਾਕ ਸ਼ਾਹ ਹੋਏ ਕਈ ਖਾਨ ਅਗੇ
ਸਾਰੇ ਦੇਸ ਦੇ ਹਾਕਮਾਂ ਈਨ ਮੰਨੀ ਅੜਿਆ ਕੋਈ ਨ ਆਨ ਮੈਦਾਨ ਅਗੇ
ਜਿਸ ਹੜ੍ਹਨੇ ਮੁਗਲ ਪਠਾਨ ਰੋਹੜੇ ਨਿਉਂ ਟੁਰੇ ਵੱਡੇ ਆਕੜ ਖਾਨ ਅਗੇ
ਕੌਣ ਓਸ ਦੇ ਵਿਚ ਪੈ ਦੁੱਖ ਪਾਏ ਬਚੇ ਕੌਣ ਡਾਹ ਹਿੱਕ, ਤੂਫਾਨ ਅਗੇ
ਆਇਆ ਕੋਈ ਨ ਜਦੋਂ ਕਰਤਾਰ ਸਿੰਘਾ ਮੌਤ ਖੜੀ ਅਜਮੇਰ ਦੇ ਆਨ ਅਗੇ

ਬਿਲਾਸਪੁਰ ਤੇ ਸਿੰਘਾਂ ਦਾ ਧਾਵਾ

ਸਿੰਘਾ ਘੇਰਿਆ ਜਾ ਬਿਲਾਸ ਪੁਰ ਨੂੰ ਇਕੋ ਵਾਰ ਤਰਥੱਲੀ ਮਚਾਇ ਦਿਤੀ
ਓਧਰ ਫੌਜ ਜਿੰਨੀ ਅਜਮੇਰ ਦੀ ਸੀ ਆਨ ਓਸ ਨੇ ਭੀ ਅਗੇ ਡਾਹਿ ਦਿਤੀ
ਸਿੰਘ ਪਏ ਅਕਾਲ ਅਕਾਲ ਕਹਿ ਕੇ ਚੰਡੀ ਰੋਹ ਦੇ ਵਿਚ ਖੜਕਾਇ ਦਿਤੀ
ਹੱਲਾ ਇਕ ਨਾ ਝੱਲਿਆ ਖਾਲਸੇ ਦਾ ਸਿੰਘਾਂ ਮਾਰ ਕੇ ਸੁੱਧ ਭੁਲਾਇ ਦਿਤੀ
ਪਹਿਲੇ ਹਲੇ ਹੀ ਸ਼ੇਖੀਆਂ ਘੁਸੜ ਗਈਆਂ ਜਿੰਦ ਰਾਜੇ ਦੀ ਘਬਰਾਇ ਦਿਤੀ
ਪੈਰੀਂ ਜਾ ਪੈ ਤੂੰ ਕਰਤਾਰ ਸਿੰਘਾ ਆਖਰ ਓਹਦੇ ਵਜ਼ੀਰਾਂ ਸਲਾਹ ਦਿਤੀ

ਰਾਜੇ ਅਜਮੇਰ ਚੰਦ ਨੇ ਮੂੰਹ ਘਾਹ ਲੈ ਕੇ ਸਿੰਘਾਂ ਨੀ ਸ਼ਰਨੀ ਆ ਪੈਣਾ

ਮੱਦਦਦਿਤੀਨ ਰਾਜਿਆਂ ਦੂਜਿਆਂ ਦੇ ਮੱਦਦੀ ਕੋਈ ਨ ਹੋਰ ਭਰਾ ਆਇਆ
ਥੋੜੇ ਬਹੁਤੇ ਜਿਹੜੇ ਨੇੜੇ ਤੇੜੇ ਦੇ ਸਨ ਜ਼ੋਰ ਉਨ੍ਹਾਂ ਦਾ ਕੰਮ ਨ ਕਾ ਆਇਆ
ਏਧਰ ਸਿੰਘਾਂ ਨੇ ਛੱਡ ਤੂਫਾਨ ਦਿਤਾ ਅਜਮੇਰ ਦਾ ਦਿਲ ਘਬਰਾ ਆਇਆ
ਤੇਗ ਗਾਤਰੇ ਪਾ ਕਰਤਾਰ ਸਿੰਘਾ ਮੂੰਹ ਵਿਚ ਫੜ ਕੇ ਰਾਜਾ ਘਾ ਆਇਆ

ਅਜਮੇਰ ਚੰਦ ਨੇ ਮੁਆਫ਼ੀ ਮੰਗਣੀ

ਮੂੰਹ ਘਾਹ ਤੇ ਗਾਤਰੇ ਤੇਗ ਪਾਈ ਰਾਜਾ ਸਣੇ ਵਜ਼ੀਰਾਂ ਦੇ ਆਵੰਦਾ ਏ
ਕਹਿੰਦਾ ਖ਼ਾਲਸਾ ਜੀ ਮੈਨੂੰ ਗਊ ਸਮਝੋ ਬੜੇ ਮਕਰ ਫਰੇਬ ਜਤਾਵੰਦਾ ਏ
ਬਖਸ਼ ਪਿਛਲੇ ਸਭ ਗੁਨਾਹ ਦਿਓ ਅਗੋਂ ਤਾਬਿਆ ਰਹਾਂ, ਅਲਾਵੰਦਾ ਏ
ਪੰਥ ਬਖਸ਼ਣੇ ਹਾਰ ਹੈ ਬਖਸ਼ ਲਵੇ ਮੈਂ ਗਊ ਹਾਂ, ਸੀਸ ਝੁਕਾਵੰਦਾ ਏ
ਮੈਨੂੰ ਮਾਰਨਾ,ਗਊ ਗਲ ਛੁਰੀ ਦੇਣੀ ਇਹੋ ਜਹੇ ਕਈ ਸੂਖਨ ਸੁਨਾਵੰਦਾ ਏ
ਬੜਾ ਖਚਰਾ ਹੈਸੀ ਕਰਤਾਰ ਸਿੰਘਾ ਵੇਲਾ ਨਿਉਂ ਕੇ ਸਿਰੋਂ ਟਪਾਵੰਦਾ ਏ

ਵਾਕ ਕਵੀ

ਬੜਾ ਮਕਰ ਫਰੇਬ ਦਾ ਘਰ ਹੈਸੀ ਗੁਰਾਂ ਨਾਲ ਸੀ ਵੈਰ ਵਧਾਇ ਲਿਆ
ਸੀ ਸਾਰੇ ਪਵਾੜੇ ਦੀ ਜੜ੍ਹ ਏਹੋ ਪੰਥ ਤਈਂ ਨੁਕਸਾਨ ਪੁਚਾਇ ਲਿਆ
ਵੇਖੋ ਹੁਣ ਭੀ ਲਾਇ ਕੇ ਦਾਉ ਭਾਰਾ ਝੱਟ ਆਪਣਾ ਆਪ ਬਚਾਇ ਲਿਆ
ਵੈਰੀ ਪੰਥ ਦਾ ਏਸ ਤੋਂ ਵੱਧ ਕੋਈ ਨਹੀਂ ਸੀ ਦੂਸਰਾ ਸੱਚ ਸੁਨਾਇ ਲਿਆ
ਪਤਾ ਨਹੀਂ ਕਿਉਂ ਬੰਦੇ ਨੇ ਬਖਸ਼ ਦਿਤਾ[1] ਜ਼ਾਤ ਪਿਛਲੀ ਅੰਗ ਰਲਾਇ ਲਿਆ
ਜਿਹੜਾ ਕੱਢਿਆ ਰੋਹ ਸੀ ਖਾਨਾ ਉਤੇ ਉਹ ਏਸ ਥਾਂ ਕਿਉਂ ਛੁਪਾਇ ਲਿਆ
ਬੰਦੇ ਪੱਖ ਕੀਤਾ ਕੁਝ ਏਸ ਥਾਂ ਸੀ ਖੰਡਾ ਵਿਚ ਮਿਆਨ ਦੇ ਪਾਇ ਲਿਆ
ਇਹ ਵਜ਼ੀਦਖਾਂ ਪਾਪੀਤੋਂ ਘਟਨਹੀਂ ਸੀਜੀਉਂਦਾਏਸਨੂੰ ਕਿਵੇਂਰਖਾਇ ਲਿਆ
ਖੈਰ ਕੁਝ ਹੋਵੇ ਪੰਥ ਖਾਲਸੇ ਤੋਂ ਸੀ ਪਹਾੜੀਆਂ ਤਈਂ ਬਚਾਇ ਲਿਆ
ਹੋਰ ਗਲ ਕੀਹ ਸੀਕਰਤਾਰ ਸਿੰਘਾ ਬੰਦਾ ਮਾਇਆ ਨੇ ਅੰਤ ਭਰਮਾਇ ਲਿਆ

ਪਹਾੜੀ ਰਾਜਿਆਂ ਨੇ ਨਜ਼ਰਾਂ ਲੈ ਲੈਕੇ ਮਿਲਣਾ

ਸੂਬੇ ਖਾਨਾਂ ਦੀ ਗਤੀ ਭੀ ਬੁਰੀ ਹੋਈ ਅਜਮੇਰ ਭੀ ਖੁੰਬ ਠਪਾਇ ਲਈ
ਬਾਕੀ ਰਾਜਿਆਂ ਦੀ ਕੰਬ ਜਾਨ ਗਈ ਝੱਟ ਸਾਰਿਆਂ ਨੇ ਸ਼ਰਨ ਆਇ ਲਈ
ਚੰਬਾ ਮੰਡੀ ਤੇ ਹੋਰ ਸੁਕੇਤ ਕੁਲੂ ਦੱਡਵਾਰੀਆਂ ਨੇ ਵਿਗੀ ਲਾਇ ਲਈ
ਜਸਵਾਲੀਆਂ ਈਨ ਕਬੂਲ ਕੀਤੀ ਨੂਰ ਪੁਰੀਆ ਭੁਲ ਬਖਸ਼ਾਇ ਲਈ
ਕੁਟਲਹਿਰੀਏ ਅਤੇ ਹੰਡੂਰੀਏ ਭੀ ਸ਼ਰਨ ਕਾਂਗੜੇ ਵਾਲਿਆਂ ਧਾਇ ਲਈ

---

੧ ਜੇਕਰ ਬੰਦਾ ਭੀ ਨਾਲ ਹੋਸੀ ਤਾਂ।

ਕਟੋਚੀਏ ਆਦਿ ਕਰਤਾਰ ਸਿੰਘਾ ਸੁਲ੍ਹਾ ਸਭਨਾਂ ਆਨ ਬਣਾਇ ਲਈ

ਵਾਕ ਕਵੀ

ਖਚਰੇ ਬਹੁਤ ਪਹਾੜੀਏ ਲੋਕ ਮੂਹੋਂ ਮਿਠੇ ਬਣ ਕੇ ਦਾਉ ਬਚਾ ਗਏ
ਜ਼ੋਰ ਵੇਖਿਆ ਤੇ ਪੈਰੀਂ ਆਣ ਪਏ ਸੁਖ ਨਾਲ ਤੂਫਾਨ ਲੰਘਾ ਗਏ
ਮੁਸਲਮਾਨਾਂ ਤੋਂ ਵਧ ਇਹ ਖਾਲਸੇ ਦੇ ਵੈਰੀ ਪਿਛਲੇ ਦੱਸ ਦਾਨਾ ਗਏ
ਥੋੜੇ ਬਹੁਤੇ ਟਕੇ ਤਾਰ ਬੰਦੇ ਅਗੇ ਵੇਲਾ ਸਖਤਾ ਸਿਰੋਂ ਵਲਾ ਗਏ
ਜਦੋਂ ਦਾਉ ਲੱਗੂ ਫਿਰ ਕਰਨ ਓਵੇਂ ਮਿਠੇ ਬਣ ਕੇ ਠੂਠ ਚੁਮਾ ਗਏ
ਪੱਥਰ ਪੂਜਕ ਮਾਹਣੂ ਪਹਾੜੀਏ ਓਹ ਦਾਉ ਖਾਲਸੇ ਦੇ ਤਈਂ ਲਾ ਗਏ
ਪਿੱਛੋਂ ਸ਼ੇਰ ਤੇ ਮੂੰਹ ਤੇ ਬਣ ਗਊਆਂ ਬਚ ਬੰਦੇ ਦੇ ਪਾਸੋਂ ਸਫਾ ਗਏ
ਦੇਖੀ ਜਾਊ ਜੋ ਹੋਇ ਕਰਤਾਰ ਸਿੰਘਾ ਹਾਲਾਂ ਸਿਰ ਤੋਂ ਸਮਾਂ ਟਪਾ ਗਏ

ਬੰਦੇ ਬਹਾਦਰ ਨੇ ਮੰਡੀ ਨੂੰ ਜਾਣਾ ਤੇ ਓਥੇ ਇਕ ਔਰਤ ਕਰ ਲੈਣੀ

ਬੰਦਾ ਬਣਿਆ ਪੀਰ ਪਹਾੜੀਆਂ ਦਾ ਡੇਰੇ ਆਪਣੇ ਓਧਰੇ ਲਾਇ, ਬੈਠਾ
ਫ਼ੌਜ ਖਾਲਸੇ ਨੂੰ ਪਿਛਾਂ ਮੋੜ ਦਿਤਾ ਪੈਰ ਵਿਚ ਅਰਾਮ ਫਸਾਇ ਬੈਠਾ
ਵਿਚ ਸੈਰ ਸ਼ਿਕਾਰ ਦੇ ਰਹੇ ਰੁਝਾ ਫਿਕਰ ਸਿਰ ਤੋਂ ਸਭ ਭੁਲਾਇ ਬੈਠਾ
ਰਾਜ ਭਾਗ ਪ੍ਰਤਾਪ ਨੂੰ ਵੇਖ ਕਰ ਕੇ ਬੰਦਾ ਝੱਟ ਹੀ ਹੋਇ ਗੁਮਰਾਇ ਬੈਠਾ
ਬਦਲ ਦਿਲ ਦੀ ਗਈ ਦਲੀਲ ਉੱਕੀ ਚਿਤ ਵਿਸ਼ੇ ਵਿਕਾਰ ਤੇ ਲਾਇ ਬੈਠਾ
ਮੰਡੀ ਵਿਚ [1]ਰਾਜੇ ਨਾਲ ਚਲਾ ਗਿਆ ਸੁਖਾਂ ਵਿਚ ਪੈ ਪੈਰ ਫੈਲਾਇ ਬੈਠਾ
ਸ਼ਹਿਰ ਵਿਚ ਸੋਹਣੀ ਇਕ ਨਾਰ ਡਿੱਠੀ ਉਤੇ ਓਸਦੇ ਅੱਖੀਆਂ ਲਾਇ ਬੈਠਾ
ਬਣ ਗਿਆ ਗ੍ਰਿਹਸਤੀ ਬਲੀ ਯੋਧਾ ਰੰਡੀ ਚੰਡੀ ਦੇ ਤਈਂ ਵਿਆਇ ਬੈਠਾ
ਹੰਸ ਕਰਦਾ ਸੈਰ ਸਰੋਵਰਾਂ ਦੀ ਰਲ ਬਗਲਿਆਂ ਦੇ ਵਿਚ ਜਾਇ ਬੈਠਾ
ਭੌਰ ਫੁਲਾਂ ਦੀ ਵਾਸ਼ਨਾ ਲੈਣ ਗਿਆ ਵਿਚ ਗੋਹੇ ਦੇ ਮੂੰਹ ਧਸਾਇ ਬੈਠਾ
ਜੌਹਰੀ ਗਿਆ ਖਰੀਦਨੇ ਰਤਨ ਹੈ ਸੀ ਝੋਲੀ ਕੱਚ ਖਰੀਦ ਭਰਾਇ ਬੈਠਾ
ਚੜ੍ਹਿਆ ਸੂਰਮਾ ਦੇਸ ਨੂੰ ਫਤੇ ਕਰਨੇ ਜ਼ੋਰ ਕਾਮ ਦੇ ਅਗੇ ਹਰਾਇ ਬੈਠਾ

---

੧ ਰਾਜੇ ਸੁਧਰ ਸੈਨ ਦੇ ਨਾਲ।

ਛਾਹੀ ਦੇਸ ਦੀ ਕੱਟਣੀ ਭੁਲ ਗਈ ਫਾਹੀ ਆਪਣੇ ਗਲੇ ਪਵਾਇ ਬੈਠਾ
ਬੰਦਾ ਬਣ ਗ੍ਰਿਹਸਤੀ ਵਿਚ ਮੰਡੀ ਮੋਹ ਮਮਤਾ ਜਾਲ ਵਿਛਾਇ ਬੈਠਾ
ਫਰਜ਼ ਭੁਲ ਗਿਆ ਸਾਰਾ ਘੜੀ ਅੰਦਰ ਲੱਤਾਂ ਹੋਰ ਹੀ ਪਾਸੇ ਅੜਾਇ ਬੈਠਾ
ਖੱਟੀ ਉਮਰ ਦੀ ਖੱਟੀ ਕਰਤਾਰ ਸਿੰਘਾ ਪਿਛੇ ਨਾਰ ਦੇ ਲਗ ਰੁੜ੍ਹਾਇ ਬੈਠਾ

ਬੰਦੇ ਬਹਾਦਰ ਨੇ ਕੁਲੂ ਵਿਚ ਕੈਦ ਹੋਣਾ

ਥੋੜਾ ਚਿਰ ਗੁਜ਼ਾਰ ਕੇ ਵਿਚ ਮੰਡੀ ਬੰਦਾ ਨਿਕਲਿਆ ਸੈਰ ਸ਼ਿਕਾਰ ਭਾਈ
ਨਾਲ ਫੌਜ ਨਾ ਮੱਦਦੀ ਕੋਈ ਹੈਸੀ ਗਿਆ ਕੱਲਾ ਹੀ, ਹੋ ਅਸਵਾਰ ਭਾਈ
ਫਿਰਦਾ ਲਹਿਰ ਪਹਾੜਾਂ ਦੀ ਸੈਰ ਕਰਦਾ ਜਾਇ ਚੜਿਆ ਕੂਲੂਦੀ ਧਾਰ ਭਾਈ
ਰਾਜੇ ਬੜੀ ਕੀਤੀ ਆਉ ਭਗਤ ਓਹਦੀ ਵਿਚ ਦਗੇ ਸੀ ਬੜਾ ਮਕਾਰ ਭਾਈ
ਰਾਜ ਮਹਿਲਾਂ ਦੇ ਵਿਚਲੈ ਗਿਆਉਹਨੂੰ ਕੀਤੀ ਬੇਈਮਾਨਾਂ ਵਾਲੀ ਕਾਰ ਭਾਈ
ਕੈਦ ਕਰ ਲਿਆ ਓਥੇ ਕਰਤਾਰ ਸਿੰਘਾ ਸ਼ੇਰ ਪਿੰਜਰੇ ਦੇ ਵਿਚ ਤਾੜ ਭਾਈ

ਦੇਸ ਵਿਚ ਰੋਲਾ

ਖਬਰਾਂਧੁਮ ਗਈਆਂਝੱਟ ਦੇਸਅੰਦਰ ਮੁਸਲਮਾਨ ਮੁੜਕੇ ਭੜਥੂ ਪਾਉਣ ਲਗੇ
ਝੱਟ ਰਾਜੇ ਭੀ ਵੈਰੀ ਹੋ ਗਏ ਸਾਰੇ ਫੜ ਸਿੰਘਾਂ ਨੂੰ ਦੁਖ ਪੁਚਾਉਣ ਲਗੇ
ਕੰਨ ਫਟਕੇ ਖਾਨਾਂ ਅਮੀਰਾਂ ਨੇ ਆ ਹੀਲੇ ਮੁਲਕ ਛੁਡਾਉਣ ਬਨਾਉਣ ਲਗੇ
ਥਾਂ ਥਾਂ ਉਠੇ ਵੈਰੀ ਖਾਲਸੇ ਦੇ ਸਾਰੇ ਜੰਗ ਦੇ ਸਾਜ ਸਜਾਉਣ ਲਗੇ
ਕਢੋ ਮਾਰ ਕੇ ਸਿੰਘਾਂ ਨੂੰ ਦੇਸ ਵਿਚੋਂ ਮਸਲੇ ਬੈਠ ਕੇ ਕਾਜ਼ੀ ਬਨਾਉਣ ਲਗੇ
ਬੰਦਾ ਕੈਦ ਹੋ ਗਿਆ ਕੀਹ ਕਰਾਂਗੇ ਜੀ ਕਈ ਸਿੰਘ ਭੀ ਆ ਘਬਰਾਉਣ ਲਗੇ
ਫਿਕਰ ਥਾਂਉਂ ਥਾਂ ਪੈ ਗਏ ਖਾਲਸੇ ਨੂੰ ਬੈਠ ਬੈਠ ਕੇ ਮਤੇ ਪਕਾਉਨ ਲਗੇ
ਹਿਲਜੁਲੀਪੈ ਗਈਫੇਰ ਦੇਸ ਅੰਦਰ ਮੁਸਲਮਾਨ ਉੱਠ ਜੋਰ ਦਿਖਾਉਨ ਲਗੇ
ਬਦਅਮਨੀ ਪਈ ਕਰਤਾਰ ਸਿੰਘਾ ਜ਼ਾਲਮ ਫੇਰ ਆ ਲੁੱਟਾਂ ਮਚਾਉਨ ਲਗੇ

ਸਿੰਘਾਂ ਨੇ ਕੁਲੂ ਤੇ ਧਾਵਾ ਕਰਨਾ

ਬੰਦਾ ਕੈਦ ਕੂਲੂ ਵਿਚ ਜਦੋਂ ਹੋਇਆ ਕੁਝ ਜਥੇ ਇਹ ਮਤਾ ਪਕਾਵੰਦੇ ਜੀ
ਅਸੀਂ ਬੰਦੇ ਨੂੰ ਜਾ ਛੁਡਾ ਲਈਏ ਬਾਕੀ ਰਹਿਣ ਏਧਰ ਇਹ ਜਤਾਵੰਦੇ ਜੀ
ਚਾਰ ਪੰਜ ਸੌ ਸਿੰਘ ਤਿਆਰ ਹੋ ਕੇ ਸ੍ਰੀ ਆਨੰਦਪੁਰ ਤੋਂ ਧਾਵੰਦੇ ਜੀ

ਪਏ ਬਿਜਲੀ ਦੇ ਵਾਂਗ ਕੁਲੂ ਉਤੇ ਜਾ ਅਚਾਨਕ ਤੇਗ ਖੜਕਾਵੰਦੇ ਜੀ
ਰਾਜਾ ਛੱਡ ਕੇ ਸ਼ਹਰਿ ਨੂੰ ਨੱਠ ਗਿਆ ਲੋਕ ਪਾ ਗਲੀਂ ਪੱਲੇ ਆਵੰਦੇ ਜੀ
ਸਿੰਘ ਰਾਜਧਾਨੀ ਸਾਰੀ ਲੁਟ ਲਈ ਅਤੇ ਬੰਦੇ ਦੇ ਤਈਂ ਛੁਡਾਵੰਦੇ ਜੀ
[1]ਬੰਦਾ ਲੈ ਆਇ ਸਿੰਘ ਵਿਚ ਮੰਡੀ ਓਹਨੂੰ ਦੇਸ ਦਾ ਹਾਲ ਸੁਨਾਵੰਦੇ ਜੀ
ਕੱਠੇ ਹੋ, ਹੋ ਕੇ ਕਰਤਾਰ ਸਿੰਘਾ ਬਹੁਤ ਸਿੰਘ ਬੰਦੇ ਪਾਸ ਆਵੰਦੇ ਜੀ

ਮੁਰੰਡੇ ਵਾਲੇ ਰੰਘੜਾਂ ਅਤੇ ਖੇੜੀ ਵਾਲੇ ਗੰਗੂ ਬ੍ਰਾਹਮਣ ਦੀ ਖਬਰ ਲੈਣੀ

ਦਲ ਗਿਆ ਮੁਰੰਡੇਦੇ ਪਾਸ ਫਿਰਦਾ ਯਾਦ ਸਿੰਘਾਂ ਨੂੰ ਸਮਾਂ ਸਭ ਆਇਆ ਜੀ
ਜਾਨੀ ਮਾਨੀ ਖਾਂ ਏਥੋਂ ਦੇ ਰੰਘੜਾਂ ਨੇ ਹੈਸੀ ਬੜਾ ਅਪਰਾਧ ਕਮਾਇਆ ਜੀ
ਗੰਗੂ ਚੰਦਰਾ ਬ੍ਰਾਹਮਣ ਖੇੜੀ ਵਾਲਾ ਇਹਨਾਂ ਤਈਂ ਚੜ੍ਹਾ ਲਿਆਇਆ ਜੀ
ਇਹਨਾਂ ਪਾਪੀਆਂਨੇ ਸਾਹਿਬਜ਼ਾਦਿਆ ਨੂੰ ਫੜਵਿਚ ਸਰਹਿੰਦ ਪੁਚਾਇਆ ਜੀ
ਜਥੇ ਸਿੰਘਾਂ ਦੇ ਨੂੰ ਆਏ ਰੋਹ ਚੜ੍ਹਿਆ ਘੇਰਾ ਜਾ ਮੁਰੰਡੇ ਤੇ ਪਾਇਆ ਜੀ
ਬੈਠੇ ਰੰਘੜਾਂ ਨੂੰ ਸਿੰਘਾਂ ਨੇ ਦੱਬ ਲਿਆ ਪਿੰਡ ਸਾਰਾ ਉਜਾੜ ਕਰਾਇਆ ਜੀ
ਲੁੱਟ ਪੁੱਟ ਲਏ ਬਈਮਾਨ ਰੰਘੜ ਕਤਲ ਕਰ ਕੇ ਪਾਰ ਲੰਘਾਇਆ ਜੀ
ਬਾਗਾਂ ਵਾਲੇ ਦੇ ਬਾਗ ਉਜਾੜ ਦਿਤੇ ਮਾਰ ਖੇਹ ਦੇ ਨਾਲ ਮਿਲਾਇਆ ਜੀ
ਓਥੋਂ ਝੱਟ ਕਰਕੇ ਖੇੜੀ ਜਾ ਘੇਰੀ ਗੰਗੂ ਘਰੋਂ ਹੀ ਪਕੜ ਮੰਗਾਇਆ ਜੀ
ਬੇਈਮਾਨ ਬ੍ਰਾਹਮਣ ਛੋਟੇ ਸਾਹਿਬਜ਼ਾਦੇ ਧੋਖਾ ਦੇਇਕੇ ਘਰ ਲੈ ਆਇਆ ਜੀ
ਘਰ ਆਇਆ ਦੇ ਨਾਲ ਧ੍ਰੋਹ ਕੀਤਾ ਪਹਿਲਾਂਸਾਰਾ ਹੀ ਮਾਲ ਚੁਰਾਇਆ ਜੀ
ਫੇਰ ਦਸ ਮੁਰੰਡੀਏ ਰੰਘੜਾਂ ਨੂੰ ਬੇਦੋਸਿਆਂ ਤਈਂ ਫੜਵਾਇਆ ਜੀ
ਸਿੰਘਾਂਆਖਿਆ ਜ਼ਾਲਮਾ ਬ੍ਰਹਿਮਣਾਂ ਓਇਤੂੰ ਇਹਕੀ ਕਸਬ ਦਿਖਾਇਆ ਜੀ
ਕਈ ਬਰਸ ਖਾਧਾ ਨਿਮਕ ਜਿਸਦਾ ਤੂੰ ਓਦੇ ਕਾਲਜੇ ਨੂੰ ਹੱਥ ਪਾਇਆ ਜੀ
ਅੱਛਾ ਭੋਗ ਹੁਣ ਆਪਣੇ ਕੀਤਿਆਂ ਨੂੰ ਗੰਗੂ ਬੁਰੀ ਮੌਤੇ ਮਰਵਾਇਆ ਜੀ

---

੧ ਪੰਥ ਪ੍ਰਕਾਸ਼ ਵਿਚ ਲਿਖਿਆ ਹੈ ਕਿ ਕੁਲੂ ਵਿਚੋਂ ਬੰਦਾ ਸਣੇ ਪਿੰਜਰੇ ਦੇ ਉਡਕੇ ਮੰਡੀ ਵਾਲੇ ਰਾਜੇ ਦੇ ਮਹਿਲਾਂ ਅਗੇ ਆ ਉਤਰਿਆ ਸੀ ਤੇ ਉਸਨੂੰ ਰਾਜੇ ਸੁਧਰਸੈਨ ਨੇ ਪਿੰਜਰੇ ਵਿਚੋਂ ਕਢਿਆ ਸੀ। ਭਾਈ ਰਤਨ ਸਿੰਘ ਜੀ ਲਿਖਦੇ ਹਨ ਕਿ ਬੰਦੇ ਦੇ ਛਡਾਉਣ ਵਾਸਤੇ ਮੰਡੀ ਦੇ ਰਾਜੇ ਨੇ ਕੁਲੂ ਤੇ ਚੜ੍ਹਾਈ ਕੀਤੀ, ਪਰ ਬੰਦਾ ਪਹਿਲਾਂ ਹੀ ਆ ਗਿਆ।

ਘਰ ਬਾਰਸਾਰਾ ਓਹਦਾਲੁੱਟ ਕਰਕੇ ਓਹ ਗਰੀਬਾਂ ਨੂੰ ਮਾਲ ਦਿਵਾਇਆ ਜੀ
ਪਹਿਲਾਂ ਦੀਨ ਗਿਆ ਹੁਣ ਦੁਨੀ ਗਈ ਪਰਲੋਕ ਭੀ ਪਾਪੀ ਗਵਾਇਆ ਜੀ
ਹੋਇਆ ਨਿਮਕ ਹਰਾਮ ਕਰਤਾਰ ਸਿੰਘਾ ਅੱਗ ਦੋਜ਼ਖਾਂ ਫੜ ਜਲਾਇਆ ਜੀ

ਸਹਾਰਨ ਪੁਰ ਤੇ ਸਿੰਘਾ ਦੀ ਚੜ੍ਹਾਈ

ਕੁਝ ਜਥੇ ਏਧਰ ਬੰਦੇ ਨਾਲ ਰਹੇ ਦੇਸ ਸਰ ਕੀਤਾ ਜ਼ੋਰ ਪਾ ਕਰਕੇ
ਕੁਝ ਗਏ ਸਹਾਰਨਪੁਰ ਨੂੰ ਸਨ ਧੂੜਾਂ ਰਾਹਾਂ ਦੇ ਵਿਚ ਧੁਮਾ ਕਰਕੇ
ਅੜਿਆ ਕੋਈ ਨ ਖ਼ਾਨ ਅਮੀਰ ਅਗੇ ਪਿਛਾਂ ਹਟ ਗਏ ਜਾਨ ਛੁਪਾ ਕਰਕੇ
ਦਲ ਚਲਿਆ ਵਲ ਸਹਾਰਨ ਪੁਰੇ ਖ਼ਾਲਸਈ ਨਿਸ਼ਾਨ ਝੁਲਾ ਕਰਕੇ
[1]ਖਾਫੀ ਖਾਂ ਲਿਖਦਾ ਏਸ ਹਾਲ ਤਾਈਂ ਕਲਮ ਆਪਣੀ ਤਾਈਂ ਚਲਾ ਕਰਕੇ
ਸਫਾ ਛੇ ਸੌ ਚੁਰੰਜਾ ਜਿਲਦ ਦੂਜੀ ਹਾਲ ਲਿਖਿਆ ਓਸ ਬਨਾ ਕਰਕੇ
ਕਿਸੇ ਖਾਸ ਨਿਸ਼ਾਨੇ ਨੂੰ ਰੱਖ ਕੇ ਜੀ ਦਲ ਸਿੰਘਾਂ ਦਾ ਚੱਲਿਆ ਧਾ ਕਰਕੇ
ਢੁੱਕਾ [2]ਨੇੜੇ ਸਹਾਰਨਪੁਰੇ ਦੇ ਜਾ ਖਬਰਾਂ ਪਹੁੰਚੀਆਂ ਖ਼ਾਨ ਨੂੰ ਜਾ ਕਰਕੇ
ਬੰਦਾ ਆਇ ਰਿਹਾ ਫੌਜ ਲੈ ਭਾਰੀ ਅੱਜ ਕਲ੍ਹ ਪਾਇ ਘੇਰਾ ਆ ਕਰਕੇ
ਓਸੇ ਵਕਤ ਮੁਹੰਮਦ ਅਲੀ ਖਾਂ ਨੇ ਭੇਜੇ ਆਦਮੀ ਬਹੁਤ ਦੂੜਾ ਕਰਕੇ
ਨੇੜੇ ਤੇੜੇ ਦੇ ਖਾਨ ਅਮੀਰ ਕਠੇ ਹੋ ਗਏ ਉਹ ਸਾਜ਼ ਸਜਾ ਕਰਕੇ
ਸੂਬੇ ਜੰਗ ਦਾ ਢੋਲ ਵਜਾਇ ਦਿੱਤਾ ਝੰਡਾ ਦੀਨ ਦਾ ਖੜਾ ਕਰਾ ਕਰਕੇ
ਮੁਸਲਮਾਨ ਚੌਫੇਰਿਓਂ ਆਉਣ ਲਗੇ ਗਾਨੇ ਬੰਨ੍ਹਕੇ ਮਹਿੰਦੀਆਂਲਾ ਕਰਕੇ
ਕੱਠੇ ਸੱਯਦ ਮੁਗਲ ਪਠਾਨ ਹੋਏ ਰਾਜਪੂਤ ਰੰਘੜ ਆਇ ਚਾ ਕਰਕੇ
ਸੂਬੇ ਕੀਤੀਆਂ ਸਭ ਤਿਆਰੀਆਂ ਜੀ ਚੰਗੀ ਜ਼ਾਹਿਰਾਂ ਭੜ ਦਿਖਾ ਕਰਕੇ

---

੧ ਖਾਫੀ ਖਾਂ ਮੁਨਤਖਿਬੁਲ ਬਾਬ ਸਫੇ ੬੫੪ ਜਿਲਦ ਦੂਸਰੀ ਵਿਚ ਲਿਖਦਾ ਹੈ ਕਿ ਸਰਹਿੰਦ ਦੇ ਫਤਹ ਹੋਣ ਤੋਂ ਥੋੜਾ ਚਿਰ ਮਗਰੋਂ ਸਿੰਘਾਂ ਨੇ ਸਹਾਰਨ ਪੁਰ ਵਲ ਚੜਾਈ ਕਰ ਦਿੱਤੀ ਸੀ। ਸਿਖ ਇਤਿਹਾਸ ਕਾਰ ਇਹ ਕਾਰਨ ਦਸਦੇ ਹਨ ਕਿ ਜਲਾਲਾਬਾਦ ਦੇ ਪਾਸ ਇਕ ਉਨਾਰਸਾ ਪਿੰਡ ਪਰਗਨਾ ਦੇਉ ਬੰਨ ਵਿਚ ਕੁਝ ਸਿੰਘ ਵਸਦੇ ਸਨ, ਉਹਨਾਂ ਨੂੰ ਜਲਾਲ ਖਾਂ ਨੇ ਫੜਕੇ ਕੈਦ ਕਰ ਲਿਆ ਹੋਇਆ ਸੀ। ਓਧਰੋਂ ਉਹਨਾਂ ਨੇ ਖਬਰ ਭੇਜੀ ਸੀ ਕਿ ਸਾਡੀ ਜਲਦੀ ਖਬਰ ਲਵੋ ਏਸ ਕਰਕੇ ਓਧਰ ਤੁਰਤ ਚੜ੍ਹਾਈ ਕੀਤੀ ਗਈ ਸੀ। ਕੁਝ ਜਥੇ ਪਹਾੜਾਂ ਦੇ ਸੋਧਨ ਨੂੰ ਚੜ੍ਹੇ ਤ ਕੁਝ ਸਹਾਰਨ ਪੁਰ ਨੂੰ ਗਏ।

੨ ਰਾਜ ਘਾਟ ਤੋਂ ਜਮਨਾ ਦਰਯਾ ਨੂੰ ਲੰਘਕੇ ਚੜੇ ਸਾਉਣ ੧੭੬੭ ਨੂੰ।

ਓਹਨੂੰ ਯਾਦ ਸ਼ਫੌਰਾ ਸਮਾਣਾ ਹੈਸੀ ਬੈਠਾ ਰਾਤ ਨੂੰ ਹੌਂਸਲਾ ਢਾ ਕਰਕੇ
ਰਾਤੋ ਰਾਤ ਲੈਕੇ ਬਾਲ ਬੱਚੇ ਤਾਈਂ ਹੋਰ ਮਾਲ ਅਸਬਾਬ ਲਦਵਾ ਕਰਕੇ
ਗਿਆ ਦਿੱਲੀ ਨੂੰ ਨਿਕਲ ਕਰਤਾਰ ਸਿੰਘਾ ਪਾਜੀ ਬਣ ਉਹ ਦੂੰਬਦਬਾ ਕਰਕੇ

ਸਹਾਰਨਪੁਰ ਦੀ ਲੜਾਈ

ਦਲ ਸਿੰਘਾਂ ਦਾ ਜਾਂ ਨੇੜੇ ਜਾਇ ਪਹੁੰਚਾ ਕਰ ਵੱਡੀਆਂ ਲੰਮੀਆਂ ਧਾਈਆਂ ਜੀ
ਓਧਰ ਹਸ਼ਮਤ ਖਾਂ ਨਵਾਬ ਨੇ ਆ ਫੌਜਾਂ ਵਿਚ ਮੁਕਾਬਲੇ ਡਾਹੀਆਂ ਜੀ
ਜ਼ਾਲਮ ਖਾਂ ਜਮਾਲਖਾਂ ਨਾਲ ਹੋਏ ਜਿਨ੍ਹਾਂ ਮਾਰੀਆਂ ਬਹੁਤ ਲੜਾਈਆਂ ਜੀ
ਚੌਥਾ ਰਲਿਆਨਾਲ ਕੁਮਾਲਦੀਂ ਭੀਇਹਨਾਂ ਨਿਕਲ ਤੇਗਾਂ ਖੜਕਾਈਆਂ ਜੀ
ਮੁਸਲਮਾਨੀ ਇਕੱਠੀ ਸੀਬਹੁਤ ਹੋਈ ਗਾਨੇ ਬਧੇਤੇ ਮਹਿੰਦੀਆਂ ਲਾਈਆਂ ਜੀ
ਦੋਹਾਂ ਦਲਾਂ ਦਾ ਪਿਆ ਮੁਕਾਬਲਾ ਆ ਤੇਗਾਂ ਹੋ ਬੇਖਤਰ ਚਲਾਈਆਂ ਜੀ
ਦਲ ਛੁਟ ਪਏ ਦੋਹਾਂ ਪਾਸਿਆਂ ਦੇ ਤੇ ਦਲੇਰੀਆਂ ਖੂਬ ਦਿਖਾਈਆਂ ਜੀ
ਮੁਸਲਮਾਨ ਭੀ ਓਧਰੋਂ ਘਟ ਨਹੀਂਸਨਏਧਰ ਖਾਲਸੇ ਭੀਧੁੰਮਾਂ ਪਾਈਆਂ ਜੀ
ਲਹਿ ਗਏ ਮੈਦਾਨ ਸਥਾਰ ਭਾਰੇ ਉਤੇ ਲੋਥਾਂ ਦੇ ਲੋਥਾਂ ਚੜ੍ਹਾਈਆਂ ਜੀ
ਦੋ ਦਿਨ ਲਗਾਤਾਰ ਜੰਗ ਹੋਇਆ ਜਿੰਦਾਂ ਬੇ ਹਿਸਾਬ ਗਵਾਈਆਂ ਜੀ
ਦੋਹਾਂ ਪਾਸਿਆਂ ਦੇ ਯੋਧੇ ਗਏ ਮਾਰੇ ਬਾਹਾਂ ਕਾਲ ਭਗਵਾਨ ਫੈਲਾਈਆਂ ਜੀ
ਚੰਗੀ ਤਰਾਂ ਡੰਝਾਂ ਲਾਹ ਕੇ ਲੜ ਦੋਵੇਂ ਕਿਸੇ ਕਸਰਾਂ ਨਾਹਿੰ ਰਖਾਈਆਂ ਜੀ
ਲਥੇ ਘਾਣ ਮੈਦਾਨ ਦੇ ਵਿਚ ਭਾਰੇ ਤੇਗਾਂ ਰੱਜੀਆਂ ਨਾਹਿੰ ਤਿਹਾਈਆਂ ਜੀ
ਤੀਜਾਦਿਨ ਦੁਪਹਿਰ ਕਰਤਾਰਸਿੰਘਾ ਮੁਸਲਮਾਨਾਂਨੇ ਢਿੱਗੀਆਂਢਾਹੀਆਂ ਜੀ

ਸਿੰਘਾਂ ਨੇ ਫਤੇ ਪਾਉਣੀ

ਹੋਇਆ ਵਕਤ ਦੁਪਹਿਰ ਦਾ ਜਿਸ ਵੇਲੇ ਮੁਸਲਮਾਨਾਂ ਨੇ ਹੌਂਸਲਾਢਾ ਦਿਤਾ
ਪੈਰ ਪਿਛਾਂ ਹਟਾ ਕੇ ਲੜਨ ਲਗੇ ਸਿੰਘਾਂ ਮਾਰ ਕੇ ਜੋਸ਼ ਉਡਾ ਦਿਤਾ
ਸਿੰਘਾਂ ਵੇਖਿਆ ਵੈਰੀ ਕਮਜੋਰ ਹੋਏ ਓਸੇ ਵਕਤ ਹੱਲਾ ਕਰਵਾ ਦਿਤਾ
ਸਿੰਘ ਬੋਲ ਅਕਾਲ ਅਕਾਲ ਪੈ ਗਏ ਦਲ ਵੈਰੀਆਂ ਮਾਰ ਵਿਛਾ ਦਿਤਾ

---

੧ ਖਾਫੀ ਖਾਂ ਜਿਲਦ ਦੂਸਰੀ ਸਫਾ ੬੫੪ ।

ਝੱਲੀ ਤੇਗ ਦੀ ਝਾਲ ਨ ਗਈ ਮੂਲੋਂ ਪਿੱਛਾ ਵਿਚ ਮੈਦਾਨ ਦੇ ਆ ਦਿਤਾ
ਨੱਠ ਉਠੀਆਂ ਬੇਮੁਹਾਰ ਫੌਜਾਂ ਪਿਛੋਂ ਸਿੰਘਾਂ ਪੈ ਵਾਢ ਨੂੰ ਪਾ ਦਿਤਾ
ਝੱਟ ਸਾਂਭਿਆ ਸਾਜ਼ ਸਾਮਾਨ ਸਾਰਾ ਹੱਲਾ ਸ਼ਹਿਰ ਤੇ ਫੇਰ ਬੁਲਾ ਦਿਤਾ
ਵਿਚ ਗਲੀ ਬਾਜਾਰਾਂ ਦੇ ਘਾਣ ਲੱਥੇ ਕਤਲ ਆਮ ਦੇ ਤਈਂ ਮਚਾ ਦਿਤਾ
ਜਹੀ ਰੱਈਯਤਾਂ ਦੇ ਨਾਲ ਉਹ ਕਰਦੇ ਓਦੂੰ ਵਧ ਕੇ ਮਜ਼ਾ ਚਖਾ ਦਿਤਾ
ਲੁਟ ਪੁਟ ਕੇ ਸ਼ਹਿਰ ਕਰਤਾਰ ਸਿੰਘਾ ਮਾਰ ਖਾਕ ਦੇ ਨਾਲ ਮਿਲਾ ਦਿਤਾ

ਅੰਬੇਟੇ ਨੂੰ ਸਿੰਘਾਂ ਨੇ ਲੁਟਣਾ.

ਦਲ ਚਲਿਆ ਚੜ੍ਹ ਸਹਾਰਨ ਪੁਰੋਂ ਅਗੋਂ ਮਿਲੇ ਅਮੀਰ ਤੇ ਖਾਨ ਆ ਕੇ
ਅੰਬੇਟੇ ਵਾਲਿਆਂ ਨਹੀਂ ਪਰਵਾਹ ਕੀਤੀ ਨਜ਼ਰ ਭੇਟ ਨ ਕੁਝ ਪੁਚਾਨ ਆ ਕੇ
ਹੱਲਾਬੋਲ ਦਿੱਤਾਸਿੰਘਾਂ ਮਾਰਧੌਂਸਾ ਲੜਿਆ [੧]ਅਬੁਲਮੁਆਲੀ ਮੈਦਾਨ ਆ ਕੇ
ਹੱਲਾ ਓਸ ਵਿਚਾਰੇ ਕੀਹ ਝੱਲਣਾ ਸੀ ਤੰਗ ਪੈ ਗਈ ਝੱਟ ਹੀ ਜਾਨ ਆ ਕੇ
ਖਾਲੀ ਸ਼ਹਿਰ ਨੂੰ ਛੱਡਕੇ ਨੱਠ ਗਏ ਕਹਿੰਦੇ ਪਿਆ ਇਹ ਕਿਥੋਂ ਤੂਫਾਨ ਆ ਕੇ
ਸਿੰਘਾਂ ਲੁਟਿਆ ਸ਼ਹਿਰ ਕਰਤਾਰ ਸਿੰਘਾ ਅੜਿਆਕੋਈਨ ਖਾਨਪਨਾਨ ਆ ਕੇ

ਸਿੰਘਾ ਨੇ ਨਨੌਤੇ ਨੂੰ ੨ ਫਤੇ ਕਰਨਾ

ਸਿੰਘ ਚੜ ਅੰਬੇਟਿਓਂ ਅਗਾਂ ਚਲੇ ਇਹੋ ਹਾਲ ਨਨੌਤੇ ਦੇ ਨਾਲ ਹੋਇਆ
ਆਕੜ ਖਾਨ ਭਾਰੇ ਸ਼ੇਖ ਓਥੋਂ ਦੇਸਨ ਹੈਸੀ ਓਹਨਾਂ ਹੰਕਾਰ ਕਮਾਲ ਹੋਇਆ
ਜਲਾਲਦੀਨ ਦੇ ਸਿਰ ਤੇ ਟੱਪਦੇ ਸਨ ਓਹਨਾਂ ਖੌਫ ਨ ਰਤੀ ਰਵਾਲ ਹੋਇਆ
ਜਲਾਲਾਬਾਦ ਓਹਨਾਂ ਖਬਰਭੇਜਦਿਤੀ ਪਹੁੰਚੀਮੱਦਦ ਨ ਵੇਲਾ ਟਾਲ ਹੋਇਆ
ਸਿੰਘਾਂ ਪਹਿਲਾਂ ਹੀ ਤੇਗ ਖੜਕਾ ਦਿਤੀ ਬੁਰਾ ਸ਼ੇਖਾਂ ਦਾ ਆਣਕੇ ਹਾਲ ਹੋਇਆ
ਸ਼ਹਿਰ ਲੁੱਟ ਲਿਆ ਕਰਤਾਰ ਸਿੰਘਾ ਪੰਥ ਜ਼ਾਲਮਾਂ ਦੇ ਭਾ ਦਾ ਕਾਲ ਹੋਇਆ

ਮੁਹੰਮਦ ਜ਼ਫਰ ਨੇ ਨਨੌਤੇ ਦੀ ਬਾਬਤ ਇਉਂ ਲਿਖਿਆ ਹੈ

ਸਿੰਘ ਜਦੋਂ ਅੰਬੇਟਿਓਂ ਚੜੇ ਹੈਸਨ ਸ਼ੇਖਾਂ ਚੰਗੀ ਕੀਤੀ ਚਤੁਰਾਈ ਸੀ ਜੀ

---

੧ ਸ਼ੇਖ ਅਬੁਲ ਮੁਆਲੀ ਬੜਾ ਮੰਨਯਾ ਹੋਯਾ ਸੀ,ਇਸ ਵਾਸਤੇ ਅੰਬੇਟਾ ਬੜਾ ਮਸ਼ਹੂਰ ਥਾਂ ਬਣ ਰਿਹਾ ਸੀ। ੨. ੧੧ ਸਾਉਣ ੧੭੬੭ ।

ਓਹਨਾਂ ਖਬਰ ਜਲਾਲਾਬਾਦ ਭੇਜੀ ਮੱਦਦ ਆਪਣੀ ਓਥੋਂ ਮੰਗਾਈ ਸੀ ਜੀ
ਭੇਜੀ ਫੌਜ ਸੀ ਸੇਖ ਜਲਾਲ ਦੀਂ ਨੇ ਕੀਤੀ ਮੂਲ ਨ ਓਸ ਕੋਤਾਹੀ ਸੀ ਜੀ
ਪੀਰ ਖਾਂ ਜਲਾਲ ਖਾਂ ਦੋਹਾਂ ਤਾਈਂ ਫੌਜ ਦੇ ਕੀਤੀ ਤਕੜਾਈ ਸੀ ਜੀ
ਜਲਾਲਦੀਨ ਦੇ ਦੋਇੰ ਭਤੀਜੇ ਹੈਸਨ ਕੀਤੀ ਦੋਹਾਂ ਤੇ ਬੜੀ ਹੀ ਧਾਈ ਸੀ ਜੀ
ਸਿੰਘ ਪਹਿਲਾਂਹੀਸ਼ਹਿਰ ਵਿਚ ਆਣਵੜੇ ਝਟਾਪਟ ਕਤਲਾਮ ਮਚਾਈ ਸੀ ਜੀ
ਮੁਹੰਮਦਅਫਜ਼ੁਲਵਾਲੀ ਹਵੇਲੀ ਅੰਦਰਸਿੰਘਾਂ ਗਜਬਦੀ ਤੇਗ ਚਲਾਈ ਹੈ ਸੀ
ਸ਼ੇਖ ਤਿੰਨ ਸੌਓਸਥਾਂ ਕਤਲ ਹੋਇਆ ਮਚੀ ਸ਼ਹਿਰ ਦੇ ਵਿਚ ਦੁਹਾਈ ਸੀ ਜੀ
ਲੁੱਟ ਪੁੱਟ ਜਦੋਂ ਸਿੰਘ ਚਲੇ ਗਏ ਮਦਦ ਲਈ ਪਿਛੋਂ ਫੌਜ ਆਈ ਸੀ ਜੀ
ਬਣਿਆਂ ਕੁਝ ਨਫੇਰ ਕਰਤਾਰ ਸਿੰਘਾ ਮੁਫਤ ਵਿਚਤਕਲੀਫ ਉਠਾਈ ਸੀ ਜੀ

### ੧ ਜਲਾਲਾਬਾਦ

ਜਲਾਲਾਬਾਦ ਆਕੀ ਕਿਲ੍ਹਾਬੜਾਭਾਰੀ ਹਾਕਮਓਥੋਂਦਾ ਬੜਾ ਹੰਕਾਰ ਕਰਦਾ
ਨਾਮ ਓਸਦਾ ਸ਼ੇਖ ਜਲਾਲ ਦੀਂਸੀ ਬੜਾ ਹਿੰਦੂਆਂ ਤਾਈਂ ਲਾਚਾਰ ਕਰਦਾ
ਹੈਸੀ ਜ਼ਾਲਮ ਤੇ ਜ਼ਿੱਦੀ ਬਹੁਤ ਭਾਰਾ ਨਿੱਤ ਜੁਲਮ ਤੇ ਅਤਿਆਚਾਰ ਕਰਦਾ
ਓਹਦੇ ਜ਼ੁਲਮਦੀ ਪਈਸੀ ਧਾਂਗ ਸਾਰੇ ਤਲਕਾ ਓਸਦਾ ਸੀਹਾਹਾਕਾਰ ਕਰਦਾ
ਦਲਖਾਲਸੇਨੂੰ ਖਬਰਾਂ ਪਹੁੰਚੀਆਂ ਸਨ ਓਸਤਰਫ ਨੂੰ ਤਾਹੀਏਂ ਮੁਹਾਰ ਕਰਦਾ
ਦੂਰ ਦੇਸਦੇ ਵਿਚ ਕਰਤਾਰ ਸਿੰਘਾ ਦੌਰਾ ਸਿੰਘਾਂ ਦਾ ਦਲ ਹੁਸ਼ਿਆਰ ਕਰਦਾ

### ੨ ਜਲਾਲਾਬਾਦ ਤੋਂ ਉਰੇ ਹੀ ਸਿੰਘਾਂ ਨੂੰ ਨਵਾਬ ਦੇ ਭਤੀਜਿਆਂ ਨੇ ਰੋਕ ਲੈਣਾ

ਵਧੇ ਸਿੰਘ ਨਨੌਤਿਓਂ ਅਗ੍ਹਾਂ ਥੋੜੇ [੩]ਅਗੋਂ ਵੈਰੀਆਂ ਨੇ ਰਸਤਾ ਘੇਰਿਆ ਜੀ
ਓਥੇ ਸ਼ੇਖ ਰੁਹੇਲੇ ਸਨ ਹੋਇ ਕਠੇ ਓਹਨਾਂ ਹੱਥ ਚੰਗਾ ਅਗੋਂ ਫੇਰਿਆ ਜੀ
ਤੋਪਾਂ ਧਰ ਕੇ ਮਾਰੀਆਂ ਟਿੱਬੇ ਉਤੋਂ ਢਾਹ ਸਿੰਘਾਂ ਦੇ ਤਈਂ ਨਬੇੜਿਆ ਜੀ
ਸਿੰਘ ਪੈਣ ਕਚੀਚੀਆਂ ਖਾ ਖਾ ਕੇ ਜਾਂਦੀ ਪੇਸ਼ ਨਾ ਦੁੱਖ ਸਹੇੜਿਆ ਜੀ
ਇਰਦਗਿਰਦ ਬਰਸਾਤਦਾ ਬਹੁਤ ਪਾਣੀ ਵੈਰੀਟਿਬੇਉਤੇਬੈਠਾ ਵਿਹਰਿਆ ਜੀ

---

੧ ਇਹ ਸ਼ਹਿਰ ਜ਼ਿਲਾ ਮੁਜ਼ਫਰ ਨਗਰ ਵਿਚ ਹੈ।
੨ ਖਾਫੀ ਖਾਂ ਜਿਲਦ ਦੂਸਰੀ ਸਫਾ ੬੫੫।
੩ ਪੀਰ ਖਾਂ ਤੇ ਜਮਾਲ ਖਾਂ ਨੇ ਜਲਾਲਾਬਾਦ ਤੋਂ ਅਗੇ ਆ ਕੇ ਇਕ ਉਚਾ ਥਾਂ ਮੱਲਯਾ ਹੋਯਾ ਸੀ।

ਕਈ ਵਾਰ ਪਏ ਸਿੰਘ ਕਰ ਹੱਲਾ ਓਹਨਾਂ ਮਾਰ ਗੋਲੇ ਦਲ ਨਖੇੜਿਆ ਜੀ
ਹੋਇਆ ਬਹੁਤ ਨੁਕਸਾਨ ਨਾਫਤੇ ਹੋਈ ਪੁੱਠਾ ਖਾਲਸੇ ਨੇ ਖੂਹਾ ਗੇੜਿਆ ਜੀ
ਜਾਇ ਪੇਸ਼ ਨਾ ਕੁਝ ਕਰਤਾਰ ਸਿੰਘਾ ਸਾੜ [੧]ਧੁੱਪ ਨੇ ਚੰਮ ਉਦੇੜਿਆ ਜੀ

ਪੀਰ ਖਾਂ ਤੇ ਜਮਾਲ ਖਾਂ ਦਾ ਮਰਨਾ

ਤਿੰਨ ਦਿਨ ਓਥੇ ਭਾਰੀ ਜੰਗ ਹੋਇਆ ਪਿਆ ਟਾਕਰਾ ਅੰਤ ਤਲਵਾਰ ਆਏ
ਆਣ ਵਿਚ ਮੈਦਾਨ ਦੇ ਘਾਣ ਲੱਥੇ ਪੈ ਗਈ ਸੀ ਭਾਰੀ ਪੁਕਾਰ ਆਏ
ਦੋਵੇਂ ਚੜ੍ਹਦੀ ਜਵਾਨੀ ਦੇ ਬੀਰ ਬਾਂਕੇ ਵਧ ਸੂਰਮੇ ਦੋਇ ਲਲਕਾਰ ਆਏ
ਹੋ ਗਏ [੨]ਸ਼ਹੀਦ ਕਰਤਾਰ ਸਿੰਘਾ ਮੁੱਚ ਗਈ ਸਾਰੇ ਹਾਹਾ ਕਾਰ ਆਏ

ਸ਼ੇਖ ਜਲਾਲੁੱਦੀਨ ਦੇ ਪੁਤਰ ਦੀਨਦਾਰ ਅਲੀ ਖਾਂ ਨੇ ਮਦਦ ਵਾਸਤੇ ਆਉਣਾ

ਪੀਰ ਖਾਂ ਜ਼ਮਾਲ ਖਾਂ ਗਏ ਮਾਰੇ ਦੀਨਦਾਰ ਅਲੀ ਖਾਨ ਆਵੰਦਾ ਏ
ਸੱਤ ਸੌ ਅਸਵਾਰ ਸੀ ਨਾਲ ਜੰਗੀ ਐਲੀ ਐਲੀ ਕਰਦਾ ਜੰਗ ਪਾਵੰਦਾ ਏ
ਏਧਰ ਸਿੰਘਾਂ ਦਾ ਭੀ ਵਧਿਆ ਹੌਂਸਲਾ ਸੀ ਹੋ ਪੰਥ ਅਗੇ, ਵੈਰੀ ਘਾਵੰਦਾ ਏ
ਦੂਣਾ ਜ਼ੋਰ ਹੋ ਗਿਆ ਆ ਵੈਰੀਆਂ ਦਾ ਮਾਰ ਸਿੰਘਾਂ ਦੇ ਤਈਂ ਹਟਾਵੰਦਾ ਏ
ਲੋਥਾਂ ਦੋਹਾਂ ਦੀਆਂ ਓਸ ਲੈ ਲਈਆਂ ਸਾਰੀ ਫੌਜ ਨੂੰ ਨਾਲ ਲੈ ਜਾਵੰਦਾ ਏ
ਜਲਾਲਾਬਾਦਦੇਕਿਲੇ ਵਿਚਜਾਇਵੜਿਆਦਲ ਸਿੰਘਾਂਦਾਪਿੱਛੇਹੀਧਾਵੰਦਾ ਏ
ਅਗੋਂ ਕਿਲ੍ਹੇ ਦੇ ਵਿਚ ਜਲਾਲ ਦੀਂ ਸੀ ਢੰਗ ਜੰਗ ਦਾ ਖੂਬ ਬਨਾਵੰਦਾ ਏ
ਪੰਥ ਬਾਹਰ ਬੈਠਾ ਕਰਤਾਰ ਸਿੰਘਾ ਕੋਟ ਵੇਖ ਪਿਆ ਪਛੁਤਾਵੰਦਾ ਏ

ਜਲਾਲ ਦੀਨ ਦੇ ਭਣੇਵੇਂ ਗੁਲਾਮ ਮੁਹੰਮਦ ਖਾਂ ਤੇ ਭਤੀਜੇ ਰਜਬਰ ਖਾਂ ਨੇ ਕਿਲੇ ਵਿਚੋਂ ਬਾਹਰ ਨਿਕਲਕੇ ਆਉਂਦੇ ਸਿੰਘਾਂ ਨੂੰ ਰੋਕਣਾ

ਦਲ ਸਿੰਘਾਂ ਦਾਸੀ ਜਾਏਬਾਹਰਲੱਥਾਮੁਸਲਮਾਨਕਿਲ੍ਹਿਓਂਲਲਕਾਰ ਨਿਕਲੇ
ਹੋ ਗੁਲਾਮ ਮੁਹੰਮਦ ਦੇ ਨਾਲ ਬਹੁਤੇ ਗਾਜੀ ਤੇਗਾਂ ਹਥੀਂ ਚਮਕਾਰ ਨਿਕਲੇ
ਹਜਬਰ ਖਾਂਭਤੀਜਾ ਜਲਾਲ ਦੀਂਦਾ ਓਹਦੇ ਨਾਲ ਪੈਦਲ ਅਸਵਾਰ ਨਿਕਲੇ
ਬਾਹਰ ਨਿਕਲ ਭਾਰਾ ਜੰਗਆ ਪਾਇਆ ਭਰੇ ਸੂਰਮੇਵਿਚ ਬਲਕਾਰ ਨਿਕਲੇ

---

੧ ਬਰਸਾਤ ਦੇ ਦਿਨਾਂ ਵਿਚ ਸਿੰਘਾਂ ਨੇ ਜਲਾਲਬਾਦ ਤੇ ਧਾਵਾ ਕੀਤਾ ਸੀ।
੨ ਇਹਨਾਂ ਦੋਹਾਂ ਦੀਆਂ ਕਬਰਾਂ ਕਾਲੇ ਸ਼ਾਹ ਦੇ ਤਕੀਏ ਪਾਸ ਬਣੀਆਂ ਹੋਈਆਂ ਹਨ। (ਸੂ: ਕਰਮ ਸਿੰਘ)

ਅਗੋਂ ਸਿੰਘ ਭੀ ਸੂਤ ਕੇ ਪਏ ਤੇਗਾਂ ਭੁਖੇ ਜੰਗਲੋਂ ਸ਼ੇਰ ਭਬਕਾਰ ਨਿਕਲੇ
ਕਟਾਵੱਢ ਹੋਈ ਦੋਹਾਂ ਪਾਸਿਆਂ ਤੋਂ ਇਕ ਦੂਜੇ ਦੀ ਸਫਾਂ ਤੋਂ ਪਾਰ ਨਿਕਲੇ
ਏਧਰ ਸਿੰਘ ਲੜਦੇਬਹੁਤਾ ਜੋਰਦੇਕੇ ਮੁਸਲਮਾਨ ਓਧਰ ਖਬਰਦਾਰ ਨਿਕਲੇ
ਇਕ ਪਹਿਰ ਹੋਇਆਜੰਗ ਬੜਾਭਾਰਾ ਢੱਕੇਦਿਲਾਂ ਦੇਬਾਹਰ ਬਖਾਰ ਨਿਕਲੇ
ਹਜਬਰ ਖਾਂ ਮੁਹੰਮਦ ਗੁਲਾਮ ਦੋਵੇਂ ਡਿਗੇ ਸਿੰਘਾਂ ਦੇ ਤੀਰ ਦੋਸਾਰ ਨਿਕਲੇ
ਫਤ੍ਹੇ ਹੋਈ ਨਾ ਮੂਲ ਕਰਤਾਰ ਸਿੰਘਾ ਗਏ ਬਣ ਪਾਜ਼ੀ, ਵਿਚੋਂ ਹਾਰ ਨਿਕਲੇ

ਸਿੰਘਾਂ ਤੰਗ ਪੈਕੇ ਕਿਲੇ ਤੇ ਧਾਵਾ ਕਰਨਾ ਤੇ ਜਲਾਲ ਦੀਨ ਨੇ ਮੁਆਫੀ ਮੰਗਣੀ

ਸਿੰਘ ਕਰ ਧਾਵਾ ਚੜ੍ਹੇ ਕਿਲੇ ਉਤੇ ਭਾਵੇਂ ਤੇਗਾਂ ਰੁਹੇਲਿਆਂ ਮਾਰੀਆਂ ਜੀ
ਬਹੁਤੇ ਲਾ ਕੇ ਪੌੜੀਆਂ ਚੜ੍ਹ ਗਏ ਤੋੜ ਦਿੱਤੀਆਂ ਸ਼ੇਖੀਆਂ ਸਾਰੀਆਂ ਜੀ
ਦੋ ਤਿੰਨ ਸੌ ਸਿੰਘ ਜਾਂ ਚੜ੍ਹ ਗਿਆ ਕਿਲੇ ਵਾਲਿਆਂ ਹਿੰਮਤਾਂ ਹਾਰੀਆਂ ਜੀ
ਕੁਝ ਨੱਠ ਗਏ ਕੁਝ ਕਤਲ ਹੋਏ ਥਾਵਾ ਖਾਲਸੇ ਸਭ ਸੰਭਾਰੀਆਂ ਜੀ
ਹਾਰ ਮੰਨ ਜਲਾਲ ਦੀਂ ਪਿਆ ਪੈਰੀਂ ਆਣ ਦਿੱਤੀਆਂ ਨਜ਼ਰਾਂ ਭਾਰੀਆਂ ਜੀ
ਸਿੰਘਾਂ ਲੁਟ ਲਿਆ ਪੈਕੇ ਸ਼ਹਿਰ ਸਾਰਾ ਭਜੇ ਲੋਕ ਕਰਦੇ ਆਹੋਜ਼ਾਰੀਆਂ ਜੀ
ਪੰਥ, ਸ਼ੇਖ ਜਲਾਲ ਦੀਂ ਛੱਡ ਦਿੱਤਾ ਲਾਕੇ ਚੱਟੀਆਂ ਭਾਰੀਆਂ ਜ਼ਾਹਰੀਆ ਜੀ
[1]ਫਤੇ ਪਾ ਕੇ ਮੁੜੇ ਕਰਤਾਰ ਸਿੰਘਾ ਲੋਹ ਗੜ੍ਹੀ ਨੂੰ ਕਰ ਤਿਆਰੀਆਂ ਜੀ

---

੧ ਖਾਫੀ ਖਾਂ ਲਿਖਦਾ ਹੈ ਕਿ ਦੁਾਬੇ ਵਿਚ ਸ਼ਮਸ ਖਾਂ ਕਸੂਰੀਏ ਦਾ ਜ਼ੋਰ ਵਧ ਗਿਆ ਤਾਂ ਸਿੰਘ ਦੀ ਤੰਗੀ ਸੁਣਕੇ ਜਲਾਲਬਾਦ ਤੋਂ ਸਿੰਘ ਪੰਜਾਬ ਵਲ ਹਟ ਆਏ ਤੇ ਜਲਾਲ ਖਾਂ ਨੇ ਪਿਛੋਂ ਉਨਾਰਸੇ ਵਾਲੇ ਸਾਰੇ ਸਿੰਘ ਕਤਲ ਕਰਵਾ ਦਿਤੇ। ਕਈਆਂ ਦੇ ਖਿਆਲ ਮੂਜਬ ਬੰਦਾ ਭੀ ਸਿੰਘਾਂ ਦੇ ਨਾਲ ਸੀ ਪਰ ਉਹ ਸ਼ਮਸ ਖਾਂ ਦੀ ਖਬਰ ਸੁਣਕੇ ਦਰਯਾਇ ਜਮਨਾਂ ਤੋਂ ਸਣੇ ਦੋ ਹਜ਼ਾਰ ਅਸਵਾਰ ਦੇ ਪਿਛਾਂ ਮੁੜ ਆਇਆ ਸੀ।

---

## ਅਜੀਤ ਖਾਲਸਾ ਲੜੀ ਨੰ: ੧੨

### "ਛੋਟਾ ਘੱਲੂ ਘਾਰਾ"

ਏਸ ਗਰੰਥ ਵਿਚ ਬੰਦੇ ਬਹਾਦਰ ਦੇ ਪਿਛੋਂ ਸੂਬੇ ਅਬਦੁਲ ਸਮੰਦ ਖਾਂ ਤੇ ਸੂਬੇ ਖਾਨ ਬਹਾਦਰ ਦੇ ਸਿੰਘਾਂ ਤੇ ਜ਼ੁਲਮ, ਗਸ਼ਤੀਆਂ ਫੌਜਾਂ ਦੀਆਂ ਬਰਬਾਦੀਆਂ, ਹੈਦਰੀ ਝੰਡੇ ਦੀਆਂ ਮਾਰਾਂ, ਸਿੰਘ ਦੇ ਸਿਰਾਂ ਤੇ ਭਾਰੀਆਂ ਮੁਸੀਬਤਾਂ ਦੇਸ ਵਿਚ ਬਦਅਮਨੀ ਸਿੰਘਾਂ ਦੇ ਸਿਰਾਂ ਦੇ ਮੁਲ ਪੈਣੇ, ਬੁਢੇ ਦਲ ਤੇ ਤਰਨਾ ਦਲ ਦੀਆਂ ਬਹਾਦਰੀਆਂ, ਸ੍ਰੀ ਹਰਿਮੰਦਰ ਸਾਹਿਬ ਦੀ ਬੇ-ਅਦਬੀ, ਮੱਸੇ ਰੰਘੜ ਦਾ ਸਿਰ ਭਾਈ ਮਹਿਤਾਬ ਸਿੰਘ ਤੇ ਸੁਖਾ ਸਿੰਘ ਨੇ ਵੱਢਣਾ, ਨਾਦਰ ਦੀਆਂ ਲੁਟਾਂ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਆਦਿਕ ਅਨੇਕ ਸ਼ਹੀਦਾਂ ਦੀਆਂ ਸ਼ਹੀਦੀਆਂ ਹਕੀਕਤ ਰਾਇ ਤੇ ਹੋਰ ਧਰਮੀਆਂ ਦੇ ਪਰਸੰਗ ਦਰਜ ਹਨ।

ਪੰਜਾਬ ਦੀ ਹਾਲਤ

ਸਾਂਭ ਖਾਲਸੇ ਨੇ ਲਿਆ ਦੇਸ ਸਾਰਾ ਰਾਵੀ ਜਮਨਾ ਦੇ ਵਿਚਕਾਰ ਭਾਈ
ਝੰਡਾ ਧਰਮ ਦਾ ਝੁਲਿਆਸਭ ਥਾਈਂ ਦਿੱਤਾ ਜ਼ੁਲਮ ਨਿਸ਼ਾਨ ਉਖਾੜ ਭਾਈ
ਕੀਤੇ ਭੰਨ ਕੇ ਖਾਨ ਅਮੀਰ ਸਿਧੇ ਰਾਜ ਸਾਂਭਿਆ ਜ਼ੋਰ ਤਲਵਾਰ ਭਾਈ
ਮੁਸਲਮਾਨ ਬਹੁਤੇ ਦਿਲੀ ਜਾਇ ਵੜੇ ਖੌਫ ਖਾਲਸੇ ਦਾ ਦਿਲੀਂ ਧਾਰ ਭਾਈ
ਕਈ ਭਾਜੜਾਂ ਕਰ ਕੇ ਚਲੇ ਗਏ ਵਡੇ ਖਾਨ ਅਤੇ ਸ਼ਾਹੂਕਾਰ ਭਾਈ
ਘਰੀਂ ਹਿੰਦੂਆਂ ਸ਼ਾਦੀਆਂ ਫੇਰ ਹੋਈਆਂ ਘਰੀਂ ਜ਼ਾਲਮਾਂ ਦੇ ਹਾਹਾਕਾਰ ਭਾਈ
ਜ਼ੋਰ ਟੁਟਿਆ ਕਾਜ਼ੀ ਮੁਲਾਣਿਆਂ ਦਾ ਹਿੰਦੂ ਬੈਠ ਗਏ ਡਰ ਵਸਾਰ ਭਾਈ
ਜ਼ਾਲਮ ਛੱਡ ਕੇ ਦੇਸ ਨੂੰ ਨੱਠ ਗਏ ਧਰਮੀ ਲੋਕ ਖੁਸ਼ੀ [1]ਬਿਸੀਆਰ ਭਾਈ
ਬੰਦੇ ਮੁਲਕ ਦਾ ਫੇਰ ਇੰਤਜ਼ਾਮ ਕੀਤਾ ਥਾਂ ਥਾਂ ਤੇ ਫੌਜ ਉਤਾਰ ਭਾਈ
ਜਿਵੇਂ ਵੈਰੀ ਨ ਕੋਈ ਦਬਾ ਸਕੇ ਕੀਤੇ ਲਸ਼ਕਰਾਂ ਦੇ ਹਿਸੇ ਚਾਰ ਭਾਈ
ਇਕ ਰਖਿਆ ਵਿਚ ਤਰਾਵੜੀ ਦੇ ਫਤੇ ਸਿੰਘ ਕੀਤਾ ਸਰਦਾਰ ਭਾਈ
ਇਹ ਦਿੱਲੀ ਦੇ ਰਾਹ ਦੀ ਰੋਕ ਕੀਤੀ ਰੱਖ ਲਸ਼ਕਰ ਬੜਾ ਜੱਰਾਰ ਭਾਈ
ਦੂਜਾ ਵਿਚ ਸਰਹਿੰਦ ਦੇ ਰੱਖ ਹਿੱਸਾ ਦਾਬਾ ਦੇਸ ਉਤੇ ਪਾਇਆ ਭਾਰ ਭਾਈ
ਤੀਜਾ ਲੋਹਗੜ੍ਹੀ ਵਿਚ ਉਤਾਰਿਆ ਜਾ ਜਮਾ ਕਰ ਸਾਮਾਨ ਅਪਾਰ ਭਾਈ
ਚੌਥਾ ਰੱਖਯਾ ਗਸ਼ਤੀ ਫੌਜ ਅੰਦਰ ਨਿਤ ਕਰੇ ਦੌਰਾ ਹੁਸ਼ਿਆਰ ਭਾਈ
ਏਸੇ ਤਰ੍ਹਾਂ ਬੰਦੇ ਇੰਤਜ਼ਾਮ ਕੀਤਾ ਖੁਸ਼ੀ ਹੋਇ ਸਾਰੇ ਨਰ ਨਾਰ ਭਾਈ
ਸ਼ੇਰ ਬਕਰੀ ਨੱਥ ਕੇ ਇਕ ਕੀਤੇ ਦਿਤਾ ਜ਼ੁਲਮ ਨੂੰ ਜੜੋਂ ਉਖਾੜ ਭਾਈ
ਹੋਇਆ ਧਰਮ ਦਾ ਰਾਜ ਕਰਤਾਰਸਿੰਘਾ ਵਾਜਾਵਜਿਆ ਏਹਦਿਨ ਚਾਰ ਭਾਈ

ਵਾਕ ਕਵੀ

ਸਿੰਘਾਂ ਤੇਗ ਦੇ ਜ਼ੋਰ ਪੰਜਾਬ ਲਿਆ ਜ਼ੋਰ ਹਾਕਮਾਂ ਤੋੜ ਗਵਾਵੰਦੇ ਨੇ
ਠਾਣੇ ਜ਼ੁਲਮ ਦੇ ਉਠ ਗਏ ਦੇਸ ਵਿਚੋਂ ਸ਼ੁਕਰ ਲੋਕ ਗਰੀਬ ਮਨਾਵੰਦੇ ਨੇ
ਦਾਬੇ ਚਲੇ ਗਏ ਕਾਜ਼ੀ ਮੁਲਾਣਿਆਂ ਦੇ ਹਿੰਦੂ ਖੁਸ਼ੀ ਦਾ ਝੱਟ ਲੰਘਾਵੰਦੇ ਨੇ

---

੧ ਬਿਸਯਾਰ ਅਥਵਾ ਬਹੁਤੇ ।

ਡਰਿ ਲਹਿ ਗਿਆ ਸ਼ਰਾ ਦਾ ਸਿਰਾਂ ਉਤੋਂ ਘੰਫੇ ਟੱਲੀਆਂ ਫੇਰ ਖੜਕਾਵੰਦੇ ਨੇ
ਟਿਕੇ ਲਾਹ ਫਿਰਦੇ ਮੱਥਿਆਂ ਤੇ ਜੰਞੂ ਧੋਤੀਆਂ ਖੂਬ ਸਜਾਵੰਦੇ ਨੇ
ਸੰਖ ਵਜ ਪਏ ਮੰਦਰਾਂ ਵਿਚ ਮੁੜ ਕੇ ਡਨ ਜੇਜ਼ੀਏ ਕਿਧਰੇ ਜਾਵੰਦੇ ਨੇ
ਘਰੀਂ ਹਿੰਦੂਆਂ ਸ਼ਾਦੀਆਂ ਫੇਰ ਹੋਈਆਂ ਮੂੰਹ ਖਾਨ ਅਮੀਰ ਛੁਪਾਵੰਦੇ ਨੇ
ਘਾਤ ਗਊਆਂ ਦਾ ਕਿਤੇ ਨਾ ਹੋਣ ਪਾਵੇ ਝੰਡਾ ਧਰਮ ਦਾ ਸਿੰਘ ਝੁਲਾਵੰਦੇ ਨੇ
ਜ਼ੋਰ ਰਿਹਾ ਨ ਕਿਸੇ ਦਾ ਕਿਸੇ ਉਤੇ ਸਿੰਘ ਜ਼ਾਲਮਾ ਤਾਈਂ ਦਬਾਵੰਦੇ ਨੇ
ਹਿੰਦੂ ਖੁਸ਼ ਹੋ ਰਹੇ ਕਰਤਾਰ ਸਿੰਘਾ ਮੁਸਲਮਾਨ ਕਚੀਚੀਆਂ ਖਾਵੰਦੇ ਨੇ

### ਮੁਲਕ ਦਾ ਹਾਲ

ਦੱਖਨ ਵਿਚ ਮਰਹੱਟਿਆਂ ਜ਼ੋਰ ਪਾਇਆ ਗੋਲ ਕੰਡੇ ਤੇ ਸ਼ੋਰ ਉਠਾਇ ਰਹੇ
ਬਾਦਸ਼ਾਹ ਰੁਝਾ ਉਸ ਤਰਫ ਹੈਸੀ ਫੌਜਦਾਰ ਸੱਭੇ ਉਧਰ ਜਾਇ ਰਹੇ
ਓਹਨੂੰ ਖਬਰ ਪੰਜਾਬ ਦੀ ਕੌਣ ਦੇਵੇ ਸਾਰੇ ਡਰ ਕੇ ਡੱਟ ਲੰਘਾਇ ਰਹੇ
ਦੜ ਵੱਟ ਅਮੀਰ ਤੇ ਖਾਨ ਬੈਠੇ ਸਾਰੇ ਬੰਦੇ ਤੋਂ ਮੂੰਹ ਛੁਪਾਇ ਰਹੇ
ਛੇੜੇ ਗੱਲ ਪੰਜਾਬ ਦੀ ਕੋਈ ਭੀ ਨਾ ਆਪੋ ਆਪਣਾ ਵੇਲਾ ਟਪਾਇ ਰਹੇ
ਕੌਣ ਜਾਣ ਕੇ ਮੌਤ ਦੇ ਮੂੰਹ ਪਵੇ ਸੂਬੇ ਖੌਫ ਬੰਦੇ ਪਾਸੋਂ ਖਾਇ ਰਹੇ
ਏਧਰ ਸਿੰਘਾਂ ਨੇ ਦੇਸ ਦਬਾਇ ਲਿਆ ਥਾਂ ਥਾਂ ਤੇ ਛਾਉਨੀਆਂ ਪਾਇ ਰਹੇ
ਮੁਸਲਮਾਨ ਅਮੀਰ ਤੇ ਖਾਨ ਵਡੇ ਬਾਦਸ਼ਾਹ ਨੂੰ ਗਾਲ੍ਹਾਂ ਸੁਨਾਇ ਰਹੇ
ਟੁਟ ਹਾਕਮਾਂ ਦਾ ਸਾਰਾ ਜ਼ੋਰ ਗਿਆ ਸਿੰਘ ਜ਼ੋਰ ਥੀਂ ਰਾਜ ਕਮਾਇ ਰਹੇ

---

ਸੁਣੋਂ ਅਗਲਾ ਹਾਲ ਕਰਤਾਰ ਸਿੰਘਾ ਬੰਦੇ ਹੋਰੀਂ ਜਿਉਂ ਦਿਨ ਟਪਾਇ ਰਹੇ

ਬੰਦੇ ਬਾਹਰ ਨੇ ਮੰਡੀ ਵਿਚ ਜਾ ਰਹਿਣਾ ਤੇ ਓਸ ਦੀ ਚਾਲ

ਬੰਦਾ ਖਾਲਸੇ ਨੂੰ ਕੰਮ ਸੌਂਪ ਸਾਰੇ ਉਪਰ ਲਿਖ ਆਇ ਮੰਡੀ ਜਾਇ ਰਿਹਾ
ਨਾਲ ਨਾਰ ਦੇ ਬਹੁਤ ਪਿਆਰ ਪਿਆ ਦਿਲ ਕਾਮ ਦੇ ਜਾਲ ਫਸਾਇ ਰਿਹਾ
ਵਾਂਗ ਗ੍ਰਹਿਸਤੀਆਂ ਦੇ ਬੰਦਾ ਫਸ ਗਿਆ ਬ੍ਰਹਮਚਰਯ ਦੀ ਦਾਲ ਭੁਲਾਇ ਰਿਹਾ
ਜਤ ਸਤ ਜੋ ਰੱਖਯਾ ਚਿਰਾਂ ਦਾ ਸੀ ਕਾਮੀ ਹੋਇ ਕੇ ਸਾਰਾ ਗਵਾਇ ਰਿਹਾ
ਦਾਬਾ ਪੈ ਗਿਆ ਸਿਰ ਪਹਾੜੀਆਂ ਦੇ ਦੇਸ਼ ਸਾਰਾ ਹੀ ਸੀਸ ਝੁਕਾਇ ਰਿਹਾ
ਰਾਜਾ ਹਰ ਵੇਲੇ ਖੜਾ ਹੱਥ ਬੱਧੀ ਵਾਂਗ ਟਹਿਲੀਆਂ ਸੇਵ ਕਮਾਇ ਰਿਹਾ
ਆਣ ਬੰਦੇ ਦੇ ਤਈਂ ਹੰਕਾਰ ਹੋਇਆ ਰਾਂਦੀ ਲਾ ਕੇ ਪੈਰ ਪੁਜਾਇ ਰਿਹਾ
ਹੌਲੀ ਹੌਲੀ ਸਿਖੀ ਵਿਚੋਂ ਜਾਣ ਲੱਗੀ ਗੁਰੂ ਬਣਨ ਦਾ ਆ ਬਹੁਤ ਚਾਇ ਰਿਹਾ
ਲੱਗੇ ਲੋਕ ਪਹਾੜੀਏ ਕਰਨ ਪੂਜਾ ਇਹ ਕਰਮਾਤਾਂ ਦਿਖਲਾਇ ਰਿਹਾ
ਇਕ ਪਾਰ ਸਿਕੰਦ੍ਰੀ ਧਾਰ ਪਾਸੋਂ ਥੜ੍ਹਾ ਆਪਣੇ ਨਾਮ ਬਨਵਾਇ ਰਿਹਾ
ਗੁਰੂ ਕੋਟ ਓਹਨੂੰ ਲੋਕ ਕਹਿਣ ਲਗੇ ਝੰਡਾ ਬੰਦੇ ਦਾ ਓਥੇ ਝੁਲਾਇ ਰਿਹਾ
ਕੋਠਾ ਗੁਰੂ ਕਾ ਭੀ ਓਹਦੇ ਪਾਸ ਹੀ ਹੈ ਦਸਮ ਗੁਰੂ ਦੀ ਯਾਦ ਜਤਾਇ ਰਿਹਾ
ਏਸੇ ਤਰ੍ਹਾਂ ਆਨੰਦ ਦੇ ਵਿਚ ਬੰਦਾ ਵਾਂਗ ਰਾਜਿਆਂ ਝੱਟ ਲੰਘਾਇ ਰਿਹਾ
ਭਲਾ ਆਪਣਾ ਫਰਜ਼ ਕਰਤਾਰ ਸਿੰਘਾ ਪਿਛੇ ਦੁਨੀ ਦੇ ਦੀਨ ਵੰਜਾਇ ਰਿਹਾ

ਬੰਦੇ ਬਹਾਦਰ ਨੇ ਚੰਬੇ ਵੱਲ ਜਾਣਾ

ਬੰਦਾ ਸੈਰ ਪਹਾੜਾਂ ਦੀ ਕਰਨ ਚੜ੍ਹਿਆ ਦਿਲ ਵਿਚ ਸ਼ਿਕਾਰ ਦੇਲਾਵੰਦਾ ਜੀ
ਵੇਂਹਦਾ ਮੌਜ ਪਹਾੜਾਂ ਤੇ ਕੰਧਰਾਂ ਦੀ ਟਿਲੇ ਘਾਟੀਆਂ ਦੇਖ ਦਿਖਾਵੰਦਾ ਜੀ
ਹੌਲੀ ਹੌਲੀ ਚੰਬੇ ਨੇੜੇ ਜਾਇ ਢੁਕਾ ਰਾਜਾ ਖਬਰ ਸਾਰੀ ਸੁਣ ਪਾਵੰਦਾ ਜੀ
ਕੰਬ ਗਿਆ ਉਹ ਬੰਦੇ ਦਾ ਨਾਮ ਸੁਣਕੇ ਅੰਗੋਂ ਵਾਲੀ ਵਜ਼ੀਰ ਦੁੜਾਵੰਦਾ ਜੀ
ਉਹ [੧]ਨਦੀਓਂ ਪਾਰਹੀ ਆਇ ਮਿਲਿਆ ਪੈਰੀਂ ਝੁਕ 'ਜੈਦਿਆ, ਬੁਲਾਵੰਦਾ ਜੀ

---

੧ ਪੰਥ ਪ੍ਰਕਾਸ਼ ਵਿਚ ਲਿਖਿਆ ਹੈ ਕਿ ਬੰਦਾ ਇਕ ਸਿਲਾ ਤੇ ਬੈਠ ਕੇ ਓਸ ਨਦੀਓਂ ਪਾਰ ਲੰਘ ਗਿਆ ਜਿਸ ਨੂੰ ਹੁਣ ਤਕ ਪਹਾੜੀਏ ਲੋਕ ਪੂਜਦੇ ਹਨ। ਇਹ ਸਿਲ ਨੌਂ ਗਜ਼ ਲੰਬੀ ਸਤ ਗਜ਼ ਚੌੜੀ ਕਾਲੇ ਰੰਗ ਦੀ ਹੈ।

ਬੜੇ ਮਾਨ ਤੇ ਆਦਰ ਨਾਲ ਓਥੋਂ ਬੰਦਾ ਰਾਜੇ ਨੂੰ ਲਿਆ ਮਿਲਾਵੰਦਾ ਜੀ
ਰਾਜਾ ਰੱਖ ਭੇਟ ਚਰਨੀ ਡਿਗ ਪਿਆ ਬੰਦਾ ਓਸ ਤੇ ਖੁਸ਼ੀ ਜਤਾਵੰਦਾ ਜੀ
ਵਿਚ ਰਾਜ ਮਹਿਲਾਂ ਦੇ ਉਤਾਰ ਕਰਕੇ ਸਣੇ ਰਾਣੀਆਂ ਸੇਵ ਕਮਾਵੰਦਾ ਜੀ
ਬੰਦਾ ਪੀਰ ਪਹਾੜਾਂ ਦਾ ਬਣ ਬੈਠਾ, ਬੈਠਾ ਆਪਣੇ ਪੈਰ ਪੁਜਾਵੰਦਾ ਜੀ
ਹੋ ਗਿਆ ਹੰਕਾਰ ਕਰਤਾਰ ਸਿੰਘਾ ਇਹ ਹੰਕਾਰ ਹੀ ਅੰਤ ਗਿਰਾਵੰਦਾ ਜੀ

ਬੰਦੇ ਬਹਾਦਰ ਨੇ ਦੂਸਰੀ ਔਰਤ ਕਰਨੀ

ਚੰਬੇ ਵਿਚ ਹੈ ਸੀ ਇਕ ਨਾਰ ਸੋਹਣੀ ਬੰਦੇ ਦੇਖ ਕੇ ਚਿੱਤ ਫਸਾਇ ਲਿਆ
ਆਖ ਰਾਜਾ ਨੂੰ ਇਸਤ੍ਰੀ ਓਸ ਤਾਈਂ ਹੱਕ ਆਪਣੇ ਵਿਚ ਕਰਾਇ ਲਿਆ
ਹੱਡ ਚੰਮ ਚਿੱਟਾ ਵੇਖ ਫਸ ਗਿਆ ਗਲ ਭਾਰੇ ਜੰਜਾਲ ਨੂੰ ਪਾਇ ਲਿਆ
ਹੰਸ ਛੱਡ ਕੇ ਮਾਨ ਸਰੋਵਰ ਤਾਈਂ ਗੰਦੀ ਛੱਪੜੀ ਚਿਤ ਲਗਾਇ ਲਿਆ
ਭਵਰ ਛਡਕੇ ਕਵਲ ਸਰੂਪ ਤਾਈਂ ਗੋਬਰ ਹੰਗਤਾ ਪੈਰ ਧਸਾਇ ਲਿਆ
ਬਾਲ ਜਤੀ ਵੇਖੋ ਕਾਮ ਵੱਸ ਹੋ ਕੇ ਬਲ ਜੋਬਨਾ ਸਾਰਾ ਗਵਾਇ ਲਿਆ
ਭੋਗ ਰੋਗ ਨੂੰ ਆਪਣੇ ਗਲ ਪਾਇਆ ਤੇ ਆਜ਼ਦੀ ਦੇ ਤਈਂ ਵੰਜਾਇ ਲਿਆ
ਚੱਲ ਛੱਡ ਇਹ ਝੇੜਾ ਕਰਤਾਰ ਸਿੰਘਾ ਕਿਹੜੇ ਪਾਸੇ ਤੂੰ ਦਿਲ ਨੂੰ ਲਾਇ ਲਿਆ

ਬਾਦਸ਼ਾਹ ਨੇ ਦਖਣ ਵਲੋਂ ਅਜਮੇਰ ਪਹੁੰਚਣਾ, ਤੇ ਦੇਸੀ ਹਾਕਮਾਂ, ਅਮੀਰਾਂ ਨੇ ਪੁਕਾਰ ਕਰਨੀ

ਬਾਦਸ਼ਾਹ ਆਇਆ ਦਖਨ ਫਤੇ ਕਰਕੇ ਅਜਮੇਰ ਸ਼ਰੀਫ ਨੂੰ ²ਆਇਆ ਜੀ
ਓਥੇ ਖਾਨਾਂ ਅਮੀਰਾਂ ਨੇ, ਹੋ ਕਠੇ ਰੌਲਾ ਬਾਦਸ਼ਾਹ ਦੇ ਅਗੇ ਪਾਇਆ
ਬਾਦਸ਼ਾਹ ਸਲਾਮਤ, ਕਰੋ ਹੀਲਾ ਬੁਰਾ ਵਕਤ ਇਸਲਾਮ ਤੇ ਆਇਆ ਜੀ
ਸਿੰਘਾਂ ਵਿਚ ਪੰਜਾਬ ਹਨੇਰ ਪਾਇਆ ਖਾਨਾਂ ਸੂਬਿਆਂ ਤਈਂ ਰੁਲਾਇਆ ਜੀ
ਬਾਦਸ਼ਾਹੀ ਇਸਲਾਮ ਦੀ ਉਠ ਚੱਲੀ ਝੰਡੇ ਦੀਨ ਦੇ ਤਈਂ ਹਿਲਾਇਆ ਜੀ
ਸਾਰੀ ਮੁਸਲਮਾਨੀ ਪਈ ਤੰਗ ਡਾਢੀ ਧੱਕਾ ਕਾਫਰਾਂ ਸ਼ਰ੍ਹਾ ਨੂੰ ਲਾਇਆ ਜੀ
ਸੱਯਦ ਮੁਗਲ ਪਠਾਨ ਹੋ ਜ਼ੇਰ ਰਹੇ ਜੱਟਾਂ ਬੂਟਾਂ ਨੇ ਦੇਸ਼ ਦਬਾਇਆ ਜੀ

---

੨–੧੭੬੭ ਬਿਕ੍ਰਮੀ।

ਵੇਲਾ ਪਾ ਕੇ [1] ਪੁਤ ਵਜੀਦ ਖਾਂ ਦੇ ਹਾਲ ਆਪਣਾ ਖੋਲ੍ਹ ਸੁਨਾਇਆ ਜੀ
ਜਿਵੇਂ ਮਾਰ ਸਰਹਿੰਦ ਉਜਾੜ ਕੀਤੀ ਖਾਂ ਵਜੀਦ ਨੂੰ ਮਾਰ ਖਪਾਇਆ ਜੀ
ਕਹਿੰਦਾ ਇਕ ਹਜ਼ੂਰ ਮੈਂ ਬਚ ਆਇਆ ਹੋਰ ਸ਼ਹਿਰ ਬਾਕੀ ਕਤਲਾਇਆ ਜੀ
ਬਦਲਾ ਬਾਪ ਦਾ ਲੈ ਦਿਹ ਬਾਦਸ਼ਾਹ ਤੂੰ ਰੋ ਪਿੱਟ ਬੜਾ ਕੁਰਲਾਇਆ ਜੀ
ਏਸੇ ਤਰਾਂ ਮੁਲਾਣਿਆਂ ਕਾਜ਼ੀਆਂ ਨੇ ਬਾਦਸ਼ਾਹ ਦੇ ਤਈਂ ਭੜਕਾਇਆ ਜੀ
ਤੇਰੀ ਸ਼ਾਹੀ ਅੰਦਰ ਸ਼ਰਾ ਤੰਗ ਪਈ ਪਵੇਂ ਦੋਜ਼ਖੀਂ ਇਉਂ ਧਮਕਾਇਆ ਜੀ
ਬਾਦਸ਼ਾਹ ਹੈਰਾਨ ਕਰਤਾਰ ਸਿੰਘਾ ਗੱਲਾਂ ਸੁਣ ਗੁਸੇ ਵਿਚ ਆਇਆ ਜੀ

ਬਾਦਸ਼ਾਹ ਦਾ ਗੁਸਾ ਤੇ ਹੁਕਮ

ਬਾਦਸ਼ਾਹ ਨੇ ਗੁਸੇ ਦੇ ਵਿਚ ਆ ਕੇ ਇਕ ਖਾਸ ਕੀਤਾ ਦਰਬਾਰ ਦੇਖੋ
ਬੀੜਾ ਪਾਨਾਂਦਾ ਵਿਚ ਦਰਬਾਰ ਧਰਿਆ ਤੇ ਮਿਆਨ ਚੋਂ ਖਿੱਚ ਤਲਵਾਰ ਦੇਖੋ
ਕਹਿਆ ਸੂਰਮਾਂ ਵਿਚ ਜੋ ਮੁਸਲਮਾਨੀ ਅਤੇ ਵਿਚ ਜਿਸ ਦੇ ਬਲਕਾਰ ਦੇਖੋ
ਉਹ ਚੁੱਕ ਬੀੜਾ ਲਏ ਏਸ ਵੇਲੇ ਹੋਵੇ ਵਲ ਪੰਜਾਬ ਤਿਆਰ ਦੇਖੋ
ਜਿੰਨੀ ਫੌਜ ਚਾਹੇ ਨਾਲ ਲੈ ਜਾਵੇ ਰਸਦ ਬਸਦ ਸਾਮਾਨ ਅਪਾਰ ਦੇਖੋ
ਨਾਲ ਸਿੰਘਾਂ ਦੇ ਜਾ ਕੇ ਜੰਗ ਕਰੇ ਦੇਇ ਬੰਦੇ ਨੂੰ ਫੜ ਕੇ ਮਾਰ ਦੇਖੋ
ਮਨਸਿਬ ਓਸਦੇ ਦੂਣੇ ਮੈਂ ਕਰ ਦੇਵਾਂ, ਦੇਵਾਂ ਨਾਲ ਜਾਗੀਰ ਬਿੱਸਯਾਰ ਦੇਖੋ
ਉਠੇ ਨਿੱਤਰੇ ਕੋਈ ਕਰਤਾਰ ਸਿੰਘਾ ਬੜੇ ਬੜੇ ਬੈਠੇ ਅਹਿਲਕਾਰ ਦੇਖੋ

ਆਪਣੇ ਆਪ ਕਿਸੇ ਨੇ ਬੀੜਾ ਨਾ ਉਠਾਉਣਾ

ਜਾਣ ਬੁਝ ਕੇ ਹੋਸ਼ ਤੇ ਅਕਲ ਵਾਲਾ ਪੈਰ ਮੌਤ ਦੇ ਮੂੰਹ ਫਸਾਇ ਕਿਹੜਾ
ਆਇਆ ਜ਼ੋਰ ਦਾ ਹੋਵੇ ਤੂਫਾਨ ਜਿਥੇ ਬੇੜਾ ਖੜਕੇ ਵਿਚ ਡੁਬਾਇ ਕਿਹੜਾ
ਵਾਜਾਂ ਆਪਣੀ ਮੌਤ ਨੂੰ ਕੌਣ ਮਾਰੇ ਮੁੱਛੋਂ ਫੜ ਕੇ ਸ਼ੇਰ ਜਗਾਇ ਕਿਹੜਾ
ਘਰ ਆਪਣੇ ਵੱਸਦਾ ਨਾਲ ਮੌਜਾਂ ਲੰਬੂ ਆਪਣੀ ਹੱਥੀਂ ਹੀ ਲਾਇ ਕਿਹੜਾ
ਸਾਰੇ ਖਾਨਾਂ ਅਮੀਰਾਂ ਨੂੰ ਪਤਾ ਹੈ ਸੀ, ਤੇਗ ਫੜ ਬੰਦੇ ਸਾਹਵੇਂ ਜਾਇ ਕਿਹੜਾ
ਪੰਥ ਖਾਲਸੇ ਤੋਂ ਕੰਬੇ ਦੇਸ਼ ਪਿਆ ਜੰਗ ਹੋ ਨਿਸ਼ੰਗ ਮਚਾਇ ਕਿਹੜਾ

---

੧ ਲਿਖਿਆ ਹੈ ਕਿ ਇਹ ਵਜ਼ੀਦ ਖਾਂ ਸੂਬੇ ਸਰਹਿੰਦ ਦਾ ਪੁਤਰ ਜਦੋਂ ਕਿ ਬੰਦੇ ਨੇ ਸਰਹਿੰਦ ਨੂੰ ਫਤੇ ਕੀਤਾ ਸੀ, ਓਸੇ ਵੇਲੇ ਬਚ ਕੇ ਨਿਕਲ ਗਿਆ ਸੀ ਅਤੇ ਦਿੱਲੀ ਵਿਚ ਜਾ ਪੁਜਾ ਸੀ।

ਧੋਣਾਂਨੀਵੀਆਂ ਪਾਲਈਆਂ ਸਾਰਿਆਂਨੇ ਤਲੀਰੱਖ ਮੋਹਰਾਆਪੇ ਖਾਇ ਕਿਹੜਾ
ਛੇੜ ਬੰਦੇ ਦੇ ਤਈਂ ਕਰਤਾਰ ਸਿੰਘਾ ਮੁੜ ਅਪਣਾ ਆਪ ਬਚਾਇ ਕਿਹੜਾ

ਬਹਾਦਰ ਸ਼ਾਹ ਨੇ ਗੁਸੇ ਨਾਲ ਸਾਰਿਆਂ ਨੂੰ ਆਖਣੀ

ਸਾਰੇ ਘੱਤ ਕੇ ਨੀਵੀਆਂ ਬੈਠ ਗਏ ਉਠ ਤੇਗ ਉਤੇ ਹਥ ਪਾਂਦੇ ਕਿਉਂ ਨਹੀਂ
ਮੋਹਰੇ ਸਾਰੇ ਸ਼ਿਕਾਇਤਾਂ ਕਰਨ ਨੂੰ ਹੋ ਬੀੜਾ ਜੰਗ ਦਾ ਹੁਣ ਉਠਾਂਦੇ ਕਿਉਂ ਨਹੀਂ
ਮਨਸਿਬਦਾਰੋ ਤੇ ਵੱਡੇ ਜਾਗੀਰਦਾਰੋ ਮਨਾਂਵਿਚ ਤੁਸੀਂ ਸ਼ਰਮਾਂਦੇ ਕਿਉਂ ਨਹੀਂ
ਜੇਕਰ ਦੀਨਦਾ ਦਰਦ ਹੈ ਵਿਚ ਤੁਸਾਂ ਦੀਨ ਮਜ਼ਬੀ ਜੰਗ ਮਚਾਂਦੇ ਕਿਉਂ ਨਹੀਂ
ਰੋਲਮਾਰਿਆ ਬੋੜ੍ਹਿਆਂਸਿੰਘਾਂ ਨੇ ਹੀ ਜ਼ੋਹਰ ਕੱਢ ਕੇ ਜ਼ਰਾਦਿਖਾਂਦੇ ਕਿਉਂ ਨਹੀਂ
ਰੰਨਾਂ ਵਾਂਗ ਬਹਿ ਰਹੇ ਕਰਤਾਰਸਿੰਘਾਂ ਮਰਦਬਣਕੇ ਆਨਰਖਾਂਦੇ ਕਿਉਂ ਨਹੀਂ

ਬਾਦਸ਼ਾਹ ਨੇ ਸ਼ਾਹਜ਼ਾਦੇ ਰਫੀਹਉੱਲ ਸ਼ਾਨ ਨੂੰ ਤਿਆਰ ਕਰਨਾ

ਬਾਦਸ਼ਾਹ ਨੇ ਆਖਯਾ, ਇਹ ਬੀੜਾ ਕੋਈ ਸੂਰਮਾ ਬਣ ਉਠਾਇ ਜਲਦੀ
ਸਿੰਘਾਂ ਵਿਚ ਪੰਜਾਬ ਦੇ ਜ਼ੋਰ ਪਾਇਆ ਓਸ ਗਦਰ ਨੂੰ ਜਾ ਮਿਟਾਇ ਜਲਦੀ
ਬਣੀ ਦੀਨ ਇਸਲਾਮ ਦੇ ਭਾ ਔਖੀ ਬੇੜੇ ਰੁੜ੍ਹਦੇ ਤਈਂ ਬਚਾਇ ਜਲਦੀ
ਜਿਹੜਾ ਬੰਦੇ ਨੂੰ ਮਾਰ ਮੁਕਾ ਆਵੇ ਮੇਰੇ ਪਾਸ ਯਾਂ ਫੜ ਲਿਆਇ ਜਲਦੀ
ਦਿਆਂ ਜਿੰਨੀਜਾਗੀਰ ਉਹ ਮੰਗਲਵੇਦੂਨੇ ਮਨਸਿਬਾਂ ਦੇਤਈਂ ਬਚਾਇ ਜਲਦੀ
ਘੱਤ ਨੀਵੀਆਂ ਸਾਰੇ ਹੀ ਬੈਠ ਰਹੇ ਬੀੜਾ ਚੁੱਕਿਆ ਨ, ਕਿਸੇ ਆਇ ਜਲਦੀ
ਬਾਦਸ਼ਾਹ ਗੁਸੇ ਵਿਚ ਬਹੁਤ ਆਇਆ ਮੂੰਹੋਂ ਸਖਤ ਕਲਾਮ ਸੁਨਾਇ ਜਲਦੀ
ਕਰੋ ਨਿੱਤ ਸ਼ਕਾਇਤਾਂ ਹੋ ਅਗੇ ਰੌਲਾ ਵਿਚ ਦਰਬਾਰ ਮਚਾਇ ਜਲਦੀ
ਨਾਮ ਜੰਗ ਦਾ ਸੁਣ ਮੂੰਹ ਕੱਜ ਬੈਠੇ ਤੇਗ ਮਰਦ ਬਣਕੇ ਕੋਈ ਚਾਇ ਜਲਦੀ
ਪਿਆ ਹੌਂਸਲਾ ਕਿਸੇ ਨੂੰ ਮੂਲ ਨਾਹੀਂ ਬਾਦਸ਼ਾਹ ਫਿਰ ਹੁਕਮ ਚੜ੍ਹਾਇ ਜਲਦੀ
ਫੌਜਾਂ ਲੈ ਸਾਹਜ਼ਾਦਾ ਤਿਆਰ ਹੋਵੇ ਬਹੁਤੇ ਸਾਜ਼ ਸਮਾਨ ਲਦਾਇ ਜਲਦੀ
ਮਾਰੇ ਤੋਪਖਾਨੇ ਕਰਤਾਰ ਸਿੰਘਾ ਲੈ ਸਿੰਘਾਂ ਨੂੰ ਮਾਰ ਮੁਕਾਇ ਜਲਦੀ

ਸ਼ਾਹਜ਼ਾਦੇ ਰਫੀਹਉੱਲ ਸ਼ਾਹ ਦੀ ਚੜ੍ਹਾਈ

[੧]ਮੁਨਯਮਖਾਂਸ਼ਾਹਜ਼ਾਦੇ ਦੇ ਨਾਲ ਹੋਇਆ ਫੌਜਾਂਭਾਰੀਆਂਲੈ ਧੌਸਾ ਮਾਰਚੜ੍ਹਿਆ

---

੧ ਮੁਨਯਮ ਖਾਂ ਵਜੀਰ ਸੀ।

ਮਹਾਬਤ ਖ਼ਾਂ ਵਜ਼ੀਰ ਦਾ ਬੜਾ ਬੇਟਾ, ਅਸਦਾ ਖਾਂ ਬਖਸ਼ੀ ਹੁੱਸ਼ਯਾਰ ਚੜ੍ਹਿਆ
ਲਏ ਤੋਪਖਾਨੇ ਭਾਰੇ ਸਾਜ਼ ਜੰਗੀ ਰਾਜਪੂਤ ਭੀ ਕਈ ਹਜ਼ਾਰ ਚੜ੍ਹਿਆ
ਕਈ [1]ਰਾਜੇ ਰਾਣੇ ਟੋਰੇ ਬਾਦਸ਼ਾਹ ਨੇ ਭਾਰੀ ਲਸ਼ਕਰ ਹੋ ਤੱਯਾਰ ਚੜ੍ਹਿਆ
ਟਿੱਡੀ ਦਲ ਹੋਕੇ ਬੇਸ਼ੁਮਾਰ ਕੱਠਾ ਐਲੀ ਐਲੀ ਕਰਦਾ ਮਾਰੋਮਾਰ ਚੜ੍ਹਿਆ
ਧੱਕ ਸਿੰਘਾਂ ਨੂੰ ਦੇਸ ਤੋਂ ਕੱਢਣੇ ਲਈ ਦਲ ਮੋਮਨਾਂ ਬੇ ਸ਼ੁਮਾਰ ਚੜ੍ਹਿਆ
ਨਾਲ ਸਿੰਘਾਂ ਦੇ ਜੰਗ ਮਚਾਵਣੇ ਨੂੰ ਪੁਤ ਬਾਦਸ਼ਾਹ ਦਾ ਖ਼ਬਰਦਾਰ ਚੜ੍ਹਿਆ
ਮਾਰੂ ਵੱਜਦੇ ਨਾਲ ਕਰਤਾਰ ਸਿੰਘਾ ਘੱਟਾ ਉਡ ਅਸਮਾਨ ਗੁਬਾਰ ਚੜ੍ਹਿਆ

ਤਿਰਾਵੜੀ ਖਾਲੀ ਕਰਕੇ ਸਿੰਘਾਂ ਨੇ ਪੰਜਾਬ ਨੂੰ ਨੱਠਣਾ

ਰਾਹ ਵਿਚ ਤਿਰਾਵੜੀ ਇੰਦ੍ਰੀ ਵਿਚ ਜਥੇ ਸਿੰਘਾਂ ਦੇ ਹੈਸਨ ਤਯਾਰ ਪਏ
ਸ਼ਾਹੀ ਸੜਕ ਦੇ ਭੀ ਬਹੁਤੇ ਇਰਦ ਗਿਰਦੇ ਸਿੰਘਜੰਗਲਾਂ ਵਿਚਲੈਆੜ ਪਏ
ਸ਼ਾਹੀ ਲਸ਼ਕਰਾਂ ਨੇ ਜ਼ੋਰ ਪਾ ਦਿਤਾ ਕਈ ਥਾਈਂ ਘਮਸਾਨ ਵਿਚਾਰ ਪਏ
ਸਿੰਘ ਹੱਟ ਤਿਰਾਵੜੀ ਵੱਲ ਆਏ ਫੌਜਦਾਰ ਕਰਦੇ ਮਾਰੋ ਮਾਰ ਪਏ
ਫੌਜਾਂ ਢੁਕੀਆਂ ਆਣ ਤਿਰਾਵੜੀ ਤੇ ਅਗੋਂ ਸਿੰਘ ਭੀ ਹੋ ਖਬਰਦਾਰ ਪਏ
ਜੰਗ ਮਚਿਆ ਆ ਦੋਹਾਂ ਪਾਸਿਆਂ ਥੀਂ ਮੁਸਲਮਾਨ ਆ ਬੇਸ਼ੁਮਾਰ ਪਏ
ਸਿੰਘਾਂ ਪਾਸ ਤੋਪਾਂ ਬਹੁਤ ਥੋੜੀਆਂ ਸਨ ਬਾਹਰੋਂ ਗੋਲੇ ਆ ਕਈ ਹਜ਼ਾਰ ਪਏ
ਗੁਮਰ ਤੋੜ ਦਿਤੇ ਤੋਪਾਂ ਖਾਲਸੇ ਦੇ ਪੇਸ਼ ਜਾਂਦੀ ਨ ਸਿੰਘ ਲਾਚਾਰ ਪਏ
ਪਿਛੋਂ ਮੱਦਦੀ ਕੋਈ ਨ ਪਹੁੰਚ ਸਕੇ ਸਿੰਘ ਦੁਖੀ ਹੋ ਵਿਚ ਵਿਚਾਰ ਪਏ
ਹੋਇ ਟਾਕਰੇ ਕਈ ਕਰਤਾਰ ਸਿੰਘਾ ਸਿੰਘ ਹੋ ਕਠੇ ਕਈ ਵਾਰ ਪਏ

ਤਥਾ

ਫੌਜ ਬਾਦਸ਼ਾਹੀ ਪਾਇਆ ਜ਼ੋਰ ਬਹੁਤਾ ਫਤੇ ਸਿੰਘ ਹੋਰੀਂ ਹਾਰ ਖਾਵੰਦੇ ਨੇ

---

੧ ਸ਼ਾਹਜ਼ਾਦੇ ਦੇ ਨਾਲ ਵਡੇ ਅਫਸਰ ਸਨ, ਖਾਨ ਖਾਨਾ ਵਜ਼ੀਰ, ਏਸ ਦਾ ਪੁਤਰ ਮਹਾਬਤ ਖਾਂ, ਹਮੀਦ ਦੀਨ, ਰੁਸਤਮ ਦਿਲ ਖਾਂ, ਰਾਜਾ ਚਤਰ ਸਾਲ, ਫੀਰੋਜ਼ ਖਾਂ ਮੇਵਾੜੀ, ਚੂੜਾਮਾਨ ਜਾਣ ਤੇ ਹੋਰ ਬਹੁਤ ਖਾਨ ਅਮੀਰ ਸਨ। ਰਾਹ ਵਿਚ ਜੋ ਵਜੀਦ ਖਾਂ ਕਸੂਰੀਆ ਸਿੰਘਾਂ ਤੋਂ ਡਰਦਾ ਬੜੇ ਚਿਰ ਦਾ ਬੈਠਾ ਸੀ ਉਹ ਭੀ ਨਾਲ ਰਲ ਪਿਆ।

ਦਿਤੀ ਛੱਡ ਤਿਰਾਵੜੀ [1]ਇੰਦਰੀ ਭੀ ਹੱਟ ਮੋਰਚੇ ਬਾਹਰ ਜਮਾਵੰਦੇ ਨੇ
ਦੂਰ ਕੰਢੇ ਸੁਰਸ੍ਵਤੀ ਨਦੀ ਦੇ ਜਾ ਸਿੰਘ ਅੜ ਕੇ ਜੰਗ ਮਚਾਵੰਦੇ ਨੇ
ਤਿੰਨ ਦਿਨ ਓਥੇ ਚੱਲੀ ਤੇਗ ਚੰਗੀ ਜ਼ੋਰ ਪੱਬਾਂ ਤੋੜੀ ਸਿੰਘ ਲਾਵੰਦੇ ਨੇ
ਪੈਰ ਓਥੋਂ ਭੀ ਸਿੰਘਾਂ ਦੇ ਉਖੜ ਆ ਹਟ ਲੋਹ ਗੜ੍ਹੀ ਆਸ ਤਕਾਵੰਦੇ ਨੇ
ਰਾਹ ਵਿਚ ਕਿਤੇ ਪੈਰ ਅਟਕੇ ਨਾ ਸਭ ਸਾਜ ਸਾਮਾਨ ਛਡ ਆਵੰਦੇ ਨੇ
ਦੇਸ ਕਰ ਖਾਲੀ ਹਟ ਸਿੰਘ ਆਏ ਕੱਠੇ ਹੋਣ ਦੀ ਵਿਉਂਤ ਬਣਾਵੰਦੇ ਨੇ
ਦੇਣ ਖਬਰਾਂ ਭੇਜ ਕਰਤਾਰ ਸਿੰਘਾ ਜਥੇ ਸਿੰਘਾਂ ਦੇ ਹੋ ਕਠੇ ਧਾਵੰਦੇ ਨੇ

## ਅਮੀਨ ਗੜ੍ਹ ਦੀ [2]ਲੜਾਈ

ਸ਼ਾਹੀ ਸੜਕ ਗਿਰਦੇ ਕਈਆਂ ਕੋਹਾਂ ਤੋੜੀ ਬੜਾ ਭਾਰੀ ਜੰਗਲ ਸੁੰਨਸਾਨ ਭਾਈ
ਇਕ ਪਿੰਡ ਓਥੇ ਨੇੜੇ ਸੜਕ ਤੋਂ ਜੀ ਉਚੇ ਥੇਹ ਤੇ ਲਓ ਪਛਾਨ ਭਾਈ
ਓਹਦਾ ਨਾਮ ਅਮੀਨ ਗੜ ਲੋਕ ਕਹਿੰਦੇ ਪੁਜਾ ਲਸ਼ਕਰ ਓਸ ਥਾਂ ਆਨ ਭਾਈ
[3]ਰਾਮ ਸਿੰਘ ਬਿਨੋਦ ਸਿੰਘ ਆਣ ਪਏ ਝੱਟ ਪਾ ਦਿਤਾ ਘਮਸਾਨ ਭਾਈ
ਖਾਨ ਖਾਨਾ ਵਜ਼ੀਰ ਦਾ ਪੁਤ ਸਮਝੋ ਜੋ ਮਹਾਬਤ ਖਾਂ ਪਠਾਨ ਭਾਈ
ਓਹ ਸਿੰਘਾਂ ਦੀ ਮਾਰ ਤੋਂ ਡਰ ਗਿਆ ਛਡ ਗਿਆ ਓ ਧਾੜੀ ਮੈਦਾਨ ਭਾਈ
ਫੀਰੋਜ਼ ਖਾਂ ਮੇਵਾਤੀ ਸੀ ਤਰਫ ਦੂਜੀ ਓਹ ਅੜਿਆ ਰਿਹਾ ਜਵਾਨ ਭਾਈ
ਓਸ ਬਾਹਰੇ ਦੇ ਸੱਯਦ ਕਰ ਕਠੇ ਕੀਤਾ ਹਮਲਾ ਲੈ ਮੁਸਲਮਾਨ ਭਾਈ
ਗਹਿਰਾੱਚ ਹੋਇਆ ਘਮਸਾਨ ਓਥੇ ਹੋਈ ਧਰਤੀ ਲਹੂ ਲੁਹਾਨ ਭਾਈ
ਸਿੰਘ ਹਟ ਗਏ ਪਿਛ੍ਹਾਂ ਕਰਤਾਰ ਸਿੰਘਾ ਝੱਲ ਬਹੁਤ ਸਾਰਾ [4]ਨੁਕਸਾਨ ਭਾਈ

---

੧ ਬਾਬਾ ਬਿਨੋਦ ਸਿੰਘ ਸਰਦਾਰ ਰਾਮ ਸਿੰਘ ਹੋਰੀਂ ਤਰਾਵੜੀ ਤੇ ਇੰਦ੍ਰੀ ਛੱਡਕੇ ਸੁਰਸਤੀ ਨਦੀ ਦੇ ਕੰਢੇ ਖੁਲ੍ਹੇ ਮੈਦਾਨ ਵਿਚ ਜਾ ਡਟੇ ਓਥੋਂ ਭੀ ਸਿੰਘਾਂ ਦੇ ਪੈਰ ਉਖੜ ਗਏ ਤੇ ਓਹ ਪੰਜਾਬ ਨੂੰ ਹਟਣੇ ਸ਼ੁਰੂ ਹੋ ਗਏ। ੨. ੧੨ ਮਘਰ ਸੰਮਤ ੧੭੬੭ ਨੂੰ (ਖਾਫੀ ਖਾਂ)

੩ ਰਾਮ ਸਿੰਘ ਬਾਜ ਸਿੰਘ ਦਾ ਭਰਾ।

੪ ਜਿਹੜੇ ਸਿੰਘ ਅਮੀਨਗੜ੍ਹ ਦੀ ਲੜਾਈ ਵਿਚ ਸ਼ਹੀਦ ਤੇ ਜ਼ਖਮੀ ਹੋਏ ਉਹਨਾਂ ਦੇ ਸਿਰ ਵਢਕੇ ਸੜਕ ਦੀ ਦੋਹੀਂ ਪਾਸੀਂ ਦਰਖਤਾਂ ਦੇ ਟੰਗ ਦਿਤੇ। ਸੂ: ਪ੍ਰ:

ਵਾਕ ਕਵੀ

ਏਥੋਂ ਪੱਲਾ ਛੁੜਾ ਕੇ ਲੋਹਗੜੀ ਨੂੰ ਰਾਤ ਦਿਨ ਦੇ ਪੰਧ ਮੁਕਾਇ ਗਏ
ਜਿਹੜੇ ਸਿੰਘ ਮੈਦਾਨ ਸ਼ਹੀਦ ਹੋਏ ਸਿਰ ਓਹਨਾਂ ਦੇ ਸਭ ਕਟਵਾਇ ਗਏ
ਬਾਦਸ਼ਾਹ ਨੇ ਆਉਣਾ ਉਸੇ ਤਰਫ ਰੁਖਾਂ ਨਾਲ ਦੁਤਰਫ ਲਟਕਾਇ ਗਏ
ਰੌਲਾ ਦੇਸ ਵਿਚ ਪਿਆ ਕਰਤਾਰ ਸਿੰਘਾ ਸਿੰਘ ਹਰਇਕ ਥਾਉਂ ਧਕਾਇ ਗਏ

ਮੁਸਲਮਾਨ ਤੇਜ ਹੋ ਗਏ

ਸ਼ਾਹੀ ਫੌਜਾ ਦੀ ਸੁਣੀ ਚੜਾਈ ਭਾਈ ਚਮਕ ਥਾਂ ਥਾਂ ਤੇ ਮੁਸਲਮਾਨ ਉਠੇ
ਪਿਆ ਵਿਚ ਪੰਜਾਬ ਦੇ ਫੇਰ ਰੌਲਾ ਛੱਡ ਨੀਂਦ ਅਮੀਰ ਤੇ ਖ਼ਾਨ ਉਠੇ
ਪਿਛੇ ਸਿੰਘਾਂ ਦੇ ਪੈ ਗਈ ਮੁਸਲਪਾਨੀ ਇਕੋ ਵਾਰ ਹੀ ਬੁਰੇ ਤੂਫਾਨ ਉਠੇ
ਠਾਣੇ ਖੁਸ ਗਏ ਸਭ ਕਰਤਾਰ ਸਿੰਘਾ ਵੈਰੀ ਸਿੰਘਾਂ ਦੇ ਵੇਲਾ ਪਛਾਨ ਉਠੇ

ਮੁਸਲਮਾਨਾਂ ਦਾ ਸਰਹਿੰਦ ਤੇ ਕਬਜ਼ਾ

ਇਹ ਵੇਲਾ ਸਿੰਘਾਂ ਉਤੇ ਬਹੁਤ ਔਖਾ ਜ਼ੋਰ ਵੈਰੀਆਂ ਨੇ ਆਣ ਪਾਇਆ ਜੀ
ਸ਼ੰਮਸ ਖਾਂ ਕਸੂਰੀਏ ਫੌਜ ਲੈ ਕੇ ਪੈਰ ਵਲ ਸਰਹਿੰਦ ਵਧਾਇਆ ਜੀ
ਈਸਾ ਖ਼ਾਂ ਜੋ ਮੰਝ ਰਾਜਪੂਤ ਹੈ ਸੀ ਓਸ ਬੜਾ ਫਤੂਰ ਮਚਾਇਆ ਜੀ
ਜੋ ਭੱਜਾ ਨੱਠਾ ਸਿੰਘ ਹੱਥ ਆਇਆ ਪਾਰ ਤੇਗ ਦੇ ਘਾਟ ਲੰਘਾਇਆ ਜੀ
ਸ਼ੰਮਸ ਖਾਂ ਮੁਲਖੱਈਏ ਨੂੰ ਨਾਲ ਲੈਕੇ ਪਾਰ ਸਤਲੁਜ ਤੋਂ ਆਇਆ ਜੀ
ਬਾਜ ਸਿੰਘ ਸਰਹਿੰਦ ਦੇ ਵਿਚ ਨਹੀਂ ਸੀ ਲੋਹ ਗੜ੍ਹ ਬੰਦੇ ਡੇਰਾ ਲਾਇਆ ਜੀ
ਸੁਖਾਸਿੰਘ ਤੇਸ਼ਾਮਸਿੰਘ ਦੋਇਹੈਸਨ ਬਾਹਰਨਿਕਲਓਹਨਾਂ ਜੰਗ ਪਾਇਆ ਜੀ
ਪਿਆ ਟਾਕਰਾ [1]ਬਾਗਾਂ ਦੇ ਵਿਚ ਭਾਰਾ ਸਿੰਘਾਂ ਬਹੁਤ ਖੰਡਾ ਖੜਕਾਇਆ ਜੀ
ਪਰ ਭਾਣਾ ਕਰਤਾਰ ਦਾ ਉਲਟ ਹੈਸੀ [2]ਸੁੱਖਾ ਸਿੰਘ ਨੂੰ ਕਾਲ ਨੇ ਖਾਇਆ ਜੀ
ਸਿੰਘ ਬਿਨਾਂ ਸਰਦਾਰ ਨਰਾਸ ਹੋਏ ਹਟ ਕਿਲ੍ਹੇ ਨੂੰ ਕਾਇਮ ਕਰਾਇਆ ਜੀ
ਦਿਨ ਡੁੱਬਦੇ ਤਕ ਰਹੇ ਸਿੰਘ ਲੜਦੇ ਰਾਤ ਪਈ ਤਾਂ ਮਤਾ ਪਕਾਇਆ ਜੀ
ਲੋਹਗੜੀ ਨੂੰ ਖ਼ਾਲਸਾ ਨਿਕਲ ਚਲੇ ਸਭ ਮਾਲ ਅਸਬਾਬ ਉਠਾਇਆ ਜੀ
ਰਾਤੋ ਰਾਤ ਗਏ ਪੱਤਰਾ ਵਾਚ ਸਾਰੇ, ਦਿਨੇ ਸੰਮਸ਼ ਖਾਂ ਪਛਤਾਇਆ ਜੀ

---

੧ ਯਾਕਬ ਖਾਂ ਆਦਿਕਾਂ ਦੇ ਬਾਗ ਵਿਚ। ੨ ਇਹ ਸੁਖਾ ਸਿੰਘ ਦਾ ਭਰਾ ਸੀ।

ਬੈਠਾ ਸਾਂਭ ਸਰਹਿੰਦ ਕਰਤਾਰ ਸਿੰਘਾ ਫਲ [1]ਉਲਟਾ ਰੱਬ ਦਿਖਾਇਆ ਜੀ

## ਬਾਦਸ਼ਾਹੀ ਫੌਜਾਂ ਦਾ ਲੋਹਗੜ੍ਹੀ ਤੇ ਘੇਰਾ

[2]ਲੋਹਗੜ੍ਹੀ ਅੰਦਰ ਪੰਥ ਹੋਇਆ ਕੱਠਾ ਬੰਦੇ ਮੋਰਚੇ ਕਾਇਮ ਕਰਾਇ ਭਾਈ
ਸਿੰਘ ਟਾਕਰੇ ਲਈ ਤਿਆਰ ਹੋਏ ਸੀਸ ਤਲੀਆਂ ਉਤੇ ਟਿਕਾਇ ਭਾਈ
ਧੌਂਸਾ ਮਾਰ ਵਜੀਦ ਭੀ ਜਾਇ ਪਹੁੰਚਾ ਦੇਸੀ ਨਾਲ ਅਮੀਰ ਸਾਲਾਇ ਭਾਈ
ਘੇਰਾ ਜਾ ਪਾਇਆ ਲੋਹਗੜ੍ਹ ਉਤੇ ਫੌਜਾਂ ਦਿੱਤੀਆਂ ਗਿਰਦ ਜਮਾਇ ਭਾਈ
ਰਾਜਾਨਾਹਨ ਵਾਲਾ ਸੱਦ ਨਾਲ ਗਿਆ ਔਖੀ ਆਣਬਣੀਓਹਦੇ ਭਾਇ ਭਾਈ
ਓਹਨੂੰ ਬੰਦੇ ਦਾ ਖੌਫ ਭੀ ਮਾਰਦਾ ਸੀ ਫਸ ਗਿਆ ਕਿਹੜੇ ਪਾਸੇ ਜਾਇ ਭਾਈ
ਇਹ ਖਬਰ ਹੋਈ ਜਦੋਂ ਬੰਦੇ ਤਾਈਂ ਓਸ ਬੜੇ ਗੁਸੇ ਵਿਚ ਆਇ ਭਾਈ
ਨਾਹਨੇਸ ਦਾ ਦਾ ਲੁੱਟਿਆ ਦੇਸ ਸਾਰਾ ਕਈ ਵਾਰ ਛਾਪੇ ਮਰਵਾਇ ਭਾਈ
ਏਧਰ ਫੌਜਾਂ ਮੁਕਾਬਲੇ ਜੁਟ ਪਈਆਂ ਰਹੇ ਤੋਪਖਾਨੇ ਝੜੀ ਲਾਇ ਭਾਈ
ਕਿਲ੍ਹਾ ਥਾਂ ਉਚੇ ਬੜੀ ਮਾਰ ਵਾਲਾ ਨਹੀਂ ਤੋਪ ਨੁਕਸਾਨ ਪੁਚਾਇ ਭਾਈ
ਉਤੋਂ ਪੈਣ ਗੋਲੇ ਆ ਕੇ ਮੀਂਹ ਵਾਂਗੂੰ ਰਹੇ ਵੈਰੀਆਂ ਸਫਾ ਉਡਾਇ ਭਾਈ
ਸਿੰਘਾਂ ਵੈਰੀ ਨੂੰ ਨੇੜੇ ਨ ਆਉਣ ਦਿੱਤਾ ਰਖੇ ਦੂਰ ਕਿਲਿਓਂ ਅਟਕਾਇ ਭਾਈ
ਕਈ ਦਿਨ ਤੋਪਾਂ ਝੜੀ ਲਾਈ ਰੱਖੀ ਉਤੋਂ ਥਲੀ ਹਲੇ ਕਰਵਾਇ ਭਾਈ
ਕਿਲਾ ਸਰ ਨ ਹੋਇਆ ਕਰਤਾਰ ਸਿੰਘਾ ਗਿਆ ਸ਼ਾਹਿਜ਼ਾਦਾ ਘਬਰਾਇ ਭਾਈ

---

੧ ਏਸ ਮੁਹਿੰਮ ਦਾ ਆਗੂ ਮੁਹੰਮਦ ਅਮੀਨ ਖਾਂ ਚੈਨ ਬਹਾਦਰ ਸੀ। ਜਦ ਉਸਨੇ ਸੁਣਿਆ ਕਿ ਸ਼ੰਮਸ ਖਾ ਨੇ ਆਪਣੇ ਆਪ ਸਰਹਿੰਦ ਤੇ ਕਬਜ਼ਾ ਕਰ ਲਿਆ ਹੈ ਤਾਂ ਬੜਾ ਖੁਨਸਾਯਾ ਓਹ ਏਸ ਵਡਿਆਈ ਨੂੰ ਆਪ ਲੈਣਾ ਚਾਹੁੰਦਾ ਸੀ, ਓਸਨੇ ਸ਼ੰਮਸ ਖਾਂ ਦੇ ਉਲਟ ਬਾਦਸ਼ਾਹ ਨੂੰ ਲਿਖਕੇ ਭੜਕਾ ਦਿਟਾ ਬਾਦਸ਼ਾਹ ਨੇ ਸ਼ੰਮਸ ਖਾਂ ਨੂੰ ਜਾਲੰਧਰ ਤੇ ਬਜਵਾੜ ਦੀ ਸੂਬੇਦਾਰੀ ਤੋਂ ਹਟਾ ਦਿੱਤਾ।

੨ ਬੰਦੇ ਬਹਾਦਰ ਨੇ ਸਰਹਿੰਦ ਨਾਲੋਂ ਲੋਹਗੜ੍ਹੀ ਨੂੰ ਬਹੁਤਾ ਪਸੰਦ ਕੀਤਾ ਸੀ ਤੇ ਸਰਹਿੰਦ ਦਾ ਖਜ਼ਾਨਾ ਤੇ ਤੋਪਾਂ ਹੋਰ ਹਥਿਆਰ ਸਭ ਓਥੇ ਹੀ ਜਾ ਰਖੇ ਸਨ ਤੇ ਸ਼ਾਹੀ ਠਾਠ ਬਣਾਕੇ ਬਹੁਤਾ ਓਥੇ ਹੀ ਰਹਿੰਦਾ ਸੀ।

ਬਾਦਸ਼ਾਹ ਨੇ ਸ਼ਾਹਜ਼ਾਦੇ ਦੀ ਮਦਦ ਤੇ ਆਉਣਾ

ਖਬਰਾਂ ਬਾਦਸ਼ਾਹ ਨੂੰ ਸਭੇ ਪੁਜੀਆਂ ਸਨ ਉਹਭੀ ਬੜਾ ਕ੍ਰੋਧ ਵਧਾ ਆਇਆ
ਖਾਫੀ ਖਾਂ ਲਿਖਦਾ ਪਿਛੇ ਸ਼ਾਹਜ਼ਾਦੇ ਬਾਦਸ਼ਾਹ ਪਿਆਰ ਰਖਾ ਆਇਆ
ਮਤਾਂ ਬਣੇ ਸ਼ਾਹਜ਼ਾਦੇ ਨੂੰ ਔਖ ਕੋਈ ਏਸ ਵਾਸਤੇ ਕਦਮ ਉਠਾ ਆਇਆ
ਵਡੇ ਤੋਪਖਾਨੇ ਜੰਗੀ ਫੌਜ ਭਾਰੀ ਲੈ ਕੇ ਲੋਹਗੜ੍ਹੀ ਦੇ ਵਲ ਧਾ ਆਇਆ
ਡੇਰਾ ਪਾਸ [1]ਸਢੌਰੇ ਆ ਲਾਇਓ ਸੂ ਬੜੇ ਸਾਜ ਸਾਮਾਨ ਲਦਾ ਆਇਆ
ਭਾਰੀ ਮਚਿਆ ਜੰਗ ਕਰਤਾਰ ਸਿੰਘਾ ਸਮਾਂ ਕਾਲ ਦਾ ਰੂਪ ਵਟਾ ਆਇਆ

ਬਾਦਸ਼ਾਹੀ ਫੌਜਾਂ ਨੇ ਘੇਰਾ ਪਾ ਕੇ ਬੈਠ ਜਾਣਾ

ਜਾਂਦੀ ਪੇਸ਼ ਨ ਕਿਲੇ ਤੇ ਜਦੋ ਡਿੱਠੀ ਵੈਰੀ ਚੌਂਹ ਪਾਸੀਂ ਘੇਰਾ ਪਾ ਬੈਠੇ
ਅੰਦਰ ਕੋਈ ਭੀ ਚੀਜ਼ ਨ ਜਾਣ ਦਿਹੋ ਦੂਰ ਦੂਰ ਪੱਕੇ ਪਹਿਰੇ ਲਾ ਬੈਠੇ
ਆਪੇ ਮਰ ਭੁਖੇ ਸਿੰਘ ਤੰਗ ਪੈਸਨ ਆਸਾਂ ਲੰਮੀਆਂ ਵੈਰੀ ਰਖਾ ਬੈਠੇ
ਅੰਦਰ ਪੰਥ ਤੇ ਬਾਹਰ ਸੀ ਮੁਸਲਮਾਨੀ ਦੋਵੇਂ ਮੋਰਚੇ ਖੂਬ ਜਮਾ ਬੈਠੇ
ਕਦੇ ਕਦੇ ਹੁੰਦੀ ਮੁਠ ਭੇੜ ਕੋਈ ਮਾਲ ਸ਼ਾਹੀ ਕਈ ਵਾਰ ਲੁਟਾ ਬੈਠੇ
ਛੱਬੀ ਦਿਨ ਬੀਤੇ ਕਰਤਾਰ ਸਿੰਘਾ ਵੈਰੀ ਝੂਰਦੇ ਛੇੜ ਬੁਲਾ ਬੈਠੇ

ਦੀਵਾਨ ਹਰਦਿਆਲ

ਖਾਸ ਆਗਰੇ ਸ਼ਹਿਰ ਦੇ ਰਹਿਣ ਵਾਲਾ ਵਿਚ ਫੌਜ ਸ਼ਾਹੀ ਦੇ ਦੀਵਾਨ ਭਾਈ
[2]ਹਰਦਿਆਲਸੀ ਉਸਦਾਨਾਮ ਸੁਣਲੈ ਹਰਿਦਯਾਲਹੋਯਾ ਉਸਤੇਆਨ ਭਾਈ
ਬਾਦਸ਼ਾਹ ਵਲੋਂ ਆ ਕੇ ਲੜ ਰਿਹਾ ਸਿੰਘਾਂ ਨਾਲ ਪਾ ਕੇ ਘਮਸਾਨ ਭਾਈ
ਡਿੱਠੀ ਬੀਰਤਾ ਓਸ ਨੇ ਖਾਲਸੇ ਦੀ ਖੂਨ ਮਾਰਿਆ ਜੋਸ਼ ਪਛਾਨ ਭਾਈ
ਸਿੰਘ ਧਰਮ ਤੇ ਦੇਸ ਦੇ ਹੈਨ ਰਾਖੇ ਵੈਰੀ ਜ਼ੁਲਮ ਦੇ ਇਹ ਬਲਪਾਨ ਭਾਈ
ਮੈਂ ਇਹਨਾਂ ਦੇ ਨਾਲ ਹੀ ਲੜ ਰਿਹਾ ਹੈ ਬੜਾ ਅਫਸੋਸ ਸਿਆਨ ਭਾਈ
ਸਿੰਘਾਂ ਨਾਲ ਉਸ ਨੇ ਗੰਢ ਗੰਢ ਲਈ ਲੈਕੇ ਫੌਜ ਤੇ ਹੋਰ ਸਮਾਨ ਭਾਈ

---

੧ ੩੦ ਮਘਰ ੧੭੬੭ ਨੂੰ।

੨ ਏਸ ਜ਼ਿਕਰ ਤੋਂ ਪਿਛੋਂ ਹਰਦਿਆਲ ਦਾ ਕੋਈ ਪਤਾ ਨਹੀਂ ਲਿਖਿਆ ਕਿ ਇਹ ਕਿਧਰ ਗਿਆ। (ਪੰਥ ਪ੍ਰਕਾਸ਼ ਭਾਈ ਗਿਆਨ ਸਿੰਘ)

ਕਿਲੇ ਵਿਚ ਆ ਪੰਥ ਦੇ ਨਾਲ ਰਲਿਆਉਤੇ ਧਰਮ ਦੇ ਹੋਣ ਕੁਰਬਾਨ ਭਾਈ
ਦੂਣਾ ਹੌਂਸਲਾ ਸਿੰਘਾ ਦਾ ਹੋਇ ਗਿਆ ਉਚੀ ਗੱਜਕੇ ਫਤੇ ਗਜਾਨ ਭਾਈ
ਛਾਪੇ ਮਾਰਦੇ ਨਿਤ ਕਰਤਾਰਸਿੰਘਾ ਭਾਰਾ ਵੈਰੀਆਂ ਕਰਨ ਨੁਕਸਾਨ ਭਾਈ

ਬੰਦੇ ਬਹਾਦਰ ਨੇ ਛਾਪਾ ਮਾਰਨਾ

ਬਾਦਸ਼ਾਹ ਸਢੌਰੇ ਦੇ ਪਾਸ ਬੈਠਾ ਲੜ ਰਹੇ ਅਮੀਰ ਤੇ ਖਾਨ ਕਈ
ਘੇਰਾ ਪਾ ਬੈਠੀ ਸ਼ਾਹੀ ਫੌਜ ਹਟ ਕੇ ਬੈਠੇ ਬਣਤਰਾਂ ਪਏ ਬਣਾਨ ਕਈ
ਇਕ ਦਿਨ ਬੰਦੇ ਸਾਰੇ ਦਲ ਵਿਚੋਂ ਚੁਣ ਲਏ ਹੁਸ਼ਿਆਰ ਜਵਾਨ ਕਈ
ਅੱਧੀ ਰਾਤ ਨ ਅਜੇ ਵਿਹਾਈ ਹੈਸੀ ਬੈਠੇ ਜਾਗਦੇ ਸਨ ਮੁਸਲਮਾਨ ਕਈ
ਛਾਪਾ ਮਾਰਿਆ ਬੰਦੇ ਨੇ ਵੈਰੀਆਂ ਤੇ ਸੁਤੇ ਪਏ ਹੀ ਫੜ ਕਤਲਾਨ ਕਈ
ਜਿਥੇ ਬੈਠੇ ਸੁੱਤੇ ਓਥੇ ਦੱਬ ਲਏ ਤੇਗਾਂ ਸੂਤ ਕੇ ਪਾਰ ਬੁਲਾਨ ਕਈ
ਸਿੰਘਾਂ ਵਾਢ ਘੱਤੀ ਪੈ ਕੇ ਰਾਤ ਅੱਧੀ ਲੰਮੇ ਪਏ ਹੀ ਵੈਰੀ ਬੜਾਨ ਕਈ
ਛਾਂਗ ਸੁੱਟੀਆਂ ਰੁੱਖਾਂ ਦੇ ਵਾਂਗ ਫੌਜਾਂ ਆਰੀ ਫੜ ਕੇ ਡਕੇ ਤਰਖਾਨ ਕਈ
ਖੇਤ ਵੱਢ ਜਵਾਰ ਦੇ ਢੇਰ ਲਾਏ ਫੜ ਦਾਤੀਆਂ ਪਏ ਕਿਰਸਾਨ ਕਈ
ਵਗੀ ਜ਼ੋਰ ਦੀ ਜਿਵੇਂ ਹਨੇਰੀ ਆ ਕੇ ਬਾਗ ਕੇਲਿਆਂ ਢਾਹਿ ਵਿਛਾਨ ਕਈ
ਪਏ ਆਣਬਘਿਆੜ ਜਿਉਂ ਇੱਜੜਾਂਤੇ ਪਾੜ ਵਾਂਗਭੇਡਾਂ ਥੱਹੀਆਂਲਾਨ ਕਈ
ਗੜਾ ਪਿਆ ਆ ਕੇ ਅਸਮਾਨ ਵਿਚੋਂ ਪੱਕੇ ਬੇਰ ਹੈਸਨ ਝੜ ਜਾਨ ਕਈ
ਕੀਤੀ ਮਾਰ ਕੇ ਫੌਜ ਤਬਾਹ ਬਹੁਤੀ ਲੰਮੇ ਪਏ ਹੀ ਤੋਬਾ ਸੁਣਾਨ ਕਈ

---

# ਸਰਕਾਰ ਖਾਲਸਾ ਲੜੀ ਨੰਬਰ ੧੫

## ਰਾਜ ਖਾਲਸੇ ਦੇ ਨਜ਼ਾਰੇ

ਇਸ ਗ੍ਰੰਥ ਵਿਚ ਰਣਜੀਤ ਸਿੰਘ ਨੇ ਲਾਹੌਰ ਤੇ ਕਬਜ਼ਾ ਕਰ ਹੌਲੀ ਹੌਲੀ ਸਿੰਘਾਂ ਦੀ ਖਿੰਡੀ ਪੁੰਡੀ ਤਾਕਤ ਨੂੰ ਇਕ ਝੰਡੇ ਹੇਠ ਲਿਆ ਕੇ ਸਿਖ ਰਾਜ ਦੀ ਬੁਨਯਾਦ ਰਖਣੀ,ਸੁਦਾਰ ਤੋਂ ਮਹਾਰਾਜਗੀ ਪਦ ਅਖਤਯਾਰ ਕਰਨਾ। ਕਸੂਰ, ਮੁਸਲਤਾਨ, ਝੰਗ, ਮਨਕੇਰਾ. ਕਸ਼ਮੀਰ ਹਜ਼ਾਰਾ, ਪਸ਼ੌਰ, ਖੈਬਰ, ਬੰਨੂੰ ਕੋਹਾਟ ਟਾਂਕ, ਸਿੰਘ, ਬਹਾਵਲ ਪੁਰ ਤਕ ਤੇ ਪਸ਼ੌਰ ਤੋਂ ਲੈ ਜਮਨਾ ਤਕ ਖਾਲਸਈ ਝੰਡੇ ਝੁਲਾ ਦੇਣੇ, ਮਹਾਰਾਜੇ ਦੇ ਜਰਨੈਲ ਸ: ਹਰੀ ਸਿੰਘ, ਦੀਵਾਨ*

ਪਾਈ ਆਣ ਤਲਵਾਰਦੀ ਵਾਢੀ ਭਾਰੀ ਮੁਰਦੇ ਧਰਤ ਦੇ ਉਤੇ ਲਿਟਾਨ ਕਈ
ਸ਼ਾਹੀ ਫੌਜਾਂ ਭੀ ਪੈਰ ਸੰਭਾਲ ਲੜੀਆਂ ਰੌਲੇ ਵਿਚ ਰਹੇ ਬੇ ਪਛਾਨ ਕਈ
ਗਏ ਆਪਣੇ ਆਦਮੀ ਬਹੁਤ ਮਾਰੇ ਵੀਰ ਵੀਰਾਂ ਨੂੰ ਮਾਰ ਮੁਕਾਨ ਕਈ
ਪਿਉ ਪੁਤਾਂ ਹਥੋਂ ਕਈ ਕਤਲ ਹੋਏ ਪੁਤ ਪੇਵਾਂ ਹਥੋਂ ਮਾਰੇ ਆਨ ਕਈ
ਰੌਲੇ ਵਿਚ ਹੀ ਆਪਣੇ ਯੋਧਿਆਂ ਤੋਂ ਮਾਰੇ ਗਏ ਓਥੇ ਵਡੇ ਖਾਨ ਕਈ
ਬੰਦਾ ਖਿਸਕ ਆਇਆ ਲੈਕੇ ਖਾਲਸੇ ਨੂੰ ਸਿੰਘ ਚੁਕ ਲੈ ਆਏ ਸਾਮਾਨ ਕਈ
ਹੋਇਆ ਬੜਾ ਨੁਕਸਾਨ ਕਰਤਾਰ ਸਿੰਘਾ ਹਾਕਮਹੋਇ, ਦੁਖੀਪਛੋਤਾਨ ਕਈ

ਵਾਕ ਕਵੀ

ਏਸ ਰਾਤ ਬੜਾ ਨੁਕਸਾਨ ਹੋਇਆ ਲੜ ਸੂਰਮੇ ਕਈ ਹਜ਼ਾਰ ਮਰ ਗਏ
ਬਹੁਤ ਸਿੰਘ ਭੀ ਹੋ ਸ਼ਹੀਦ ਡਿਗੇ ਕਈ ਵਿਚ ਮੈਦਾਨ ਸਰਦਾਰ ਮਰ ਗਏ
ਰੋਸ਼ਨ ਖਾਂ ਤੇ ਇਸਮਾਈਲ ਖਾਂ ਭੀ ਬੈਰਮ ਖ਼ਾਂ ਸਆਦਤ ਚਾਰ ਮਰ ਗਏ
ਬੇਗ ਖ਼ਾਨ ਅਤੇ ਜਾਲੀ ਦੀਨ ਖ਼ਾਂ ਭੀ ਛੇ ਇਨ੍ਹਾਂ ਦੇ ਸਣੇ ਵਿਚਾਰ ਮਰ ਗਏ
ਬਾਕੀ ਸਹਿਮ ਗਏ ਹੱਲੇਸਿੰਘਾਂਦੇਤੋਂਉਹਭੀ ਸਮਝਲਵੋਬਿਨਾਂਮਾਰਮਰ ਗਏ
ਫੱਟੜ ਹੋਏ ਜਿਹੜੇ ਕਰਤਾਰ ਸਿੰਘਾ ਠੰਢ ਲਗ ਉਹਭੀ ਬਿਨਾਂਸਾਰ ਮਰ ਗਏ

ਬੰਦੇ ਬਹਾਦਰ ਨੇ ਕਿਲ੍ਹਾ ਛੱਡ ਜਾਣਾ

ਇਕ ਰੁਤ ਸਿਆਲ ਤੇ ਹੋਈ [1]ਬਰਖਾ ਲੋਕ ਦੋਹੀਂ ਪਾਸੀਂ ਘਬਰਾਵੰਦੇ ਸਨ
ਬਹੁਤ ਚਿਰ ਹੋਇਆ ਘੇਰਾ ਪਾਈ ਬੈਠੇ ਅੱਕ ਖ਼ਾਨ ਅਮੀਰਭੀ ਜਾਵੰਦੇ ਸਨ
ਸਿੰਘਾਂ ਪਾਸ ਭੀ ਰਸਦ ਸਾਮਾਨ ਮੁੱਕਾਛਾਪੇ ਮਾਰ ਓਹ ਨਿਤ ਸਤਾਵੰਦੇ ਸਨ

---

*ਮੁਹਕਮ ਚੰਦ, ਬਾਬਾ ਫੂਲਾ ਸਿੰਘ ਸ੍ਰਦਾਰ ਸ਼ਾਮ ਸਿੰਘ, ਜਰਨੈਲ ਹਰਸਾ ਸਿੰਘ, ਆਦਿਕ ਦੀਆਂ ਨਾ ਰੁਕਣ ਵਾਲੀਆਂ ਤੇਗਾਂ ਦੀ ਵਲੈਤਾਂ ਵਿਚ ਧਾਂਗ ਮਹਾਰਾਜੇ ਰਣਜੀਤ ਸਿੰਘ ਦਾ ਤੇਜ ਪ੍ਰਤਾਪ ਤੇ ਰਾਜਨੀਤੀ, ਬੜੇ ੨ ਬੇ-ਮਿਸਾਲ ਜੰਗ ਦਰਜ ਹਨ, ਏਸਦੇ ਸਫੇ ੩੫੨ ਹਨ, ਇਹ ਗ੍ਰੰਥ ਬੜੀ ਖੋਜ ਤੇ ਮਿਹਨਤ ਨਾਲ ਤਿਆਰ ਕੀਤਾ ਗਿਆ ਹੈ ਇਹ ਸਿਖ ਤਵਾਰੀਖ ਦਾ ਬੜਾ ਜ਼ਰੂਰੀ ਤੇ ਕੀਮਤੀ ਅੰਗ ਹੈ। ਤਿੰਨ ਤਸਵੀਰਾਂ ਸਮੇਤ ਦੂਜੀ ਵਾਰ ਛਪਕੇ ਤਿਆਰ ਹੋ ਚੁਕਾ ਹੈ, ਅਜ ਹੀ ਮੰਗਵਾਕੇ ਆਪਨੇ ਬੀਤੇ ਰਾਜ ਦੇ ਹਾਲਤ ਪੜ੍ਹੋ ਤੇ ਦੂਸਰਿਆਂ ਨੂੰ ਪੜ੍ਹਾਓ ॥

---

੧ ਇਹ ਝੜੀ ਮੱਘਰ ਦੇ ਮਹੀਨੇ ਲੱਗੀ ਸੀ।

ਖ਼ਾਨ ਖਾਨਾਂ ਨੇ ਰੋਕਿਆ ਸੀ ਰਸਤਾ ਜਿਹੜੇ ਰਾਹ ਥਾਣੀਂ ਸਿੰਘ ਆਵੰਦੇ ਸਨ
ਅੰਦਰ ਰਿਹਾ ਜ਼ਖੀਰਾ ਨਾਪਾਸ ਸਿੰਘਾਂ ਓਹਭੀ ਰੋਜ਼ ਬਹਿ ਮਤੇਪਕਾਵੰਦੇ ਸਨ
[1]ਛੱਡ ਚਲੀਏ ਕਿਲ੍ਹਾ ਕਰਤਾਰ ਸਿੰਘਾ ਚੰਗੀ ਮਾਰ ਦਾ ਵੇਲਾ ਤਕਾਵੰਦੇ ਸਨ

ਤਥਾ

ਇਕ ਰਾਤ ਸਮਾਨ ਉਠਾ ਸਾਰਾ ਦੇਸ ਨਾਹਨ ਦੇ ਨੂੰ [2]ਨਿਕਲ ਗਏ ਸਾਰੇ
ਚੁਪ ਕੀਤੇ ਪਹਾੜਾਂ ਨੂੰ ਚੜ੍ਹ ਗਏ ਵੈਰੀ ਸੁਤੇ ਹੀ ਰਾਤ ਨੂੰ ਰਹੇ ਸਾਰੇ
ਦਿਨੇ ਉਠਕੇ ਵੇਖਿਆ ਕਿਲ੍ਹਾ ਖਾਲੀ ਸੋਚਾਂ ਭਾਰੀਆਂ ਦੇ ਵਿਚ ਪਏ ਸਾਰੇ
[3]ਵੈਰੀ ਨਿਕਲ ਗਿਆ ਕਰਤਾਰ ਸਿੰਘਾ ਸਾਜ ਖਾਨ ਖਾਨਾਂ ਸਾਂਭ ਲਏ ਸਾਰੇ

ਸ਼ਾਹਜ਼ਾਦੇ ਨੇ ਲਾਹੌਰ ਨੂੰ ਚਲਿਆ ਜਾਣਾ

ਕਿਲ੍ਹਾ ਲੋਹਗੜ੍ਹੀ ਦਾ ਫਤੇ ਹੋਇ ਗਿਆ ਦੋਵੇਂ ਧਿਰਾਂ ਨੁਕਸਾਨ ਉਠਾਇ ਬੈਠੇ
ਆਪੋ ਆਪਣੀ ਰਾਹੀਂ ਪੈ ਗਏ ਸਾਰੇ ਘਰੋ ਘਰੀ ਅਮੀਰ ਸਭ ਜਾਇ ਬੈਠੇ
ਚਲਾਗਿਆਸ਼ਾਹਜ਼ਾਦਾ ਲਾਹੌਰ ਵੱਲੇਬਾਹਰ ਛਾਉਨੀਆਂ ਲਸ਼ਕਰਪਾਇ ਬੈਠੇ
ਬਾਦਸ਼ਾਹ ਸਢੌਰੇ ਦੇ ਵਲ ਰਿਹਾ ਦਿਲ ਸੈਰ ਸ਼ਿਕਾਰ ਤੇ ਲਾਇ ਬੈਠੇ
ਏਥੇ ਕਈ ਮਹੀਨੇ ਗੁਜ਼ਾਰ ਦਿਤੇ ਬਾਦਸ਼ਾਹੀ ਦੇ ਕੰਮ ਭੁਲਾਇ ਬੈਠੇ
ਐਸ਼ਾਂ ਇਸ਼ਰਤਾਂ ਵਿਚ ਕਰਤਾਰ ਸਿੰਘਾ ਸਭ ਤਾਕਤਾਂ ਘਰੋਂ ਗਵਾਇ ਬੈਠੇ

---

੧ ਇਕ ਦਿਨ ਖਾਨਾ ਨੇ ਕਿਲੇ ਤੇ ਹਮਲਾ ਕਰ ਦਿਤਾ ਸਾਰਾ ਦਿਨ ਸਿੰਘ ਠੇਰੀਆਂ ਤੋਂ ਜਾਨਾਂ ਹੀਲ ੨ ਕੇ ਹਮਲੇ ਰੋਕਦੇ ਤੇ ਕਰਦੇ ਰਹੇ। ਹੌਲੀ ਹੌਲੀ ਬਾਹਰਲੇ ਮੋਰਚੇ ਸਿੰਘਾਂ ਹਥੋਂ ਛੁਟ ਗਏ, ਲੋਹ ਗੜ੍ਹੀ ਦਾ ਆਲਾ ਦੁਆਲਾ ਬਲ ਰਿਹਾ ਸੀ ਤੇ ਮੁਰਦਿਆਂ ਨਾਲ ਖੱਡਾਂ ਭਰੀਆਂ ਸਨ, ਅਖੀਰ ਬਾਹਰੋਂ ਸਿੰਘ ਪਿਛੇ ਹਟ ਲੋਹ ਗੜ੍ਹੀ ਵਿਚ ਜਾ ਵੜੇ ਜਿਥੋਂ, ਰਾਤ ਨੂੰ ਨਿਕਲ ਗਏ। ੨ ਇਕ ਪੋਹ ਨੂੰ।

੩ ਕਈ ਥਾਈਂ ਲਿਖਿਆ ਹੈ ਕਿ ਜਦੋਂ ਸ਼ਾਹਜ਼ਾਦਾ ਤੇ ਖ਼ਾਨ ਖਾਨਾਂ ਲੋਹਗੜ੍ਹੀ ਨੂੰ ਘੇਰਾ ਪਾਈ ਬੈਠੇ ਸਨ ਤੇ ਅੰਦਰੋਂ ਦਾਣਾ ਪੱਠਾ ਮੁਕ ਗਿਆ ਸੀ ਤਦ ਬੰਦਾ ਬਹਾਦਰ ਸਮਾਂ ਵਿਚਾਰ ਕੇ ਗੁਲਾਬੂ ਨਾਮੇ ਇਕ ਆਦਮ ਨੂੰ (ਜਿਸ ਦੀ ਸ਼ਕਲ ਬੰਦੇ ਬਹਾਦਰ ਨਾਲ ਹੂਬਹੂ ਮਿਲਦੀ ਸੀ) ਪਿਛੇ ਛੱਡ ਕੇ ਆਪ ਕਿਲ੍ਹੇ ਵਿਚੋਂ ਨਿਕਲ ਗਿਆ ਓਹਨਾਂ ਨੇ ਨਿਕਲ ਜਾਣ ਦਾ ਰਾਹ ਦੇ ਦਿਤਾ ਸੀ ਦੂਸਰੇ ਦਿਨ ਜਦ ਬਾਦ-ਸ਼ਾਹੀ ਫੌਜਾਂ ਨੇ ਹੱਲਾ ਕੀਤਾ, ਕਿਲ੍ਹਾ ਖਾਲੀ ਪਿਆ ਸੀ ਅਤੇ ਖਾਨ ਖਾਨਾਂ ਗੁਲਾਬੂ ਨੂੰ ਬੰਦਾ ਬਹਾਦਰ ਸਮਝ ਕੇ ਉਸਨੂੰ ਕੈਦ ਕਰਕੇ ਬਾਦਸ਼ਾਹ ਵਲ ਟੁਰ ਪਿਆ ਰਸ਼ਤੇ ਵਿਚ ਹੀ ਸੀ ਕਿ ਸਢੋਰਿਓ ਬਾਦਸ਼ਾਹ ਦਾ ਗੁਸੇ ਦਾ ਪਰਵਾਨਾ ਆ ਗਿਆ ਇਹ ਬੰਦਾ ਬਾਹਦਰ ਨਹੀਂ। ਬਾਦਸ਼ਾਹ ਨੇ ਬੰਦੇ ਨੂੰ ਫੜਨ ਵਾਸਤੇ ਖਿਛੋਂ ਫੌਜ ਦੁੜਾਈ, ਪਰ ਉਹ ਹੁਣ ਹਥ ਕਿਥੋਂ ਆਉਣਾ ਸੀ, ਸਰਦਾਰ ਹਮੀਦ ਖ਼ਾਂ ਨੇ ਨਾਹਨ ਦੇ ਰਾਜੇ ਭੂਪ ਪ੍ਰਕਾਸ਼ ਨੂੰ ਫੜ ਲਿਆ ਤੇ ਬਾਦਸ਼ਾਹ ਨੇ ਉਸਨੂੰ ਏਸ ਜੁਰਮ ਵਿਚ ਕੈਦ ਕਰ ਲਿਆ ਕਿ ਤੂੰ ਬੰਦੇ ਬਹਾਦਰ ਨੂੰ ਆਪਣੇ ਦੇਸ ਵਿਚੋਂ ਕਿਉਂ ਲੰਘਣ ਦਿਤਾ ਉਸਨੂੰ ਫੜਿਆ ਕਿਉਂ ਨਾ ?

ਵਾਕ ਕਵੀ

ਬੰਦਾ ਲੋਹਗੜ੍ਹੀ ਤੋਂ ਜਦੋਂ ਨਿਕਲ ਗਿਆ ਪਏ ਹਾਕਮ ਆਪਣੇ ਰਾਹਿ ਭਾਈ
ਫੌਜਾਂ ਕੁਝ ਲਾਹੌਰ ਨੂੰ ਆਇ ਗਈਆਂ ਕੁਝ ਨਾਲ ਰਹੀਆਂ ਬਾਦਸ਼ਾਹਿ ਭਾਈ
ਬੰਦਾ ਗਿਆ ਕਿਲਾ ਹੱਥ ਆਇ ਗਿਆ ਸਾਰੇ ਹੋ ਬੈਠੇ ਗੁਮਰਾਹਿ ਭਾਈ
ਐਸ਼ਾਂ ਇਸ਼ਰਤਾਂ ਦੇ ਵਿਚ ਫੇਰ ਪੈ ਗਏ ਬੈਠੇ ਭਾਰ ਸਿਰੋਂ ਸਾਰੇ ਲਾਹਿ ਭਾਈ
ਲੋਹਗੜ੍ਹੀ ਉਤੇ ਜਿਹੜਾ ਜੰਗ ਹੋਇਆ ਓਹਨੂੰ ਅਜ ਗੁਜ਼ਰੇ ਤ੍ਰਿਨ ਮਾਹਿ ਭਾਈ
ਬੰਦਾ ਬੜ੍ਹਕਿਆ ਫੇਰ ਕਰਤਾਰ ਸਿੰਘਾ ਰਾਇ ਪੁਰ ਬਹਿਰਾਮ ਪੁਰ ਦਾਇ ਭਾਈ

ਸ਼ੰਮਸ ਖਾ ਤੇ ਕੁਤਬ ਦੀਨ ਦਾ ਮਰਨਾ

ਸ਼ੰਮਸਖਾਂ ਸਰਹਿੰਦਜਦ ਫਤੇਕੀਤੀ ਚੁਗਲੀ ਮੁਹੰਮਦ ਅਮੀਨ ਖਾਂਲਾਇ ਕੇ ਜੀ
ਸੂਬੇਦਾਰੀ ਦਵਾਬੇ ਦੀ ਓਸ ਪਾਸੋਂ ਦਿੱਤੀ ਈਰਖਾ ਨਾਲ ਖੁਹਾਇ ਕੇ ਜੀ
ਹੁਣ ਓਹ ਵਿਹਲਾ ਕੋਈ ਕੰਮ ਨ ਸੀ ਰਿਹਾ ਪਾਸ ਚਾਚੇ ਏਧਰ ਆਇਕੇ ਜੀ
ਫੌਜਦਾਰ ਬਾਜ਼ੀਦ ਖਾਂ ਜੰਮੂ ਦਾ ਸੀ ਲੋਹ ਗੜ੍ਹੀ ਤੋਂ ਕੰਮ ਮੁਕਾਇ ਕੇ ਜੀ
ਓਹ ਆਇ ਬੈਠਾ [1]ਰਾਇਪੁਰ ਅੰਦਰ ਫੌਜ ਆਪਣੀ ਸਾਰੀ ਮਿਲਾਇ ਕੇ ਜੀ
ਬੰਦਾ ਚਮਕਿਆ ਫੇਰ ਕਰਤਾਰ ਸਿੰਘਾ ਇਹ ਲੜੇ ਦੋਵੇਂ ਜ਼ੋਰ ਪਾਇ ਕੇ ਜੀ

ਜੇਠ ੧੭੬੮ ਵਿਚ ਰਾਇਪੁਰ ਅਤੇ ਬਹਿਰਾਮ ਪੁਰ ਦੀ ਲੜਾਈ

ਫੌਜ ਦੋ ਕੂ ਹਜ਼ਾਰ ਸੀ ਪਾਸ ਇਹਦੇ ਇਕ ਦਿਨ ਦੌਰੇ ਬਾਹਰ ਜਾਵੰਦਾ ਏ
ਸੁਣਿਆਂ ਬਾਹਿਰ ਹੀ ਬੰਦਾਭੀਆਇਰਿਹਾ ਕੁਤਬਦੀਨ ਤਜਵੀਜ਼ ਦੁੜ੍ਹਾਵੰਦਾ ਏ
ਦੇ ਕੇ ਡੇਢ ਹਜ਼ਾਰ ਜਵਾਨ ਚੰਗਾ ਸ਼ਾਹ ਦਾਦ ਖ਼ਾਂ ਤਈਂ ਦੁੜ੍ਹਾਵੰਦਾ ਏ
ਅਹ ਰਾਇਪੁਰ ਦੀ ਰਾਖੀ ਕਰਨ ਖਾਂਤਰ ਜਾ ਫੌਜ ਚੌਗਿਰਦ ਬੈਠਾਵੰਦਾ ਏ
ਪਿਛੇ ਚਾਚਾ ਭਤੀਜਾ ਇਹ ਆਰਹੇਸਨ ਓਸੇ ਤਰਫ ਬੰਦਾ ਅਗੋਂ ਆਵੰਦਾ ਏ
ਕੁਤਬਦੀਨ ਕੁਝ ਡਰਦਾ ਸਿੰਘਾਂ ਤੋਂ ਸੀ ਓਹ ਖਿਸਕ ਜਾਣਾ ਓਥੋਂਚਾਹਵੰਦਾ ਏ
ਸ਼ੰਮਸ ਖ਼ਾਂ ਜਵਾਨੀ ਵਿਚ ਮਸਤ ਹੈਸੀ ਓਹ ਵਧ ਅਗੇ ਜੰਗ ਪਾਵੰਦਾ ਏ
ਸਾਰਾ ਨੌ ਸੌ ਅਸਵਾਰ ਸੀ ਪਾਸ ਓਹਦੇ ਓਹੋ ਲੈ ਜਾ ਛੇੜ ਛਿੜਾਵੰਦਾ ਏ
ਸਿੰਘ ਦੇ ਤੋਰਾ ਓਹਨੂੰ ਪਿੱਛਾਂ ਹਟ ਗਏ ਪਿਛੇ ਚੜ੍ਹ ਓਹ ਖੁਰਾ ਦਬਾਵੰਦਾ ਏ

---

੧ ਇਹ ਇਲਾਕਾ ਜੰਮੂ ਦੀ ਸੂਬੇਦਾਰੀ ਵਿਚ। ਕੁਤਬ ਦੀਨ ਜੰਮੂ ਦਾ ਸੂਬੇਦਾਰ ਸੀ।

ਕੁਤਬ ਦੀਨ ਓਹਨੂੰ ਬੰਦ ਕਰ ਰਿਹਾ ਰਾਇ ਪੁਰ ਨੂੰ ਚਲਣਾ ਭਾਵੰਦਾ ਏ
ਮੰਨੀ ਓਸ ਨੇ ਇਕ ਨ ਮੱਦ ਮਤੇ ਪਿਛੇ ਸਿੰਘਾਂ ਦੇ ਵਾਂਗ ਉਠਾਵੰਦਾ ਏ
ਦੂਰ ਨਿਕਲ ਕੇ ਰਤਾ ਕਰਤਾਰ ਸਿੰਘਾ ਦਲ ਸਿੰਘਾਂ ਦਾ ਵਾਗ ਭਵਾਵੰਦਾ ਏ

ਸ਼ੰਮਸ ਖਾਂ ਤੇ ਬਾਜ਼ੀਦ ਖਾਂ ਕਸੂਰੀ

ਸਿੰਘ ਭਜੇ ਜਾਂਦੇ ਇਕ ਦਮ ਠਹਿਰੇ ਸ਼ੰਮਸ ਦੀਨ ਨੇ ਫੌਜ ਝੁਕਾ ਦਿੱਤੀ
ਸਿੰਘਾਂ ਉਠ ਅਗੋਂ ਸ਼ੇਰਾਂ ਵਾਂਗ ਪੈ ਗਏ ਚੰਡੀ ਰੋਹ ਦੇ ਵਿਚ ਖੜਕਾ ਦਿੱਤੀ
ਦੋਹਾਂ ਪਾਸਿਆਂ ਦੇ ਯੋਧੇ ਜੁਟ ਪਏ ਧਰਤ ਖੂਨ ਦੇ ਨਾਲ ਨੁਲਾ ਦਿੱਤੀ
ਸਿੰਘਾਂ ਤੇਗ ਵਾਹੀ ਓਥੇ ਅੜ ਡਾਢੀ ਸ਼ੇਖੀ ਲਾਹ ਕੇ ਸਾਰੀ ਦਿਖਾ ਦਿੱਤੀ
ਮਚੇ ਜੰਗ ਅੰਦਰ ਸੰਮਸ ਖਾਨ ਤਾਈਂ ਚਿੱਠੀ ਮੌਤ ਫਰਿਸ਼ਤੇ ਆ ਦਿੱਤੀ
ਵਜੀ ਗੋਲੀ ਤੇ ਹਾਥੀ ਤੋਂ ਲਮਕ ਪਿਆ ਬਾਜੀ ਹੋਨੀ ਨੇ ਅੰਤ ਹਰਾ ਦਿੱਤੀ
ਕੁਤਬ ਦੀਨ ਭੀ [1]ਜ਼ਖਮੀ ਸਖਤ ਹੋਇਆ ਸਿੰਘਾਂ ਵਧਕੇ ਹੋਲੀ ਮਚਾ ਦਿੱਤੀ
ਲੋਥਾਂ ਲੈਣ ਦੇ ਲਈ ਕਰਤਾਰ ਸਿੰਘਾ ਸਾਰੀ ਤਾਕਤ ਪਠਾਣਾਂ ਨੇ ਲਾ ਦਿੱਤੀ

ਸ਼ਾਹਦਾਦ ਖ਼ਾਂ ਨੇ ਐਨ ਮੌਕੇ ਸਿਰ ਪਹੁੰਚਣਾ

ਰਾਇਪੁਰ ਸ਼ਾਹਦਾਦ ਖਾਂ ਸੁਣੀ ਜਦੋਂ ਓਹ ਇਮਦਾਦ ਦੇ ਵਾਸਤੇ ਆਇਆ ਜੀ
ਪਰ ਓਸਦੇ ਆਉਂਦਿਆਂ ਕਰਦਿਆਂ ਨੂੰ ਦੋਹਾਂ ਖਾਨਾਂ ਨੂੰ ਮੌਤ ਨੇ ਢਾਹਿਆ ਜੀ
ਤਾਜ਼ੀ ਫੌਜ ਪਠਾਣਾਂ ਦੀ ਆਣ ਪਹੁੰਚੀ ਸਿੰਘਾਂ ਵਾਗਾਂ ਦੇ ਤਈਂ ਭਵਾਇਆ ਜੀ
ਇਕ ਦਮ ਸਭ ਪਤਰਾ ਵਾਚ ਗਏ ਪਿਛਾ ਕਿਸੇ ਨਾ ਕਰਨਾ ਚਾਹਿਆ ਜੀ
ਲੋਥਾਂ ਲੈ ਓਹ ਪਿਛਾਂ ਨੂੰ ਮੁੜ ਗਿਆ ਰਾਇ ਪੁਰ ਜਾ ਸ਼ੁਕਰ ਮਨਾਇਆ ਜੀ
ਮੋਇ ਚਾਚਾ ਭਤੀਜਾ ਕਰਤਾਰ ਸਿੰਘਾ ਖਾਨਦਾਨ ਇਉਂ ਖਤਮ ਕਰਾਇਆ ਜੀ

ਹੋਰ ਨਿੱਕੀਆਂ ਨਿੱਕੀਆਂ ਝੜਪਾਂ

ਪਹੁੰਚੀ ਖਬਰ ਸਢੌਰੇ ਹੀ ਬਾਦਸ਼ਾਹ ਨੂੰ ਸ਼ਮਸ਼ਖਾਨ ਹੋਰਾਂ ਵਾਲੀ ਜਾਇ ਭਾਈ
ਰੁਸਤਮ ਦਿਲ ਖਾਂ ਮੁਹੰਮਦ ਅਮੀਨ ਤਾਈਂ ਦਿਤਾ ਬਾਦਸ਼ਾਹ ਝੱਬ ਚੜ੍ਹਾਇ ਭਾਈ
ਅਗਰ ਖਾਂ ਵਿਨਾਮ ਖਾਂ ਨਾਲ ਕੀਤੇ ਓਹ ਵਿਚ ਦੁਆਬੇ ਦੇ ਆਇ ਭਾਈ
ਵਧੇ ਵੱਲ ਬਹਿਰਾਮ ਪੁਰ ਜਿਸ ਵੇਲੇ ਸਿੰਘ ਚਲੇ ਗਏ ਪੈਰ ਖਿਸਕਾਇ ਭਾਈ

---

੧ ਇਹ ਰਾਇ ਪੁਰ ਵਿਚ ਜਾ ਕੇ ਤੀਸਰੇ ਦਿਨ ਮਰ ਗਿਆ ਸੀ ।

ਹੌਲੀ ਹੌਲੀ ਪਹਾੜਾਂ ਨੂੰ ਚੜ ਗਏ ਅਗੇ ਵਧ ਕੋਈ ਹੱਥ ਨ ਪਾਇ ਭਾਈ
ਕਠੂਹਾ, ਪਠੋਲ, ਬਸੋਲ਼ੀ ਤਾਈਂ ਲੁਟ ਦੋਵੇਂ ਧਿਰਾਂ ਗਏ ਖਾਇ ਭਾਈ
ਕੁਝ ਸਿੰਘ ਤੇ ਕੁਝ ਕੁ ਲੋਕ ਹਿੰਦੂ ਫੜ ਵੱਲ ਲਾਹੌਰ ਚਲਾਇ ਭਾਈ
ਫੇਰ ਰਾਵੀਓਂ ਟੱਪ ਕੇ ਪਾਰ ਹੋਏ ਦਿਤੇ ਦੜਪ ਚੋਂ ਸਿੰਘ ਧਕਾਇ ਭਾਈ
ਹਾਕਮ ਫਿਰ ਗਏ ਪਸਰੂਰ ਤੇੜੀ ਸਿੰਘ ਜਮੂੰ ਨੂੰ ਗਏ ਬਚਾਇ ਭਾਈ
ਬਾਦਸ਼ਾਹ ਭੀ ਪਰਤ ਕਰਤਾਰ ਸਿੰਘਾ ਪਹੁੰਚਾ ਵਿਚ ਲਾਹੌਰ ਦੇ ਜਾਇ ਭਾਈ

() ਬਾਦਸ਼ਾਹ ਨੇ ਲਾਹੌਰ ਜਾਕੇ ਮਰ ਜਾਣਾ ਤੇ ਮੁਹੰਮਦ ਮੁਅਜੁੱਮਦੀਨ ਸ਼ਾਹਜਾਦੇ ਨੇ ਬਾਦਸ਼ਾਹ ਬਣਨਾ

ਬਾਦਸ਼ਾਹ ਸਢੌਰਿਓਂ ਜਾ ਕਰਕੇ ਤਪ ਨਾਲ ਲਾਹੌਰ ਬੀਮਾਰ ਹੋਇਆ
ਸਭੇ ਵੈਦ ਤਬੀਬ ਲਾ ਜ਼ੋਰ ਥਕੇ ਮਰਜ਼ ਘਟੀ ਨਾ ਸਖਤ ਲਾਚਾਰ ਹੋਇਆ
ਮੁਕਾ ਆਬੁ ਦਾਣਾ ਏਸ ਜਗ ਵਿਚੋਂ ਧਰਮ ਰਾਜ ਆ ਸਿਰ ਅਸਵਾਰ ਹੋਇਆ

---

# ਪ੍ਰਕਾਸ਼ ਖਾਲਸਾ ਲੜੀ ਨੰਬਰ ੧੪

## ਸਿੰਘਾਂ ਦੀਆਂ ਬਾਰਾਂ ਮਿਸਲਾਂ

ਏਸ ਗ੍ਰੰਥ ਵਿਚ ਸਿੰਘਾਂ ਨੇ ਇਤਫ਼ਾਕ ਤੇ ਤੇਗ ਦੇ ਜ਼ੋਰ ਸਾਰੇ ਪੰਜਾਬ ਤੇ ਕਬਜ਼ਾ ਕਰ ਲੈਣਾ ਜ਼ੁਲਮ ਨੂੰ ਸਣੇ ਜ਼ਾਲਮਾਂ ਦੇ ਦੇਸੋਂ ਕੱਢ ਆਪਣੇ ਬਾਰਾਂ ਜਥੇ ਅਰਥਾਤ ਬਾਰਾਂ ਮਿਸਲਾਂ ਬਣਾ ਕੇ ਆਪੋ ਆਪਣੇ ਹਲਕੇ ਮੱਲ ਲੈਣੇ, ਅਤਿਯੰਤ ਇਕਬਾਲ ਦੇ ਸਿਖਰ ਚੜ੍ਹ ਮਾਇਆ ਦੇ ਜਾਲ ਵਿਚ ਫਸ ਫੁੱਟ ਦੇ ਸ਼ਿਕਾਰ ਬਣ ਆਪੋ ਵਿਚ ਲੜ ਭਿੜ ਤੇਜ ਪ੍ਰਤਾਪ ਗਵਾ ਬੈਠਣਾ। ਮਹਾਰਾਜੇ ਰਣਜੀਤ ਸਿੰਘ ਨੇ ਹੱਨੇ ਹੱਨੇ ਦੀ ਸਰਦਾਰੀ ਤੋੜ ਖਾਲਸਾ ਰਾਜ ਦੀ ਨੀਂਹ ਰੱਖਣੀ, ਬਾਰਾਂ ਮਿਸਲਾਂ ਵਿਚੋਂ ਸ਼ੁਕਰ ਚਕੀਆਂ ਦੀ ਤੇ ਆਹਲੂਵਾਲੀਆਂ ਦੀ ਮਿਸਲ ਰਹਿ ਜਾਣੀ। ਆਦਿ ਪ੍ਰਸੰਗ ਦਰਜ ਹਨ।

---

() ਸਾਹਜ਼ਾਦੇ ਤਾਂ ਪਹਿਲਾਂ ਹੀ ਲਾਹੌਰ ਨੂੰ ਚਲੇ ਗਏ ਸਨ । ਬਾਦਸ਼ਾਹ ਨੇ ਸਢੌਰੇ ਵਿਚ ਹੀ ਸਿਆਹ ਦੀਆਂ ਮੌਜਾਂ ਲੁਟੀਆਂ ਫੌਜਾਂ ਨੇ ਦਵਾਬੇ ਮਾਵੇ ਵਿਚ ਜਾ ਕੇ ਸਿੰਘਾਂ ਤੇ ਹਿੰਦੂਆਂ ਨੂੰ ਲੁਟ ਪੁਟ ਬਰਬਾਦ ਕਰ ਦਿਤਾ। ਅਖੀਰ ਫਗਨ ਦੇ ਸ਼ੁਰੂ ਮੁਤਾਬਕ ੧੫ ਫਰਵਰੀ ੧੭੧੧ ਨੂੰ ਬਾਦਸ਼ਾਹ ਨੇ ਸੁਢੌਰਿਓਂ ਲਾਹੌਰ ਵਲ ਕੂਚ ਕੀਤਾ। ਅਜੇ ਬਢੌਲੀ ਹੀ ਪਹੁੰਚਾ ਸੀ ਕਿ ਮੁਨਯਮ ਖਾਂ ਕੰਨ ਦੀ ਪੀੜ ਨਾਲ ਮਰ ਗਿਆ। ੨੯ ਜੇਠ ੧੭੬੮ ਨੂੰ ਬਾਦਸ਼ਾਹ ਹੁਸ਼ਿਆਰ ਪੁਰ ਪਹੁੰਚਾ ਅਗੇ ਬਿਆਸਾ ਵਿਚ ਹੜ ਸੀ ਬੜਾ ਨੁਕਸਾਨ ਉਠਾਕੇ ੧੫ ਹਾੜ ਨੂੰ ਸ੍ਰੀ ਹਰਿਗੋਬਿੰਦ ਪੁਰੇ ਵਾਲੇ ਪਤਨੋਂ ਪਾਰ ਹੋਕੇ ਕਾਹਨੂੰ ਵਾਨ ਪਹੁੰਚਾ ੧੧ ਅਗਸਤ ੧੭੧੧ ਮ੍ਰ, ਅਖੀਰ ਸਾਉਣ ੧੭੬੮ ਬਿ: ਨੂੰ ਲਾਹੌਰ ਪਹੁੰਚਾ ਤੇ ਡੇਰਾ ਰਾਵੀ ਕੰਢੇ ਲਾਇਆ। ਏਥੇ ਆਣਕੇ ਬਾਦਸ਼ਾਹ ਨੇ ਚੁਗਲੀਆਂ ਸੁਣ ਹਿੰਦੂਆਂ ਤੇ ਬੜੇ ਜੁਲਮ ਢਾਹੇ। ਬਾਦ-ਸ਼ਾਹ ਨੇ ਛੇ ਕੁ ਮਹੀਨੇ ਲਾਹੌਰ ਵਿਚ ਐਸ਼ਾਂ ਇਸ਼ਰਤਾਂ ਵਿਚ ਗੁਜ਼ਾਰੇ ਅਖੀਰ ਜ਼ੁਲਮ ਦਾ ਫਲ ਮਿਲਿਆ। ਬਹਾਦਰ ਸ਼ਾਹ ਦੇ ਦਿਮਾਗ ਵਿਚ

ਸਤਾਰਾਂ ਸੌ ਬਾਰਾਂ ਸੰਨ ਈਸਵੀ ਦਾ ਤੇ ਫਰਵਰੀ ਉਨੀ ਸੁਮਾਰ ਹੋਇਆ
ਫੱਗਨ ਮਾਹ ਅਠਾਠਵਾਂ ਬਿਕ੍ਰਮੀ ਸੀ ਸ਼ਾਹ ਮੁਲਕ ਬਕਾ ਨੂੰ ਤਯਾਰ ਹੋਇਆ
ਛੱਡ ਗਿਆ ਪਿਛੇ ਸਾਰੀ ਬਾਦਸ਼ਾਹੀ ਘਰੀਂ ਮੁਸਲਮਾਨਾਂ ਹਾਹਾਕਾਰ ਹੋਇਆ
ਵਿਚ ਬਾਦਸ਼ਾਹੀ ਪਿਆ ਬੜਾ ਰੌਲਾ ਹਰ ਇਕ ਸੂਬਾ ਮੁਖਤਯਾਰ ਹੋਇਆ
ਬੜੇਝਗੜਿਆਂ ਪਿੱਛੋਂਕਰਤਾਰਸਿੰਘਾਮਾਲਕਤਖਤ ਦਾਆਜਹਾਂਦਾਰ ਹੋਇਆ

ਵਾਕ ਕਵੀ

ਕਟਾਵੱਢ ਲਾਹੌਰ ਵਿਚ ਬਹੁਤ ਹੋਈ ਫੌਜੀ ਅਫਸਰ ਬੇਸ਼ੁਮਾਰ ਮਰ ਗਏ
ਤਿੰਨੇ ਸ਼ਾਹਜ਼ਾਦੇ ਵਿਚੇ ਕਤਲ ਹੋਏ ਬੇਸ਼ੁਮਾਰ ਪੈਦਲ ਅਸਵਾਰ ਮਰ ਗਏ
ਕਹਿੰ ਦੇਬੰਦੇ ਦਾ ਪਿਆ ਸ੍ਰਾਪ ਆਕੇ ਆਪੋਵਿਚ ਲੜਕੇਬਣ ਗਵਾਰ ਮਰ ਗਏ
ਏਨੇ ਲੋਹਗੜ੍ਹੀ ਵਿਚ ਨਾ ਕਤਲ ਹੋਏ ਜਿੰਨੇ ਵਿਚ ਲਾਹੌਰ ਹੋਖੁਵਾਰ ਮਰ ਗਏ
ਜਹਾਂਦਾਰਨੇ ਮੱਲਿਆ ਤ੍ਰਖਤ ਆਖਰ ਲੜ ਵੀਰਪਿਆਰੇ ਸਰਦਾਰ ਮਰ ਗਏ
ਹੋਈ ਸ਼ਾਹੀ ਕਮਜ਼ੋਰ ਕਰਤਾਰ ਸਿੰਘਾ ਯੋਧੇ ਮੌਤ ਦਾ ਹੋ ਸ਼ਿਕਾਰ ਮਰ ਗਏ

---

ਵਿਗਾੜ ਪੈ ਗਿਆ ਉਹਨੂੰ ਕਿਸੇ ਦੀ ਉਚੀ ਅਵਾਜ਼ ਨਾ ਸੁਖਾਂਦੀ, ਉਸਨੇ ਖੋਤੇ ਤੇ ਕੁਤੇ ਲਾਹੌਰ ਦੇ ਇਰਦ ਗਿਰਦ ਦੇ ਸਾਰੇ ਮਰਵਾ ਦਿਤੇ, ਬਾਦਸ਼ਾਹ ਦੀ ਬੀਮਾਰੀ ਵਧ ਗਈ ਤੇ ਮੌਤ ਨੇ ਆ ਆਵਾਜ਼ ਮਾਰੀ, ਅਖੀਰ ਫਗਨ ੧੭੬੮ ਮੁਤਾਬਕ ੧੯ ਫਰਵਰੀ ੧੭੧੨ ਵਿਚ ਬਾਦਸ਼ਾਹ ਚਲਦਾ ਬਣਿਆ। ਲੋਕ ਲੈ ਉਠੇ ਕਿ ਬੰਦੇ ਬਹਾਦਰ ਦੇ ਸਰਾਪ ਨਾਲ ਮਰ ਗਿਆ ਹੈ।

ਬਾਦਸ਼ਾਹ ਦੇ ਮਰਨ ਦੀ ਦੇਰ ਸੀ ਕਿ ਸ਼ਾਹਜ਼ਾਦਿਆਂ ਵਿਚ ਤਲਵਾਰ ਖੜਕ ਪਈ. ਸ਼ਾਹੀ ਲਸ਼ਕਰ ਚੌਹ ਹਿਸਿਆਂ ਵਿਚ ਹੋਕੇ ਆਪੋ ਵਿਚ ਹੀ ਲੜਕੇ ਮਰਨ ਲੱਗ ਪਿਆ, ਲਾਹੌਰ ਦੇ ਚੁਫੇਰੇ ਤੋਪਾ ਗੂੰਦ-ਦੀਆਂ ਤੇ ਕਈ ਦਿਨ ਤਲਵਾਰ ਚਲਦੀ ਰਹੀ ਉਹ ਸ਼ੋਰ ਮਚਿਆ ਕਿ ਸਾਰੇ ਸ਼ਾਹੀ ਸਾਮਾਨ ਲੁਟੇ ਪੁਟੇ ਗਏ, ਲਾਹੌਰ ਸ਼ਹਿਰ ਲੁਟ ਪੁਟ ਲਸ਼ਕਰਾਂ ਨੇ ਬਰਬਾਦ ਕਰ ਦਿਤਾ, ਅਖੀਰ ਰਫੀਉਲ ਸ਼ਾਨ ਤੇ ਅਜੀਮ ਸ਼ਾਹ, ਜਹਾਨ ਸ਼ਾਹ ਤਿੰਨੇ ਸ਼ਾਹਜ਼ਾਦੇ ਮਰ ਗਏ ਤੇ ਇਹਨਾਂ ਦੇ ਨਾਲ ਬਾਦਸ਼ਾਹ ਦੇ ਬੜੇ ਬੜੇ ਬਹਾਦਰ ਤੇ ਬੇਅੰਤ ਫੌਜ ਮੌਤ ਤੇ ਘਾਟ ਉਤਰ ਗਈ, ਸਹਿਜ਼ਾਦਾ ਮੁਅੱਜ਼ਮ ਦੀਨ ਕਾਮਯਾਬ ਹੋ ਗਿਆ ਤੇ ਉਸਨੇ ਆਪਣਾ ਲਕਬ ਜਹਾਂਦਰ ਸ਼ਾਹ ਰਖਿਆ ਤੇ ਲਾਹੌਰ ਤੇ ਦਿੱਲੀ ਦੇ ਤਖਤ ਦਾ ਮਾਲਕ ਬਣ ਬੈਠਾ।

ਤਖਤ ਤੇ ਬੈਠਦਿਆਂ ਹੀ ਉਸਨੇ ਭਰਾਵਾਂ ਦੇ ਮਦਦਗਾਰ ਸਾਰੇ ਅਮੀਰ ਤੇ ਸਿਪਾਹ ਸਾਲਾਰ ਕੈਦ ਕਰ ਲਏ ਕੁਝ ਕਤਲ ਕਰਵਾਇ ਕੁਝ ਸਕੰਜਿਆਂ ਵਿਚ ਪੀੜ ਮਰਵਾ ਦਿਤੇ ਤੇ ਕਈਆਂ ਨੂੰ ਬੇੜੀਆਂ ਪਵਾ ਦਿਲੀ ਨੂੰ ਟੋਰ ਦਿਤਾ। ਸਮਝੋ ਕਿ ਏਸੇ ਦਿਨ ਤੋਂ ਮੁਗਲ ਬਾਦਸ਼ਾਹੀ ਕਮਜ਼ੋਰ ਹੋਣੀ ਸ਼ੁਰੂ ਹੋਗਈ।

ਜਹਾਂਦਾਰ ਨੂੰ ਲਾਹੌਰ ਹੀ ਖਬਰਾਂ ਆ ਪਹੁੰਚੀਆਂ ਕਿ ਉਸਦਾ ਭਤੀਜਾ ਫਰੁਖਸੀਅਰ ਬੰਗਾਲੇ ਵਲ ਜ਼ੋਰ ਵਧਾਕੇ ਆਪਣੇ ਪਿਉ ਰਫੀਉਲ ਸ਼ਾਨ ਦਾ ਬਦਲਾ ਲੈਣ ਵਾਸਤੇ ਦਿੱਲੀ ਵਧ ਰਿਹਾ ਹੈ ਜਹੀ-ਦਾਰ ਬਾਦਸ਼ਾਹ ਤਾਂ ਲਾਹੌਰ ਦਾ ਸੂਬਾ ਜ਼ਬਰਦਸਤ ਖਾਂ ਨੂੰ ਬਣਾਕੇ ਮੁਹੰਮਦ ਅਮੀਨ ਖਾਂ ਨੂੰ ਸਿੰਘਾਂ ਦਾਂ ਸਰਕੋਬੀ ਵਾਸਤੇ ਛਡਕੇ ਆਪ ਫੌਜਾਂ ਲੈ ਦਿੱਲੀ ਨੂੰ ਚਲਾ ਗਿਆ।

ਜਹਾਂਦਾਰ ਨੇ ਦਿੱਲੀ ਨੂੰ ਚਲੇ ਜਾਣਾ

ਅਜੇ ਇਕ ਮਹੀਨਾ ਹੀ ਗੁਜ਼ਰਿਆ ਜੀ ਜਹਾਂਦਾਰ ਡਾਢਾ ਘਬਰਾਇ ਗਿਆ
ਖਬਰਾਂ ਫਰੁਖਸੀਅਰ ਦੀਆਂ ਆਰਹੀਆਂ ਚੜ ਪਟਨੇ ਵਲੋਂ ਸੀ ਆਇ ਗਿਆ
ਓਹ ਪਿਓ ਦਾ ਬਦਲਾ ਲੈਣ ਖਾਤਰ ਸਿੱਧਾ ਦਿੱਲੀਨੂੰਕਦਮ ਵਧਾਇ ਗਿਆ
ਜ਼ਬਰਦਸਤ ਖਾਂ ਸੂਬਾ ਲਾਹੌਰ ਦਾ ਕਰ ਜਹਾਂਦਾਰਸ਼ਾਹ ਕੂਚਬੁਲਾਇ ਗਿਆ
ਰੌਲਾ ਦੇਸ ਪੰਜਾਬ ਦਾ ਰਿਹਾ ਓਵੇਂ ਸ਼ਾਹ ਆਪਣਾ ਪੱਲਾ ਛੁਡਾਇ ਗਿਆ
[1]ਭਤੀਜੇ ਤੋਂ ਡਰ ਕਰਤਾਰ ਸਿੰਘਾ ਸਿੱਧਾਦਿੱਲੀਨੂੰ ਕਦਮ ਉਠਾਇ ਗਿਆ

ਸਿੰਘਾਂ ਨੇ ਫੇਰ ਦੇਸ ਮੱਲ ਲੈਣਾ ਤੇ ਬੰਦੇ ਬਹਾਦਰ ਦੀਆਂ ਚਾਲਾਂ

ਬਾਦਸਾਹੀ ਦੇਵਿਚ ਪੈਗਿਆ ਰੌਲਾਹਰ ਇਕ ਆਪਣਾ ਹੁਕਮ ਚਲਾਨ ਲੱਗਾ
ਸੂਬੇ ਹਾਕਮ ਵਿਗੜੇ ਰਾਜਵਾੜੇ ਖੁਦ ਮੁਖਤਾਰ ਹਰ ਇਕ ਕਹਾਨ ਲੱਗਾ
ਵੇਲਾ ਤਾੜਿਆ ਬੰਦੇ ਨੇ ਮਾਰਦਾ ਇਹ ਉਠ ਫੇਰ ਉਹ ਮੁਲਕ ਦਬਾਨ ਲੱਗਾ
ਸੂਬੇ ਖਾਨ ਅਮੀਰ ਭਜਾ ਦਿਤੇ ਠਾਣੇ ਆਪਣੇ ਫੇਰ ਬੈਠਾਨ ਲੱਗਾ
ਹਰਿਦਵਾਰ ਤੋਂ ਲੈ ਕੇ ਅਟਕ ਤੋੜੀ ਘੋੜਾ ਸਿੰਘਾਂਦਾ ਸਾਰੇ ਫਿਰਾਨ ਲੱਗਾ
ਫੌਜ ਖਾਲਸਾ ਫਿਰਦੀ ਦੇਸ ਅੰਦਰ ਸਾਰਾ ਮੁਲੰਕ ਹੀ ਥਰਥਰਾਨ ਲੱਗਾ
ਆਕੀ ਕੋਈ ਨਾ ਵਿਚ ਪੰਜਾਬ ਰਿਹਾ ਬੰਦਾ ਸਭ ਤੋਂ ਟਕੇ ਉਗਰਾਹਨ ਲੱਗਾ
ਲੁਟ ਲਏ ਅਮੀਰ ਤੇ ਖਾਨ ਸਾਰੇ ਦਾਬਾ ਮੁਲਕ ਉਤੇ ਭਾਰਾ ਪਾਨ ਲੱਗਾ
ਟੁਟ ਹਾਕਮਾਂ ਦਾ ਗਿਆ ਜ਼ੋਰ ਉਕਾ ਬੰਦਾ ਧਰਮ ਦਾ ਰਾਜ ਕਮਾਨ ਲੱਗਾ
ਡਰ ਬੰਦੇ ਦਾ ਮਾਰਦਾ ਸਾਰਿਆਂ ਨੂੰ ਦੇਸ ਸਾਰਾਂ ਹੀ ਸੀਸ ਝੁਕਾਣ ਲੱਗਾ
ਵਲੀ ਔਲੀਆ ਪੀਰ ਮਸ਼ਹੂਰ ਹੋਇਆ ਮਹਾਂ ਬੀਰ ਬਲੀ ਅਖਵਾਨ ਲੱਗਾ
ਜਮ੍ਹਾਂ ਦੌਲਤ ਬੇਸ਼ੁਮਾਰ ਹੋਈ ਬੰਦਾ ਰਾਸਜੀ ਸਾਜ ਸਜਾਨ ਲੱਗਾ
ਕੁਝ ਦਿਲ ਦੇ ਵਿਚ ਹੰਕਾਰਵਧਿਆ ਗੁਰੂ ਬਨਣ ਦੇ ਖਿਆਲਦੁੜਾਨ ਲੱਗਾ
ਕਦੇ ਆਖਦਾ "ਯਾਹਰਵਾਂ ਗੁਰੂ ਹਾਂ ਮੈਂ" ਟੋਣਾ ਆਪਣਾ ਵੱਖਕਰਾਨ ਲੱਗਾ
ਤੋੜੇ ਕਲਗੀਆਂ ਜਿਗਾ ਸਜਾ ਬਹਿੰਦਾ ਨਕਲ ਗੁਰਾਂ ਦੀ ਬਣਦਿਖਾਨ ਲੱਗਾ

---

੧ ਫਰੁਖਸੀਅਰ ਰਫੀਉਲ ਸ਼ਾਂਨ ਦਾ ਪੁਤਰ ਸੀ ਏਸ ਵਾਸਤੇ ਜਹਾਂਦਾਰ ਦਾ ਭਤੀਜਾ ਸੀ।

ਕਦੇ ਆਖਦਾ ਮੈਂ ਅਜੀਤ ਸਿੰਘ ਹਾਂਨਿਕਲ ਗਿਆ ਚਮਕੌਰੋਂ ਸੁਨਾਨ ਲੱਗਾ
ਜਾ ਰਿਹਾ ਸਾਂ ਮੈਂ ਗੁਦਾਵਰੀ ਤੇ ਕਈ ਊਟ ਪਟਾਂਗ ਲਗਾਨ ਲੱਗਾ
ਬੰਦਾ ਬਣ ਹੌਲੀ ਹੌਲੀ ਛਡ ਕਰਕੇ ਗੁਰੂ ਪੁਣਾ ਆ ਜ਼ਾਹਰ ਜਤਲਾਨ ਲੱਗਾ
ਪਹੁੰਚ ਗਿਆ ਸਵਰਗ ਦੇ ਬੂਹੇ ਅਗੇ ਪੈਰ ਨਰਕਾਂ ਵਲ ਉਠਾਨ ਲੱਗਾ
ਡੋਬੇ ਜਿਸ ਹੰਕਾਰ ਨੇ ਕਈ ਅਗੇ ਬੇੜੇ ਓਸੇ ਤੇ ਪੈਰ ਟਿਕਾਨ ਲੱਗਾ
ਖੱਟੀ ਖੱਟ ਕੇ ਨੇਕ ਜਹਾਨ ਵਿਚੋਂ ਲੋਭ ਧਾਰ ਦੇ ਵਿਚ ਰੁੜ੍ਹਾਨ ਲਗਾ
ਜਿਧੇ ਆਸਰੇ ਚਮਕਿਆ ਰੇਤ ਵਾਂਗੂੰ ਸੂਰਜ ਨਾਲ ਬਰਾਬਰੀ ਚਾਹਨ ਲੱਗਾ
ਪਿਆ ਦਿਲ ਦੇ ਵਿਚ ਵਿਗਾੜ ਆਕੇ ਸਿੱਖੀ ਸਿਦਕ ਦੇਤਈਂ ਗਵਾਣ ਲੱਗਾ
ਪੰਥ ਤਾੜ ਗਿਆ ਚਾਲਾਂ ਬੰਦੇ ਦੀਆ ਇਹਨੂੰ ਭੂਤ ਹੰਕਾਰ ਦਾ ਆਨ ਲੱਗਾ
ਡਿੱਗ ਜਾਇਗਾ ਹੁਣ ਕਰਤਾਰ ਸਿੰਘਾ ਵੈਰੀ ਏਸ ਦੇ ਮਗਰ ਗੁਮਾਨ ਲੱਗਾ

### ਬੰਦੇ ਬਹਾਦਰ ਨੇ ਮੰਡੀ ਵਿਚ ਚਲਿਆ ਜਾਣਾ

ਸਿੱਕਾ ਵਿਚ ਪੰਜਾਬ ਬੈਠਾਇ ਕਰਕੇ ਬੰਦਾ ਫੇਰ ਮੰਡੀ ਵਿਚ ਜਾਵੰਦਾ ਏ
ਰੋਗ ਭੋਗ ਦੇ ਵਿਚ ਜਾ ਫਸ ਗਿਆ ਵਿਚ ਮੋਹ ਦੇ ਪੈਰ ਫਸਾਵੰਦਾ ਏ
ਚੰਬੇ ਵਾਲੀ ਭੀ ਨਾਰ ਨੂੰ ਓਸ ਥਾਂ ਹੀ ਬੰਦਾ ਆਪਣੇ ਪਾਸ ਮੰਗਾਵੰਦਾ ਏ
ਕੁਝ ਚਿਰ ਮੰਡੀ ਵਿਚ ਰਹਿ ਕਰ ਕੇ ਫੇਰ ਸੈਰ ਪਹਾੜਾਂ ਦੀ ਚਾਂਹਵੰਦਾ ਏ
ਅਮਰ ਨਾਥ ਕਸ਼ਮੀਰ ਦੀ ਸੈਰ ਕਰਦਾ ਤਿੱਬਤ ਜਾ ਭੂਟਾਨ ਦਿਸਾਂਵੰਦਾ ਏ
ਓਥੋਂ ਮੁਲਕ ਨੇਪਾਲ ਨੂੰ ਚਲਾ ਗਿਆ ਫਿਰ ਟੁਰ ਕੇ ਦਿਨ ਲੰਘਾਂਵੰਦਾ ਏ
ਉਚੇ ਦੂਰ ਪਹਾੜਾਂ ਦੇ ਸੈਰ ਕਰਕੇ ਪਾਸ ਜੰਮੂ ਦੇ ਆਇ ਠਹਿਰਾਂਵੰਦਾ ਏ
ਨਦੀ ਚੰਦਰ ਭਾਗਾ ਕੰਢੇ ਦਿਨ ਥੋੜ੍ਹੇ ਬੈਠ ਯੋਗ ਆਨੰਦ ਨੂੰ ਪਾਂਵੰਦਾ ਏ
ਕਈ ਮਾਹ ਗੁਜ਼ਾਰ ਕੇ ਏਸੇ ਤਰ੍ਹਾਂ ਮੰਡੀ ਵਿਚ ਆ ਦਰਸ ਦਿਖਾਂਵੰਦਾ ਏ
ਘਰ ਵਿਚ ਬੈਠਾ ਕਰਤਾਰ ਸਿੰਘਾ ਬੰਦਾ ਦੇਸ ਦਾ ਰਾਜ ਕਮਾਂਵੰਦਾ ਏ

### ਜਹਾਂਦਾਰ ਨੂੰ ਖਬਰਾਂ ਤੇ ਓਸ ਨੇ ਫੇਰ ਫੌਜਾਂ ਚੜ੍ਹਾਣੀਆਂ

ਬੰਦਾ ਗੁੰਮ ਹੋਇਆ ਮਸ਼ਹੂਰ ਹੋਇਆ ਮੁਸਲਮਾਨ ਮੁੜ ਕੰਨ ਫਟਕਾਰ ਆਏ
ਥਾਂ ਥਾਂ ਲਗੇ ਉਠ ਪਾਣ ਰੌਲਾ ਹਿੰਦੂ ਲੋਕ ਮੁੜ ਮੂੰਹ ਆਜ਼ਾਰ ਆਏ
ਏਧਰ ਖਬਰਾਂ ਸੁਣੀਆਂ ਬਾਦਸ਼ਾਹ ਨੇ ਖ਼ਾਂ ਸਮੰਦ ਨੂੰ ਕੀਤਾ ਤੱਯਾਰ ਆਏ

ਅਮੀਨ ਖ਼ਾਂ ਮੁਹਬਤ ਖ਼ਾਨ ਪਿਛੋਂ ਫੌਜ ਲੈ ਕੇ ਬੀਸ ਹਜ਼ਾਰ ਆਏ
ਇਹ ਵਿਚਲੇ ਦੇਸ ਥੀਂ ਹੁੰਦੇ ਹੋਇ ਲੋਹ ਗੜੀ ਉਤੇ ਧੌਂਸੇ ਮਾਰ ਆਏ
ਲਿਆ ਸਿੰਘਾਂ ਨੂੰ ਘੇਰ ਕਰਤਾਰ ਸਿੰਘਾ ਜੋਸ਼ ਖ਼ਾਨ ਕਈ ਧਾਰ ਆਏ

ਬਾਦਸ਼ਾਹ ਜਹਾਂਦਰ ਖਾਂ ਨੇ ਹੋਰ ਫੌਜਾਂ ਚੜ੍ਹਾਣੀਆਂ

ਬੰਦਾ ਗੁੰਮਹੋਇਆਖਬਰਾਂਧੁੰਮੀਆਂ ਸਨਮੁਸਲਮਾਨ ਫਿਰਆਣਹੁਸ਼ਿਆਰ ਹੋਏ
ਥਾਂ ਥਾਂ ਤੇ ਉਠ ਕੇ ਜ਼ੋਰ ਪਾਇਆ ਕਾਜ਼ੀ ਮੁਲਾਂ ਸੱਯਦ ਖਬਰਦਾਰ ਹੋਏ
ਬਾਦਸ਼ਾਹ ਨੇ ਚਾੜ੍ਹੀਆਂ ਹੋਰ ਫੌਜਾਂ ਬੜੇ ਖਾਂ ਅਮੀਰ ਤਯਾਰ ਹੋਏ
ਹੈਬਤ ਖਾਂ ਮੁਹੰਮਦ ਤਕੀਦ ਖਾਂ ਭੀ ਹਸਨ ਖਾਂ ਜਹੇ ਤੇਜ ਤਰਾਰ ਹੋਏ
ਇਹ ਭੀ ਤਿੰਨੇ ਅਮੀਰ ਤਰਾਵੜੀ ਦੇ ਅਗੇ ਲੱਗ ਫੌਜਾਂ ਫੌਜਦਾਰ ਹੋਏ
ਤਾਹਿਰ ਖਾਂ ਹੋਰੀਂ ਹੋਰ ਆਣ ਮਿਲੇ ਖਾਂ ਕਸੂਰੀਏ ਧਨੀ ਤਲਵਾਰ ਹੋਏ
ਹੋ ਵਜ਼ੀਦ ਖਾਂ ਸਿਪਾਹ ਸਲਾਰ ਚੜ੍ਹਿਆ ਹੋਰ ਕਈ ਹਾਕਮ ਮਦਦਗਾਰ ਹੋਏ
ਫੌਜਾਂ ਦਿਲੀਓਂ ਚਲੀਆ ਚੜ੍ਹ ਕੇ ਜੀ ਮੁਸਲਮਾਨ ਖੁਸ਼ੀ ਬੇਸ਼ੁਮਾਰ ਹੋਏ
ਤੋਪਾਂ ਰਹਿਕਲੇ ਲਏ ਜੰਬੂਰ ਖਾਨੇ ਰਵਾ ਪੈਦਲ ਅਤੇ ਅਸਵਾਰ ਹੋਏ
ਚਲੇ ਵਲ ਪੰਜਾਬ ਕਰਤਾਰ ਸਿੰਘਾਂ ਧੂੜਾਂ ਉੱਡੀਆਂ ਗਰਦ ਗੁਬਾਰ ਹੋਏ

ਸਿੰਘਾਂ ਦੇਸ ਛੱਡਕੇ ਪੰਜਾਬ ਨੂੰ ਦੌੜਨਾ

ਫੌਜਾਂ ਆਈਆਂ ਬੇਸ਼ੁਮਾਰ ਚੜ੍ਹ ਕੇ ਕਰਦੇ ਤੋਪਖਾਨੇ ਮਾਰੋ ਮਾਰ ਚਲੇ
ਪੈਂਦੀ ਸੱਟੇ ਤਿਰਾਵੜੀ ਜਾ ਘੇਰੀ ਕਾਹਨ ਸਿੰਘ ਬਿਨੋਦ ਸਿੰਘ ਹਾਰ ਚਲੇ
ਸਿੰਘ ਥੋੜੇ ਥੋੜੇ ਹੈਸਨ ਸਭ ਥਾਈਂ ਫੌਜਾਂ ਬਹੁਤੀਆਂ ਤੋਂ ਡਰ ਧਾਰ ਚਲੇ
ਸ਼ਾਹਬਾਦ ਤਿਰਾਵੜੀ ਕਰ ਖਾਲੀ ਪਾਨੀਪਤ ਕਰਨਾਲ ਵਿਸਾਰ ਚਲੇ
ਹਿਲੇ ਬੂੜੀਏ ਅਤੇ ਥਾਨੇਸਰੋਂ ਭੀ ਹੋ ਵਲ ਪੰਜਾਬ ਉਡਾਰ ਚਲੇ
ਕਿਤੇ ਕਿਤੇ ਜੇ ਟਾਕਰਾ ਹੋਇ ਜਾਂਦਾ ਦੋ ਤਰਫ ਤੋਂ ਖੂਬ ਤਲਵਾਰ ਚਲੇ
ਅਗੇ ਸਿੰਘ ਪਿਛੇ ਲੱਗਾ ਦੇਸ ਫਿਰਦਾ ਵੈਰੀ ਪਾ ਘੇਰਾ ਢੋਲ ਮਾਰ ਚਲੇ
ਪੈਰ ਸਿੰਘਾਂ ਦੇ ਕਿਤੇ ਨਾ ਅਟਕ ਸਕੇ ਲੋਹਗੜੀ ਨੂੰ ਹੋ ਲਾਚਾਰ ਚਲੇ
ਵੈਰੀ ਜਾ ਵੜੇ ਲੋਹਗੜ੍ਹੀ ਅੰਦਰ ਮੁਸਲਮਾਨ ਭੀ ਕਰ ਉਲਾਰ ਚਲੇ

ਵੈਰੀ ਬੇਸ਼ੁਮਾਰ ਕਰਤਾਰ ਸਿੰਘਾ ਕਰਨ ਨਾਲ ਸਿੰਘਾਂ ਲੇਖਾ ਪਾਰ ਚਲੈ

ਲੋਹਗੜ੍ਹੀ ਤੇ ਘੇਰਾ

ਅੰਦਰ ਸਿੰਘ ਤੇ ਬਾਹਰ ਸੀ ਫੌਜ ਸ਼ਾਹੀ ਆਪੋ ਆਪਣੇ ਪੈਰ ਜਮਾਇ ਲਏ
ਲੋਹਗੜ੍ਹੀ ਅੰਦਰ ਬਾਜ ਸਿੰਘ ਲੜਦਾ ਖ਼ੂਬ ਮੋਰਚੇ ਕਾਇਮ ਕਰਾਇ ਲਏ
ਬਾਹਰ ਫੌਜ ਸ਼ਾਹੀ ਘੇਰਾ ਘੱਤ ਬੈਠੀ ਓਹਨਾਂ ਹੋਰ ਹੀ ਮਤੇ ਪਕਾਇ ਲਏ
ਗੜ੍ਹੀ ਵਿਚ ਨ ਕੁਝ ਭੀ ਜਾ ਸਕੇ ਦੂਰ ਦੂਰ ਪੱਕੇ ਪਹਿਰੇ ਲਾਇ ਲਏ
ਬਾਹਰੋਂ ਅੰਦਰੋਂ ਚੱਲਦੀ ਤੋਪ ਰਹਿੰਦੀ ਤਬਕ ਮਾਰ ਜ਼ਮੀਨ ਹਲਾਇ ਲਏ
ਸਿੰਘ ਨਿਕਲ ਕਦੇ ਛਾਪਾ ਮਾਰ ਜਾਂਦੇ ਕਈ ਏਵੇਂ ਹੀ ਦਿਨ ਲੰਘਾਇ ਲਏ
ਅੰਤ ਅੰਦਰੋਂ ਆਨ ਕੇ ਖਰਚ ਮੁਕੇ ਸਿੰਘਾਂ ਹੌਂਸਲੇ ਦਿਲਾਂ ਦੇ ਢਾਇ ਲਏ
ਲੜਨ ਮਰਨ ਨੂੰ ਹੋ ਤਿਆਰ ਬੈਠੇ ਝੇੜੇ ਹੋਰ ਜੋ ਸਭ ਮੁਕਾਇ ਲਏ
ਕਲਗੀਧਰ ਅਗੇ ਮਿੰਨਤਾਂ ਕਰਨ ਲਗੇ ਖੜੇ ਹੋ ਅਰਦਾਸੇ ਸੁਧਾਇ ਲਏ
ਔਖੇ ਔਖੇ ਵੇਲੇ ਕਰਤਾਰ ਸਿੰਘਾ ਪਹੁੰਚ ਪੰਥ ਨੇ ਵੀਰ ਛੁਡਾਇ ਲਏ

੧ ਘੇਰੇ ਦੀ ਖਬਰ ਸੁਣ ਕੇ ਸਿੰਘਾਂ ਦੇ ਦਲ ਨੇ ਸ਼ਾਹੀ ਫੌਜ ਤੇ ਹੱਲਾ ਕਰਨਾ

ਦੂਰ ਦੂਰ ਇਹ ਖਬਰਾਂ ਪਹੁੰਚ ਗਈਆਂ ਸਿੰਘ ਘੇਰੇ ਅੰਦਰ ਘਬਰਾਇ ਭਾਈ
ਸ਼ਾਹੀ ਫੌਜ ਨੇ ਲੋਹਗੜ੍ਹੀ ਘੇਰ ਰੱਖੀ ਹੈਨ ਹਾਕਮਾਂ ਸਿੰਘ ਸਤਾਇ ਭਾਈ
ਬਾਜ ਸਿੰਘ ਹੋਰੀ ਘੇਰੇ ਵਿਚ ਆਏ ਰਸਦਾਂ ਮੁਕੀਆਂ ਦੁਖ ਉਠਾਇ ਭਾਈ
ਦਾਨ ਸਿੰਘ ਨਗਾਹੀਆ ਸਿੰਘ ਹੋਰੀ ਧਰਮ, ਪਰਮ ਸਿੰਘ ਜੋਸ਼ ਵਧਾਇ ਭਾਈ
ਫਤੂ ਸਿੰਘ ਅਤੇ ਰਾਮ ਸਿੰਘ ਹੋਰਾਂ ਇਹਨਾਂ ਰਲਕੇ ਮਤੇ ਪਕਾਇ ਭਾਈ
ਚਲੋ ਵੀਰਾਂ ਦੇ ਤਈਂ ਛੁਡਾਈਏ ਜੀ ਸਿੰਘ ਚਾਰ ਹਜ਼ਾਰ ਕੁ ਧਾਇ ਭਾਈ
ਪਏ ਚੁਪ ਕੀਤੇ ਸ਼ਾਹੀ ਫੌਜ ਉਤੇ ਸ੍ਰੀ ਸਾਹਿਬ ਹੱਥੀਂ ਲਿਸ਼ਕਾਇ ਭਾਈ
ਚੌਹਾਂ ਪਾਸਿਆਂ ਤੋਂ ਇਕੋ ਵਾਰ ਟੁਟੇ ਸਤਿ ਸ੍ਰੀ ਅਕਾਲ ਗਜਾਇ ਭਾਈ
ਮੱਚੀ ਮਾਰ ਤਲਾਵਰਦੀ ਜਿਸਵੇਲੇ ਪਈ ਹਿਲਜੁਲੀ ਲਸਕਰੀਂ ਆਇ ਭਾਈ
ਮੀਂਹ ਅੱਗ ਦਾ ਕਿਲੇਂ ਤੋਂ ਵਰ੍ਹਨ ਲੱਗਾ ਸ਼ਾਹੀ ਫੌਜ ਦੇ ਪੈਰ ਹਲਾਇ ਭਾਈ

---

੧ ਅਜੇ ਘੇਰਾ ਵਿਚੇ ਹੀ ਸੀ ਕਿ ਦਿਲੀਉਂ ਹੁਕਮ ਆ ਗਿਆ ਮੁਹੰਮਦ ਅਮੀਨ ਖਾਂ ਵਾਪਸ ਆ ਜਾਵੇ। ਆਗਰੇ ਵੱਲ ਫਰੁਖਸੀਅਰ ਵਧ ਰਿਹਾ ਸੀ।

ਕਿਲੇ ਵਿਚਲੇ ਸਿੰਘਾਂ ਨੇ ਤਾੜ ਵੇਲਾ ਸਭ ਮਾਲ ਅਸਬਾਬ ਉਠਾਇ ਭਾਈ
ਨਿਕਲ ਗਏ ਓਹ ਘੇਰਿਓਂ ਬਾਹਰ ਸਾਰੇ ਸਚੇ ਪਾਤਸ਼ਾਹ ਕਰੀ ਸਹਾਇ ਭਾਈ
ਦਲ ਖ਼ਾਲਸੇ ਦਾ ਕੱਠਾ ਹੋਇ ਗਿਆ ਮੁੱਖ ਵਲ ਪੰਜਾਬ ਰਖਾਇ ਭਾਈ
ਲੜਦੇ ਭਿੜਦੇ ਚਲੇ ਕਰਤਾਰ ਸਿੰਘਾ ਔਖ ਸੌਖ ਸਭ ਰਹੇ ਨਿਭਾਇ ਭਾਈ

### ਦੇਸ਼ ਦੀ ਬਰਬਾਦੀ

ਅੱਗੇ ਸਿੰਘ, ਪਿਛੇ ਲੱਗੀ ਫੌਜ ਸ਼ਾਹੀ ਬੁਰੀ ਦੇਸ ਦੇ ਭਾਇ ਬਨਾਵੰਦੇ ਨੇ
ਸਤੇ ਸਿੰਘ ਜਦੋਂ ਕਿਤੇ ਅੜ ਜਾਂਦੇ ਚੰਡੀ ਰੋਹ ਦੇ ਵਿਚ ਖੜਕਾਵੰਦੇ ਨੇ
ਗਲ ਪੈ ਕੇ ਹਾਕਰ ਘੇਰਦੇ ਨਾ ਤੇਗ ਸਿੰਘਾਂ ਤੋਂ ਡਰ ਖਾਵੰਦੇ ਨੇ
ਦੇਂਦੇ ਬਹਿਣ ਭੀ ਕਿਤੇ ਨ ਖ਼ਾਲਸੇ ਨੂੰ ਪਏ ਦੇਸ ਬਰਬਾਦ ਕਰਾਵੰਦੇ ਨੇ
ਸਿੰਘ ਲੁੱਟਦੇ ਪੁੱਟਦੇ ਲੰਘ ਜਾਂਦੇ ਪਿਛੋਂ ਹਾਕਮ ਮਿੱਟੀ ਉਡਾਵੰਦੇ ਨੇ
ਮੱਚੀ ਖੇਡ ਆਰਾਮ ਹਰਾਮ ਹੋਇਆ ਕਈ ਪਿੰਡ ਬਰਬਾਦ ਹੋ ਜਾਵੰਦੇ ਨੇ
ਕੁਝ ਸਿੰਘ ਲੁਟਦੇ ਕੁਝ ਫੌਜ ਸ਼ਾਹੀ ਲੋਕ ਪਰਜਾ ਦੇ ਦੁਖ ਉਠਾਵੰਦੇ ਨੇ
ਇੰਤਜ਼ਾਮ ਖਰਾਬ ਕਰਤਾਰ ਸਿੰਘਾ ਹਾਕਮ ਵਾੜ ਹੋ ਖੇਤੀਆਂ ਖਾਵੰਦੇ ਨੇ

### ਬਾਗਾਂ ਵਾਲੇ (ਤੁਰੰਡੇ) ਦੇ ਪਾਸ ਲੜਾਈ

ਕਿਤੇ ਮਾਰਦੇ ਤੇ ਕਿਤੇ ਮਾਰ ਖਾਂਦੇ ਸਿੰਘ ਵਿਚ ਪੰਜਾਬ ਦੇ ਆਇ ਜਲਦੀ
ਮੂੰਹ ਰਖਿਆ ਰੋਪੜ ਵਲ ਸਿੱਧਾ ਸ਼ਾਹੀ ਫੌਜ ਭੀ ਕਦਮ ਉਠਾਇ ਜਲਦੀ
ਡੇਰੇ ਜਾ ਬਾਗਾਂ ਵਾਲੇ ਲਾਇ ਪਈ ਪੀ ਬੋਤਲਾਂ ਪੈਰ ਫੈਲਾਇ ਜਲਦੀ
ਰਾਤ ਸਿੰਘਾਂ ਨੇ ਮਤਾ ਪਕਾਇ ਲਿਆ ਪਏ ਫੌਜ ਤੇ ਹੱਲਾ ਬੁਲਜ ਜਲਦੀ
ਰਾਤ ਪਿਛਲੀ ਆਫ਼ਾਪਾ ਮਾਰਿਓ ਨੇ ਦਿਤੀ ਤੇਗ ਦੀ ਮਾਰ ਮਚਾਇ ਜਲਦੀ
ਜਿੰਨੇ ਚਿਰ ਨੂੰ ਵੈਰੀ ਸੰਭਾਲ ਕੀਤੀ ਦਿਤੇ ਖ਼ਾਲਸੇ ਨੇ ਸੱਥਰ ਲਾਹਿ ਜਲਦੀ
ਲੁੱਟ ਲਿਓ ਨੇ ਮਾਲ ਅਸਬਾਬ ਬਹੁਤਾ ਢਿੱਤਾ ਵਿਚ ਵਹੀਰ ਪੁਚਾਇ ਜਲਦੀ
ਜਾਲੀ ਦੀਨ ਦਿੱਲੀਵਾਲਾ ਮਾਰਲਿਆ ਬਾਜ ਸਿੰਘਨੇ ਤੇਗਚਲਾਇ ਜਲਦੀ
ਜਿੰਨੇ ਚਿਰ ਨੂੰ ਵੈਰੀ ਦਾ ਜ਼ੋਰ ਪਿਆ ਸਿੰਘ ਨਿਕਲ ਗਏ ਦਾ ਬਚਾਇ ਜਲਦੀ
ਪਾਰ ਲੰਘ ਸਤਲੁਜ ਕਰਤਾਰਸਿੰਘਾ ਖਿੰਡ ਪੁੰਡ ਗਏ ਜੱਥੇ ਬਨਾਇ ਜਲਦੀ

## ਸਿੰਘਾਂ ਦੇ ਪੈਰ ਉਖੜ ਜਾਣੇ

ਜ਼ੋਰ ਵੈਰੀਆਂ ਦਾ ਪਿਆ ਫੇਰ ਬਹੁਤਾ ਸਿੰਘ ਦੇਸ ਦੇ ਵਿਚੋਂ ਧਕਾ ਦਿਤੇ
ਕੱਠੇ ਹੋ ਤਿਰਾਵੜੀ ਵਾਲਿਆਂ ਨੇ ਜ਼ੋਰ ਫੇਰ ਸਰਹਿੰਦ ਤੇ ਪਾ ਦਿਤੇ
ਆਲੀ ਸਿੰਘ ਮਾਲੀ ਸਿੰਘ ਭੱਜ ਗਏ ਠਾਣੇ ਸਿੰਘਾਂ ਦੇ ਸਾਰੇ ਉਠਾ ਦਿਤੇ
ਲੋਹਗੜ੍ਹੀ ਭੀ ਪਿਛੇ ਖੁਹਾ ਆਏ ਜਿੱਤ ਤਲਕੇ ਸਿੰਘਾਂ ਹਰਾ ਦਿਤੇ
ਕੁਝ ਜਾ ਵੜੇ ਵਿਚ ਜੰਗਲਾਂ ਦੇ ਮੂੰਹ ਵੱਲ ਪਹਾੜਾਂ ਰਖਾ ਦਿਤੇ
ਕੁਝ ਅਗੇ ਪਿਛੇ ਹੋ ਕੇ ਫਿਰਨ ਲੱਗੇ ਡਾਵੇ ਕਜੀਏ ਰੱਬ ਨੇ ਪਾ ਦਿਤੇ
ਹੋਈਆਂ ਮੋਮਨਾਂ ਦੇ ਘਰੀਂ ਸ਼ਾਦੀਆਂ ਜੀ ਦੀਵੇ ਹਿੰਦੂਆਂ ਫੇਰ ਬੁਝਾ ਦਿਤੇ
ਲੱਗਾ ਫੇਰ ਉਹੋ ਜ਼ੁਲਮ ਹੋਣ ਧੱਕਾ ਮੁਸਲਾਨਾਂ ਨੇ ਹਿੰਦੂ ਰੁਆ ਦਿਤੇ
ਤੇਗ਼ ਜ਼ੁਲਮ ਦੀ ਚਮਕੀ ਮੁੜ ਆ ਕੇ ਗਊ ਗਰੀਬਾਂ ਦੇ ਖ਼ੂਨ ਚੁਆ ਦਿਤੇ
ਕਦੇ ਉਤਲੇ ਹੇਠ ਕਰਤਾਰ ਸਿੰਘਾ ਕਦੇ ਹੇਠਲੇ ਉਤੇ ਕਰਾ ਦਿਤੇ

### ਤਥਾ

ਕੁਝ ਸਿੰਘ ਸਰਦਾਰ ਮਝੈਲ ਬਾਂਕੇ ਬੈਠੇ ਕੰਢੀ ਪਹਾੜ ਦੀ ਆਨ ਭਾਈ
ਬਾਜ ਸਿੰਘ ਸੂਦਾਰ ਤੇ ਫਤੇ ਸਿੰਘ ਭੀ ਨਾਲ ਚੋਣਵੇਂ ਕੁਝਕੂ ਜਵਾਨ ਭਾਈ
ਸ਼ਾਹੀ ਫੌਜ ਪਿਛਾ ਕਰੀ ਚਲੀ ਗਈ ਲੜੇ ਅੜੇ ਨ ਸਿੰਘ ਸੁਜਾਨ ਭਾਈ
ਮਾਝਾ ਫਿਰ ਕੇ ਓਹਨਾ ਨੇ ਸਰ ਕੀਤਾ ਕੀਤੇ ਤੰਗ ਕਿਰਤੀ ਕਿਰਸਾਨ ਭਾਈ
ਲਿਆ ਖੋਹ ਗੁਰਦਾਸ ਪੁਰ ਸਿੰਘਾਂ ਪਾਸੋਂ ਜਾ ਮਲਿਆ ਕੋਟ ਪਠਾਨ ਭਾਈ
ਫੇਰ ਵਿਚ ਦਵਾਬੇ ਦੇ ਆਇ ਵੜੇ ਵਡੇ ਮਾਨ ਹੰਕਾਰ ਜਤਾਨ ਭਾਈ
ਹੋਇਆ ਟਾਕਰਾਪਾਸ ਹੁਸ਼ਿਆਰ ਪੁਰ ਦੇ ਬਾਜਸਿੰਘਾਂ ਹੋਰਾਂ ਨਾਲ ਜਾਨ ਭਾਈ
ਚੰਗੀ ਖਹਿ ਕੇ ਓਥੇ ਤਲਵਾਰ ਚੱਲੀ ਦੋਹਾਂ ਪਾਸਿਆਂ ਦੇ ਲਥੇ ਘਾਨ ਭਾਈ
ਸਿੰਘਾਂ ਮਾਰਢਾਹੀਓਥੇਫੌਜ ਬਹੁਤੀ ਹੋਇਆ ਵੈਰੀਦਾ ਬਹੁਤ ਨੁਕਸਾਨ ਭਾਈ
ਸਿੰਘ ਚੜ੍ਹੇ ਪਹਾੜ ਕਰਤਾਰ ਸਿੰਘਾ ਵੈਰੀ ਹੱਥ ਕੰਨਾਂ ਉਤੇ ਲਾਨ ਭਾਈ

### ਵਾਕ ਕਵੀ

ਜ਼ੋਰ ਪੈ ਗਿਆ ਆਣ ਕੇ ਵੈਰੀਆਂ ਦਾ ਸਿੰਘ ਜਿੱਤਿਆ ਮੁਲਕ ਖੁਹਾ ਬੈਠੇ
ਕਨੇ ਕਰਕੇ ਜਥੇ ਨ ਕਿਤੇ ਲੜੇ ਵਖੋ ਵੱਖ ਹੋ ਬਲ ਗਵਾ ਬੈਠੇ

ਵੈਰੀ ਦੇਸ ਤੇ ਪੰਥ ਸੀ ਬਹੁਤ ਥੋਹੜਾ ਸਿੰਘ ਬਹੁਤ ਨੇ ਖਿੰਡ ਖਿੰਡਾ ਬੈਠੇ
ਬੰਦੋਬਸਤ ਨ ਮੁਲਕ ਦਾ ਕਰ ਸੱਕਣ ਦੂਰ ਦੂਰ ਸਨ ਪੈਰ ਫੈਲਾ ਬੈਠੇ
ਜੇ ਕਰ ਕਠੇ ਹੁੰਦੇ ਮੁਲਕ ਖੁਸ ਜਾਂਦਾ ਜਦੋਂ ਖਿੰਡਦੇ ਵੈਰੀ ਦਬਾ ਬੈਠੇ
ਇੰਤਜ਼ਾਮ ਨ ਦੇਸ ਦਾ ਹੋ ਸਕਦਾ ਜਿਤਾਂ ਜਿਤ ਕਈ ਵਾਰ ਹਰਾ ਬੈਠੇ
ਹਿੰਦੂ ਪੰਥ ਦੀ ਕਦੀ ਨ ਮਦਦ ਕਰਦੇ ਸਿੰਘ ਕਲੇ ਸਨ ਪੈਰ ਫਸਾ ਬੈਠੇ
ਕਿੱਧਰ ਕਿੱਧਰ ਹੋਵਨ ਕਰਤਾਰ ਸਿੰਘਾ ਵੈਰੀ ਚਹੁੰ ਪਾਸੀਂ ਫਾਹੀਆਂ ਲਾ ਬੈਠੇ

ਹਿੰਦੂ

ਜਦੋਂ ਭੀੜ ਬਣਦੀ ਆਨ ਹਿੰਦੂਆਂ ਨੂੰ ਓਦੋਂ ਸਿੰਘਾਂ ਨੂੰ ਆ ਭੜਕਾਂਵਦੇ ਜੀ
ਤੁਸੀਂ ਖਾਲਸਾ ਜੀ ਰਾਖੇ ਦੇਸ ਹੋ ਅਸੀਂ ਗਊਆਂ ਸਮਾਨ ਸੁਨਾਂਵਦੇ ਜੀ
ਗਊ ਗ੍ਰੰਥ ਦੀ ਰਖਿਆ ਕਰਨ ਖਾਤਰ ਗੁਰਾਂ ਪੰਥ ਰਚਿਆ ਬਤਲਾਂਵਦੇ ਜੀ
ਕਰੋ ਰਖਿਆ ਅਸੀਂ ਅਨਾਥ ਭਾਰੇ ਡਾਢੇ ਵਾਸਤੇ ਆਣ ਕੇ ਪਾਂਵਦੇ ਜੀ
ਸਿੰਘ ਪਰਉਪਕਾਰ ਨੂੰ ਮੁਖ ਰੱਖ ਕੇ ਤੇਗ ਜ਼ਾਲਮਾਂ ਨਾਲ ਖੜਕਾਂਵਦੇ ਜੀ
ਕਈ ਸੈਂਕੜੇ ਹੋ ਸ਼ਹੀਦ ਜਾਂਦੇ ਦੁਖ ਸਿਰਾਂ ਤੇ ਬਹੁਤ ਉਠਾਂਵਦੇ ਜੀ
ਜਦੋਂ ਵਖਤ ਬਣਦਾ ਉਤੇ ਖਾਲਸੇ ਦੇ ਹਿੰਦੂ ਮੁੜ ਨ ਮੂੰਹ ਦਿਖਾਂਵਦੇ ਜੀ
ਲਾਂਭੇ ਬੈਠ ਤਮਾਸ਼ੇ ਨੂੰ ਵੇਖਦੇ ਸਨ ਕਦੇ ਕੋਈ ਨ ਮਦਦ ਪੁਚਾਂਵਦੇ ਜੀ
ਸਿੰਘ ਲੜਦੇ ਮਰਦੇ ਦਿਨ ਕੱਟਦੇ ਜੋ ਬਣੇ ਸੋ ਸਿਰ ਨਿਭਾਂਵਦੇ ਜੀ
ਚਾਰ ਦਿਨ ਨ ਸੁਖ ਕਰਤਾਰ ਸਿੰਘਾ ਵਿਚ ਦੁਖ ਦੇ ਸੁਖ ਮਨਾਂਵਦੇ ਜੀ

ਬੰਦੇ ਦੀ ਗਿਰਾਵਟ

ਪੂਰਾ ਬੰਦੇ ਨੇ [੧]ਸਾਲ ਗੁਜ਼ਾਰ ਦਿਤਾ ਵਿਚ ਮੰਡੀ ਦੇ ਭੋਗ ਕਮਾਨ ਅੰਦਰ
ਰੁਝਾ ਨਾਰੀਆਂ ਪਯਾਰੀਆਂ ਕਰਕੇ ਜੀ ਘਿਰ ਗਿਆ ਸੀ ਕਾਮ ਕਮਾਨ ਅੰਦਰ
ਫਰਜ਼ ਆਪਣੇ ਤਾਈਂ ਭੁਲਾ ਬੈਠਾ ਮਸਤ ਹੋ ਬੈਠਾ ਝੂਠੇ ਸ਼ਾਨ ਅੰਦਰ
ਸੁਤਾ ਘਰ ਜਰਨੈਲ ਜਾਂ ਨੀਂਦ ਗਾੜ੍ਹੀ ਫੌਜਾਂ ਢੋ ਕੇ ਸਖਤ ਮੈਦਾਨ ਅੰਦਰ
ਜ਼ਿਮੇਂਵਾਰੀਆਂ ਛਡਕੇ ਸਾਰੀਆਂ ਸੀ ਗਿਆ ਫਸ [੨]ਲੱਜ਼ਾਤ ਮਹਾਨ ਅੰਦਰ

---

੧ ਇਹਨਾਂ ਹੀ ਰਾਮ ਰੌਲਿਆਂ ਵਿਚ ਬੰਦੇ ਦੇ ਘਰ ਦੋ ਪੁਤਰ ਪੈਦਾ ਹੋ ਗਏ ਸਨ।
੨ ਦੁਨੀਆਂ ਦੇ ਮਜ਼ੇ।

ਸਤਿਗੁਰਾਂ ਜੋ ਸੌਂਪਿਆ ਕੰਮ ਹੈਸੀ ਭੁਲ, ਫਸਿਆ ਗ੍ਰਿਸਤ ਦੇ ਘਾਨ ਅੰਦਰ
ਏਸੇ ਲਈ ਸੀ ਗੁਰਾਂ ਤਕੀਦ ਕੀਤੀ ਵਿਆਹ ਕਰੀਂ ਨੇ ਵਿਸ਼ੇਦੀ ਆਨ ਅੰਦਰ
ਜੇ ਫਸ ਗ੍ਰਿਸਤ ਦੀ ਫਾਹੀ ਗਿਓਂ ਫੇਰ ਰਹੇਗਾ ਬਲ ਨ ਤਾਨ ਅੰਦਰ
ਬੰਦਾ ਭੁਲ ਗਿਆ ਹੁਕਮ ਗੁਰੂ ਜੀ ਦਾ ਲੱਤ ਧਰ ਬੈਠਾ ਮੋਹ ਮਾਨ ਅੰਦਰ
ਪਤਾ ਰਿਹਾ ਨ ਕੁਝ ਕਰਤਾਰ ਸਿੰਘਾ ਕੀਹ ਹੋ ਰਿਹਾ ਹੈ ਜਹਾਨ ਅੰਦਰ

ਵਾਕ ਕਵੀ

ਓਧਰ ਪੰਥ ਫਸਿਆ ਵਿਚ ਔਕੜਾਂ ਦੇ ਬੰਦਾ ਘਰ ਬੈਠਾ ਮੌਜਾਂ ਮਾਨ ਰਿਹਾ
ਪੰਥ ਘਰ ਤੇ ਘਾਟ ਗਵਾਇ ਬੈਠਾ ਪਾ ਵੈਰੀਆਂ ਨਾਲ ਮੈਦਾਨ ਰਿਹਾ
ਓਧਰ ਰੰਨਾਂ ਦੀ ਪਈ ਜਰਨੈਲ ਤਾਈਂ ਏਧਰ ਮਜ਼ਬੀ ਮੱਚ ਘਮਸਾਨ ਰਿਹਾ
ਫੌਜਾਂ ਫਸੀਆਂ ਹੋਣ ਤਬਾਹ ਪਈਆਂ ਜਰਨੈਲ ਜਾ ਲੰਮੀਆਂ ਤਾਨ ਰਿਹਾ
ਸਿੰਘ ਡਾਹ ਮੁਕਾਬਲੇ ਵੈਰੀਆਂ ਦੇ ਆਪ ਸ਼ੀਸ਼ ਮਹਿਲੀਂ ਘਟੇ ਛਾਨ ਰਿਹਾ
ਏਧਰ ਮੁਸਲਮਾਨਾਂ ਪਾਇਆ ਜ਼ੋਰ ਬਹੁਤਾ ਹੋ ਪੰਥ ਦਾ ਬੜਾ ਨੁਕਸਾਨ ਰਿਹਾ
ਸਿੰਘ ਹੋਏ ਖੇਰੂੰ ਖੇਰੂੰ ਪਏ ਫਿਰਦੇ ਵੈਰੀ ਬਣ ਸਾਰਾ ਹਿੰਦੁਸਤਾਨ ਰਿਹਾ
ਸਾਲ ਗੁਜ਼ਰ ਗਿਆ ਕਰਤਾਰ ਸਿੰਘਾ ਪੰਥ ਪਾਸ ਨ ਕੋਈ ਸਾਮਾਨ ਰਿਹਾ

ਬੰਦੇ ਬਹਾਦਰ ਨੇ ਫਿਰ ਮੈਦਾਨ ਵਿਚ ਆਉਣਾ

ਸ਼ਾਹੀ ਫੌਜ ਪਾਸੋਂ ਡਾਢੇ ਤੰਗ ਆ ਕੇ ਜਥੇਦਾਰ ਮੰਡੀ ਕੁਝ ਜਾਵੰਦੇ ਨੇ
[2]ਸਿਰ ਪੰਥ ਦੇ ਸਮਾਂ ਜੋ ਬੀਤ ਰਿਹਾ ਸਾਰਾ ਫੋਲ ਕੇ ਹਾਲ ਸੁਨਾਵੰਦੇ ਨੇ
ਕਹਿੰਦੇ ਤੂੰ ਏਥੇ ਆਣ ਬੈਠ ਰਿਹੋਂ ਮੁਸਲਮਾਨ ਪਏ ਸ਼ੋਰ ਮਚਾਵੰਦੇ ਨੇ
ਸਿੰਘ ਤੇਰੀ ਉਮੈਦ ਦੇ ਵਿਚ ਬੈਠੇ ਤਰਾਂ ਤਰਾਂ ਦੇ ਦੁਖ ਉਠਾਵੰਦੇ ਨੇ
ਪੰਥ ਤੈਨੂੰ ਉਡੀਕਦਾ ਥੱਕ ਗਿਆ ਤੈਨੂੰ ਵਿਸ਼ੇ ਵਿਕਾਰ ਕਿਉਂ ਭਾਵੰਦੇ ਨੇ
ਉਠ ਚੱਲ ਸੰਭਾਲ ਕਰ ਪੰਥ ਦੀ ਤੂੰ ਤਾਹਨੇ ਮਿਹਣੇ ਭੀ ਕਈ ਸੁਨਾਵੰਦੇ ਨੇ
ਮਾਹ ਜੇਠ ਵਿਸਾਖ ਦਾ ਸੰਨ ਹੈਸੀ ਲੈਕੇ ਨਾਲ ਬੰਦੇ ਤਾਈਂ ਆਵੰਦੇ ਨੇ
ਕੱਠੇ ਸਿੰਘ ਦੁਆਬੇ ਦੇ ਵਿਚ ਹੋਏ ਭੁਲੇ ਦੁਖ ਤੇ ਖੁਸ਼ੀ ਮਨਾਵੰਦੇ ਨੇ
ਛਾਈਆਂ ਚੇਹਰਿਆਂ ਤੇ ਆਨ ਲਾਲੀਆ ਜੀਤੇ ਉਦਾਸੀਆ ਤਾਈਂ ਉਡਾਵੰਦੇ ਨੇ

ਹੌਲੀ ਹੌਲੀ ਜਥੇ ਕਠੇ ਹੋਣ ਲਗੇ ਜਮ੍ਹਾਂ ਜੰਗੀ ਸਮਾਨ ਕਰਾਵੰਦੇ ਨੇ
ਖ਼ਬਰਾਂ ਧੁੰਮ ਗਈਆਂ ਫੇਰ ਦੇਸ ਅੰਦਰ ਮੁਸਲਮਾਨ ਅਮੀਰ ਘਬਰਾਵੰਦੇ ਨੇ
ਸੋਗ ਓਸੇ ਤਰਾਂ ਮੁੜ ਆਨ ਪਏ ਡਰਦੇ ਜ਼ਾਲਮ ਪਏ ਦੁੰਬ ਦਬਾਵੰਦੇ ਨੇ
ਦੀਵੇ ਘਿਓ ਦੇ ਹਿੰਦੂਆਂ ਘਰੀਂ ਬਲੇ ਮੁਸਲਮਾਨ ਚਰਾਗ ਬੁਝਾਵੰਦੇ ਨੇ
ਪਈਆਂ ਭਾਜੜਾਂ ਖਾਨਾਂ ਅਮੀਰਾਂ ਤਾਈਂ ਰੁਖ ਦਿਲੀ ਦਾ ਫੇਰ ਰਖਾਵੰਦੇ ਨੇ
ਨਾਮ ਬੰਦੇ ਦਾ ਸੁਣਿਆਂ ਜਿੰਦ ਗਈ ਸਭ ਐਸ਼ ਆਰਾਮ ਭੁਲਾਵੰਦੇ ਨੇ
ਸੂਬੇ ਖਾਨ ਅਮੀਰ ਕਰਤਾਰ ਸਿੰਘਾ ਰਾਤ ਡਰਦੇ ਅੱਖ ਨਾ ਲਾਵੰਦੇ ਨੇ

ਫ਼ਰੁੱਖਸੀਅਰ ਬਾਦਸ਼ਾਹ

ਏਸੇ ਸਾਲ ਹੀ ਮੌਤ ਨੇ ਮਾਰ ਲਿਆ [1]ਜਹਾਂਦਰ ਉਠ ਅਗ੍ਹਾਂ ਸਿਧਾਰਿਆ ਜੀ
ਪਿਛੋਂ [2]ਫਰੁੱਖਸੀਅਰ ਨੇ ਤਖ਼ਤ ਦਿਲੀ ਖਚਰ ਪੁਣੇ ਦੇ ਨਾਲ ਸੰਭਾਰਿਆ ਜੀ
ਇਹ ਬੜਾ ਜਿੱਦੀ ਕੌੜਾ ਬਾਦਸ਼ਾਹ ਸੀ ਮਨ ਏਸ ਦਾ ਬੜਾ ਹੰਕਾਰਿਆ ਜੀ
ਇਹਨੂੰ ਮਜ਼ਬੀ ਜ਼ਿੱਦਸੀ ਬੜੀ ਭਾਰੀ ਮਸਲ [3]ਕਾਜ਼ੀਆਂ ਦੇਹੱਥ ਪਸਾਰਿਆ ਜੀ
ਇਹ ਸਿੰਘਾਂ ਦੀ ਜਾਨ ਦਾ ਹੋਇਆ ਵੈਰੀ ਉੱਤੇ ਜੁਜ਼ਮ ਦੇਹੱਥ ਪਸਾਰਿਆ ਜੀ
ਕੀਤੇ ਏਸਨੇ ਜ਼ੁਲਮ ਕਰਤਾਰ ਸਿੰਘਾ ਅੰਤ ਮੌਤ ਅਗੇ ਇਹ ਭੀ ਹਾਰਿਆ ਜੀ

ਬੰਦੇ ਬਹਾਦਰ ਦਾ ਦੁਆਬੇ ਵਿਚ ਦੌਰਾ

ਸਿੰਘ ਆਣ ਦੁਆਬੇ ਦੇ ਵਿਚ ਬੈਠੇ ਘਰੀਂ ਜ਼ਾਲਮਾਂ ਲੁਟ ਮਚਾਇ ਦਿਤੀ
ਇਕ ਸਾਲ ਦੀ ਸ਼ੇਖੀ ਸੋ ਚੜ੍ਹੀ ਹੈਸੀ ਵਿਚ ਦਿਨਾਂਦੇ ਸਾਰੀ ਹੀ ਲਾਹਿ ਦਿਤੀ
ਹੁਸ਼ਿਆਰਪੁਰਬੰਗੇ ਨਵਾਸ਼ਹਿਰਤਲਵਨ ਸ਼ਾਹਕੋਟਗਰਦੀਡਾਢੀ ਪਾਇਦਿਤੀ
ਨੂਰ ਮਹਿਲ, ਤਲਵੰਡੀ ਤੇ ਫਗਵਾੜੇ ਰਾਹੋਂ ਗਿਰਦੇ ਧੂੜ ਧੁਮਾਇ ਦਿਤੀ
ਭੋਗਪੁਰ ਟਾਂਡਾ ਉਰਮਰ ਲੁਟਿਆ ਜਾ ਚੜ੍ਹ ਹਾਦੀਆਬਾਦ ਹਿਲਾਇ ਦਿਤੀ
ਸਤਲੁੱਜ ਬਿਆਸ ਦੇ ਵਿਚ ਫਿਰਕੇ ਤੋਬਾ ਜ਼ਾਲਮਾਂ ਪਾਸੋਂ ਕਰਾਇ ਦਿਤੀ

---

੧. ੯ ਜਨਵਰੀ ੧੭੧੩ ਮੁਤਾਬਕ ੧੭੭੦ ਬਿਕ੍ਰਮੀਨੂੰ ਫਰੁਖ਼ਸੀਅਰ ਨੇ ਜਹਾਂਦਾਰ ਨੂੰ ਕਤਲ ਕਰਵਾ ਦਿਤਾ ਸੀ।

੨ ਫਰੁਖਸੀਅਰ ਸੰਨ ੧੭੧੩ ਈਸਵੀ ਵਿਚ ਤਖਤ ਤੇ ਬੈਠਾ।

੩ ਇਹ ਬਾਦਸ਼ਾਹ ਸੱਯਦਾਂ ਦੇ ਹੱਥ ਬੜਾ ਚੜ੍ਹ ਗਿਆ ਸੀ।

ਕਿਤੇ ਕਿਤੇ ਝੜਫ਼ਾਂ ਆਣ ਕਰਨ ਹਾਕਮਸਿੰਘਾਂ ਮਾਰਕੇ ਮਿੱਟੀ ਉਡਾਇ ਦਿਤੀ
ਹੋਇਆ ਦੇਸ ਬਰਬਾਦ ਕਰਤਾਰ ਸਿੰਘਾ ਏਸ ਖਹਿਬੜ ਖਲਕ ਰਵਾਇ ਦਿਤੀ

ਬੰਦੇ ਬਹਾਦਰ ਨੇ ਮਾਝੇ ਦਾ ਦੌਰਾ ਕਰਨਾ

ਸਰ ਕਰ ਦੁਾਬੇ ਦਾ ਦੇਸ ਸਾਰਾ ਬੰਦੇ ਵਲ ਮਾਝੇ ਵਾਗਾਂ ਚਾਈਆਂ ਜੀ
ਮਾਝੇ ਵਿਚ ਕਸੂਰੀਏ ਖਾਨ ਹੈਸਨ ਖਪ ਗਏ ਓਹ ਕਰ ਲੜਾਈਆਂ ਜੀ
ਹੋਰ ਕਿਸੇ ਨੇ ਅੱਗੋ ਨ ਅੱਖ ਚੁਕੀ ਲਈਆਂ ਸਾਰੀਆਂ ਕਰ ਉਘਰਾਈਆਂ ਜੀ
ਹੈਬਤ ਖਾਨ ਪਟੀ ਵਾਲਾਆਣ ਅੜਿਆ ਬੇਵਕੂਫੀਆਂ ਓਸ ਵਿਖਾਈਆਂ ਜੀ
ਸਿੰਘ ਧੂਹ ਭਗੌਤੀਆਂ ਜਦੋਂ ਪਏ ਭੱਜ ਗਿਆ ਓਹ ਦੇਇ ਦੋਹਾਈਆਂ ਜੀ
ਲੁਟ ਲਈ ਪੱਟੀ ਸਿੰਘਾਂ ਕਰ ਹੱਲਾ ਸਭੇ ਮਾਰ ਖੁਮਾਰੀਆਂ ਲਾਹੀਆਂ ਜੀ
ਅੰਤ ਖਾਨ ਹੋਰ ਪੈਰੀਂ ਆਣ ਡਿੱਗੇ ਅਗੇ ਨਜ਼ਰਾਂ ਆਣ ਟਿਕਾਈਆਂ ਜੀ
ਚੱਲ ਪੱਟੀਓਂ ਪੰਥ ਕਰਤਾਰ ਸਿੰਘਾ ਅੰਮ੍ਰਿਤਸਰ ਆ ਫਤ੍ਹੇ ਗਜਾਈਆਂ ਜੀ

ਰਿਆੜਕੀ ਦਾ ਦੌਰਾ

ਤਰਨਤਾਰਨ ਆ ਪੱਟੀਓਂ ਰਿਹਾਬੰਦਾ ਅੰਮ੍ਰਿਤਸਰ ਆਸਿੰਘ ਦੀਦਾਰ ਕਰਦੇ
ਮੁੜ ਹੋ ਕੱਠਾ ਪੰਥ ਚੜ੍ਹ ਪਿਆ ਸਿੱਧੀ ਵਲ ਵਟਾਲੇ ਮੁਹਾਰ ਕਰਦੇ
ਗੁਰਦਾਸਪੁਰ ਤੇ ਕੋਟ ਪਠਾਨ ਤਾਈਂ ਫਤੇ ਝੱਬਦੇ ਨਾਲ ਤਲਵਾਰ ਕਰਦੇ
ਰਾਵੀ ਪਾਰ ਉਰਾਰ ਜਾ ਪੰਥ ਫਿਰਿਆ ਫੜ ਜ਼ਾਲਮਾਂ ਦੇ ਤਾਈਂ ਮਾਰ ਕਰਦੇ
ਕੰਢੀ ਬੇਟ ਰਿਆੜੀ ਦੜਪ ਮੱਲੀ ਸਿੰਘ ਧਰਮ ਦਾ ਫੇਰ ਚਮਕਾਰ ਕਰਦੇ
ਹੋਇਆ ਜ਼ੁਲਮਦਾ ਨਾਸ ਕ੍ਰਤਾਰਸਿੰਘਾ ਪਰਜਾਖੁਸ਼ੀ, ਜ਼ਾਲਮਹਾਹਾਕਾਰਕਰਦੇ

ਸਿੰਘਾ ਨੇ ਸਰਹਿੰਦ ਨੂੰ ਫ਼ਤੇ ਕਰਨ ਦਾ ਮਤਾ ਸੋਧਣਾਂ

ਸਿੰਘਾਂ ਬੈਠ ਗੁਰਦਾਸਪੁਰ ਮਤਾ ਕੀਤਾ ਮੁਲਕ ਜਿੱਤਿਆ ਫੇਰ ਸੰਭਾਰੀਏ ਜੀ
ਮੁਸਲਮਾਨ ਬੈਠੇ ਥਾਂ ਮੱਲ ਜਿਹੜੇ ਮਾਰ ਤੇਗ ਦੇ ਜ਼ੋਰ ਨਿਕਾਰੀਏ ਜੀ
ਮਾਝਾ, ਦੁਾਬਾ ਰਿਆੜਕੀ ਸਰ ਹੋਈ ਫੌਜ ਪਾਰ ਸਤਲੁਜੋਂ ਉਤਾਰੀਏ ਜੀ
ਗੁਰੂ ਮਾਰੀ ਸਰਹਿੰਦ ਤੇ ਕਰੋ ਧਾਵਾ ਹੈ ਵਸਦੀ ਓਹਨੂੰ ਉਜਾੜੀਏ ਜੀ
ਪਿਆ ਜਮਨਾ ਤਕ ਹੈ ਮੁਲਕ ਸਾਰਾ ਠਾਣੇ ਖ਼ਾਲਸੇ ਦੇ ਫੇਰ ਡਾਰੀਏ ਜੀ

ਗੁਰਮਤਾ ਇਹ ਕਰ ਕਰਤਾਰ ਸਿੰਘਾ ਚੜ੍ਹੀ ਖ਼ਾਲਸੇ ਦੀ ਫੌਜ ਭਾਰੀਏ ਜੀ

ਬੰਦੇ ਬਹਾਦਰ ਨੇ ੧੭੭੦ ਚੇਤਰ ਵਿਚ ਸਰਹਿੰਦ ਤੇ ਫੇਰ ਚੜ੍ਹਾਈ ਕਰਨੀ

ਦਸ ਬਾਰਾਂ ਹਜ਼ਾਰ ਦਾ ਕੱਠ ਹੈਸੀ ਖੜੇ ਹੋ ਅਰਦਾਸ ਸੁਧਾਵੰਦੇ ਨੇ
ਫਤ੍ਹੇ ਬੋਲ ਕੇ ਖਾਲਸਾ ਚੜ੍ਹ ਪਿਆ ਧੌਂਸੇ ਜ਼ੋਰ ਦੇ ਨਾਲ ਵਜਾਵੰਦੇ ਨੇ
ਤੋਪਾਂ ਛੋਟੀਆਂ ਰਹਿਲਕੇ ਨਾਲ ਲਏ ਤੇ ਜੰਬੂਰਿਆਂ ਸਾਜ ਸਜਾਵੰਦੇ ਨੇ
ਟੱਪ ਗਏ ਬਿਆਸ, ਸਤਲੁਜ ਲੰਘ ਮਾਰੋ ਮਾਰ ਕਰਦੇ ਸਿੰਘ ਧਾਵੰਦੇ ਨੇ
ਰਾਹ ਵਿਚ ਨਾ ਕਿਸੇ ਨੇ ਰੋਕ ਪਾਈ ਨੇੜ ਢੁਕ ਸਰਹਿੰਦ ਦੇ ਜਾਵੰਦੇ ਨੇ
ਸੂਬੇ ਖਾਨ ਅਮੀਰ ਕਰਤਾਰ ਸਿੰਘਾ ਸਾਰੇ ਭੈ ਬੰਦੇ ਪਾਸੋਂ ਖਾਵੰਦੇ ਨੇ

੧. ਸਰਦਾਰ ਹਮੀਦ ਖਾਂ ਨੇ ਸਿੰਘਾਂ ਦਾ ਮੁਕਾਬਲਾ ਕਰਨਾ

ਸੂਬਾ ਤਦੋਂ ਸਰਹਿੰਦ ਹਮੀਦ ਖਾਂ ਸੀ ਫੌਜਾਂ ਲੈ ਉਹ ਵਿਚ ਮੈਦਾਨ ਆਇਆ
ਕੀਤਾ ਓਸ ਨੇ ਭੀ ਕੱਠ ਬੜਾ ਭਾਰਾ ਲੈ ਵੀਹ ਹਜ਼ਾਰ ਜਵਾਨ ਆਇਆ
ਬਾਹਰ ਨਿਕਲ ਸਰਹਿੰਦ ਤੋਂਰੋਕ ਅੱਗਾਨਾਲਖ਼ਾਲਸੇਜ਼ੋਰ ਅਜ਼ਮਾਨ ਆਇਆ
ਤੋਪਾਂ ਬੀੜੀਆਂ ਓਸ ਨੇ ਕਈ ਥਾਈਂ ਵੱਡੇ ਹੌਂਸਲੇ ਨੂੰ ਰੱਖ ਖ਼ਾਨ ਆਇਆ
ਮਾਰੋ ਮਾਰ ਕਰਦੇ ਸਿੰਘ ਜਾ ਢੁੱਕੇ ਤੋਪਾਂ ਚੱਲੀਆਂ ਬੜਾ ਤੂਫਾਨ ਆਇਆ
ਚੇਤਰ ਵਿਚ ਮੁਕਾਬਲਾ ਪਿਆ ਭਾਰਾ ਮੱਚੀ ਮਾਰ ਤੂਫ਼ਾਨ ਜਹਾਨ ਆਇਆ
ਏਧਰ ਸਿੰਘ ਸੂਰੇ ਮੁਸਲਮਾਨ ਓਧਰ ਸਮਾਂਜ਼ੋਰ ਅਜ਼ਮਾਨ ਦਾਜਾਨ ਆਇਆ
ਮੀਂਹ ਅੱਗਦਾ ਵਰ੍ਹੇਕਰਤਾਰਸਿੰਘਾਭੁੱਜਣ ਸੂਰਮੇ ਕਹਿਰ ਘਮਸਾਨ ਆਇਆ

ਭਾਰੀ ਜੰਗ

ਸਿੰਘ ਚੜ੍ਹ ਹੱਲੇ ਉਤੇ ਕਰਨ ਹੱਲੇ ਤੋਪਾ ਮਾਰ ਰੋਕਣ ਮੁਸਲਮਾਨ ਅੱਗੋਂ
ਬੰਦਾ ਖਾ ਗੁੱਸਾ ਹੱਲੇ ਫੇਰ ਕਰਦਾ ਮੀਂਹ ਅੱਗ ਦਾ ਵੈਰੀ ਬਰਸਾਨ ਅੱਗੋਂ
ਹੇਰ ਫੇਰ ਸਰਦਾਰਾਂ ਨੇ ਕਈ ਕੀਤੇ ਵੈਰੀ ਮਾਰਕੇ ਪਿਛਾਂ ਹਟਾਨ ਅੱਗੋਂ
ਅੱਗੇ ਤੋਪਾਂ ਦੇ ਜਾਂਵਦੀ ਪੇਸ਼ ਕੁਝ ਨਾ ਹੱਲੇ ਸਿੰਘਾਂ ਦੇ ਰੋਕ ਰਖਾਨ ਅੱਗੋਂ

---

੧ ਰਹਿੰਦਾ ਅਸਲ ਵਿਚ ਸੂਬਾ ਨਹੀਂ ਸੀ ਦਿੱਲੀ ਸੀ,ਜਿਸਦੀ ਤਾਬੇ ੨੮ ਪਰਗਣੇ ਸਨ ।

ਸਿੰਘ ਖਾਨ ਕਚੀਚੀਆਂ ਘੜੀ ਮੁੜੀ ਓਹ ਖੂਬ ਜਵਾਬ ਸੁਨਾਨ ਅੱਗੋਂ
ਸਤਿ ਸ੍ਰੀ ਅਕਾਲ ਗਜਾਉਣ ਉਚੀ ਐਲੀ ਅਕਬਰ ਨਾਹਰੇ ਉਠਾਨ ਅੱਗੋਂ
ਦੋ ਪਹਿਰ ਦੁਪਾਸਿਓਂ ਅੱਗ ਬਰਸੀ ਗੋਲੇ ਇਕ ਦੇ ਦਸ ਪੁਚਾਨ ਅੱਗੋਂ
ਗਈ ਪੇਸ਼ ਨ ਕੁਝ ਕਰਤਾਰ ਸਿੰਘਾ ਵੈਰੀ ਦੂਣੇ ਹੋ ਜੋਰ ਦਿਖਾਨ ਅੱਗੋਂ

ਸਿੰਘਾਂ ਨੇ ਤੇਗਦਾ ਹੱਲਾ ਕਰਨਾ

ਦਿਨ ਢਲਦਿਆਂ ਬੰਦੇ ਨੇ ਖਾ ਗੁਸਾ ਫੌਜ ਖਾਲਸੇ ਦੇ ਹਿਸੇ ਚਾਰ ਕੀਤੇ
ਪੈਦਲ ਫੌਜ ਨੂੰ ਰਖਿਆ ਸਾਹਮਣੇ ਜੀ ਦੂਹ ਹਿੱਸਿਆਂ ਵਿਚ ਅਸਵਾਰ ਕੀਤੇ
ਚੱਕਰ ਦੂਰ ਦਾ ਦੇਇਕੇ ਜਾ ਪਿਛੇ ਹੱਲੇ ਵੈਰੀਆਂ ਤੇ ਇਕੋ ਵਾਰ ਕੀਤੇ
ਦਿੱਤੀ ਮਾਰ ਮਚਾ ਦੁਪਸਿਆਂ ਥੀਂ ਤੇਗਾਂ ਮਾਰ ਕੇ ਵੈਰੀ ਸਥਾਰ ਕੀਤੇ
ਚੰਡੀ ਖੜਕ ਪਈ ਦੋਹਾਂ ਦਲਾਂ ਅੰਦਰ ਤੋਪਖਾਨਿਆਂ ਨੇ ਬੰਦ ਵਾਰ ਕੀਤੇ
ਜੁਟ ਪਏ ਯੋਧੇ ਹਥੋ ਹਥੀ ਹੋਏ ਗੁਮਰ ਲਾਹ ਚੰਗੇ ਹਥਯਾਰ ਕੀਤੇ
ਸੈ ਮਾਵਾਂ ਦੇ ਪੁੱਤ ਸਥਾਰ ਲਥੇ ਸੈ ਤੜਫਦੇ ਸੈ ਬੇ-ਕਾਰ ਕੀਤੇ
ਚੜ ਮੁਰਦਿਆਂ ਦੇ ਉਤੇ ਗਏ ਮੁਰਦੇ ਪਾਰ ਮੌਤ ਨੇ ਸੈਂਕੜੇ ਮਾਰ ਕੀਤੇ
ਭਾਵੇਂ ਮੁਸਲਮਾਨਾਂ ਲਾਇਆ ਜੋਰਬਹੁਤਾ ਤੇਗਾਂਮਾਰਕੇ ਸਿੰਘਾਂ ਲਾਚਾਰ ਕੀਤੇ
ਥੋੜਾ ਦਿਨ ਰਹਿ ਗਿਆ ਕਰਤਾਰ ਸਿੰਘਾ ਦਿਲ ਵੈਰੀਆਂ ਦੇ ਬੇਕਰਾਰ ਕੀਤੇ

ਹਮੀਦ ਖਾਂ ਦਾ ਮਰਨਾ ਤੇ ਸਿੰਘਾਂ ਦੀ ਫਤੇ

ਸੂਬਾ ਫੌਜ ਨੂੰ ਰਿਹਾ ਲੜਾ ਹੈਸੀ ਉਤੋਂ ਦਿਨ ਥੋੜਾ ਰਹਿ ਗਿਆ ਸੀ ਜੀ
ਕੇਹਰ ਸਿੰਘ ਬਹਾਦਰ ਸੂਰਮਾਂ ਸੀ ਸੂਬਾ ਨਜ਼ਰ ਉਹਦੀ ਪੈ ਗਿਆ ਸੀ ਜੀ
ਓਹ ਘੋੜਾ ਕੁਦਾਕੇ ਨੇੜ ਢੁੱਕਾ ਵਾਹੀ ਤੇਗ [1]ਸਿਰ ਲਹਿ ਗਿਆ ਸੀ ਜੀ
ਸਿਰ ਤੇਗ ਤੇ ਟੰਗ ਕੇ ਲੈ ਆਇਆ ਸੂਬਾ ਮਾਰਿਆ ਉਚੀ ਕਹਿ ਰਿਹਾ ਸੀ ਜੀ
ਲੱਬਾ ਵੇਖਕੇ ਸਿਰ ਹਮੀਦ ਖਾਂ ਦਾ ਦਿਲ ਮੋਮਨਾਂ ਦਾ ਢਹਿ ਗਿਆ ਸੀ ਜੀ
ਭਾਂਜ ਖਾ ਨਠੇ ਕਰਤਾਰ ਸਿੰਘਾ ਖੂਨ ਬੰਨ੍ਹ ਧਾਰਾਂ ਵਹਿ ਗਿਆ ਸੀ ਜੀ

---

੧ ਕਿਤੇ ਇਹ ਭੀ ਲਿਖਿਆ ਹੈ ਸੂਬੇ ਦਾ ਸ਼ਾਮ ਦੀ ਨਮਾਜ ਪੜ੍ਹਨ ਲਗੇ ਸਜਦੇ ਗਏ ਦਾ ਸਿਰ ਕੇਹਰ ਸਿੰਘ ਨੇ ਜਾ ਕੱਟਿਆ ਸੀ।

ਤਥਾ

ਮੁਸਲਮਾਨ ਮੈਦਾਨ ਨੂੰ ਛੱਡ ਗਏ ਫਤੇ ਖਾਲਸੇ ਨੇ ਇਹ ਭੀ ਪਾਈ ਵੱਡੀ
ਦੋਹਾਂ ਦਲਾਂ ਦਾ ਹੋਇਆ ਨੁਕਸਾਨ ਭਾਰਾ ਹੈਸੀ ਮੌਤ ਨੇ ਹੋਲੀ ਮਚਾਈ ਵੱਡੀ
ਲਿਆ ਖਾਲਸੇ ਸਾਂਭ ਸਾਮਾਨ ਸਾਰਾ ਫਤੇ ਪਾ ਕੇ ਖੁਸ਼ੀ ਮਨਾਈ ਵੱਡੀ
ਹੱਲਾ ਕਰ ਸਰਹਿੰਦ ਨੂੰ ਲੁਟ ਲਿਆ ਸ਼ਾਹੀ ਖਾਕ ਦੇ ਵਿਚ ਮਿਲਾਈ ਵੱਡੀ
ਢਾਹ ਖ਼ਾਨਾਂ ਘਰ ਬਰਬਾਦ ਕੀਤੇ ਕੀਤੀ ਸ਼ਹਿਰ ਦੀ ਮਾਰ ਤਬਾਹੀ ਵੱਡੀ
ਅੱਗ ਦਿਲ ਦੀ ਕੁਝ ਕਰਤਾਰ ਸਿੰਘਾ ਫਤ੍ਹੇ ਕਰ ਸਰਹਿੰਦ ਬੁਝਾਈ ਵੱਡੀ

ਸਿੰਘਾਂ ਨੇ ਫੇਰ ਦੇਸ਼ ਤੇ ਕਬਜ਼ਾ ਕਰਨਾ

ਤੀਜੀ ਵਾਰ ਸਰਹਿੰਦ ਨੂੰ ਫਤੇ ਕੀਤਾ ਸੂਬੇ ਖ਼ਾਨ ਹਮੀਦ ਨੂੰ ਮਾਰ ਕਰਕੇ
ਸਤਾਰਾਂ ਸੌ ਦਾ ਸੱਤ੍ਰਵਾਂ ਬੀਤ ਗਿਆ ਤੇਜ਼ ਫੇਰ ਸਿੰਘਾਂ ਤਲਵਾਰ ਕਰਕੇ
ਲੋਹਗੜ੍ਹੀ ਤੇ ਕਬਜ਼ਾ ਜਾਇ ਕੀਤਾ ਸਭ ਸਾਜ਼ ਸਾਮਾਨ ਸੰਭਾਰ ਕਰਕੇ
ਕਾਨੂਗੋਭਗੂੰਤਰਾਇ ਕਿਲ੍ਹਾ ਜਿਹੜਾ ਉਹ ਭੀ ਸਾਂਭਿਆਂ ਵੈਰੀ ਨਿਕਾਰ ਕਰਕੇ
ਜਮਨਾ ਤੀਕ ਘੋੜਾ ਸਾਰੇ ਫ਼ਿਰ ਗਿਆ ਦੂਰ ਹਾਕਮਾਂ ਦਾ ਹੰਕਾਰ ਕਰਕੇ
ਹੋਇਆ ਰਾਜ ਪੰਜਾਬ ਤੇ ਖਾਲਸੇ ਦਾ ਬੈਠ ਗਏ ਹਾਕਮ ਸਾਰੇ ਹਾਰ ਕਰਕੇ
ਠਾਣੇ ਫੇਰ ਸਿੰਘਾਂ ਸਾਰੇ ਸਾਭ ਲਏ ਥਾਂ ਥਾਂ ਤੇ ਫ਼ੌਜ ਉਤਾਰ ਕਰਕੇ
ਬੰਦਾ ਮੰਡੀ ਜਾ ਰਿਹਾ ਕਰਤਾਰ ਸਿੰਘਾ ਕੰਮ ਵਿਗੜੇ ਸਾਰੇ ਸਵਾਰ ਕਰਕੇ

ਮੁਲਕ ਦਾ ਹਾਲ

ਸਿੰਘਾਂ ਸਾਂਭ ਪੰਜਾਬ ਦਾ ਮੁਲਕ ਲਿਆ ਸੂਬੇ ਖ਼ਾਨ ਸਭ ਹੌਸਲੇ ਢਾ ਬੈਠੇ
ਸਿੰਘ ਗੰਗਾ ਤੋਂ ਲੈ ਝਨਾਬ ਤੋੜੀ ਨਾਲ ਜ਼ੋਰ ਦੇ ਮੁਲਕ ਦਬਾ ਬੈਠੇ
ਸਭ ਖ਼ਾਨ ਅਮੀਰ ਹੋ ਚੁੱਪ ਗਏ ਆਪੋ ਆਪਣੇ ਸਿਰ ਛੁਪਾ ਬੈਠੇ
ਕਾਜ਼ੀ ਸੱਯਦਾਂ ਨੇ ਦੜ ਵੱਟ ਲਈ ਕਈ ਵਾਰ ਉਹ ਖੁੰਬ ਠਪਾ ਬੈਠੇ
ਰਾਜਪੂਤ ਰੰਘੜ ਹੇਂਗੜ ਛੱਡ ਸਾਰੀ ਅੱਗੇ ਤੇਗ ਦੇ ਸੀਸ ਝੁਕਾ ਬੈਠੇ
ਬੜੇ ਬੜੇ ਅਮੀਰ ਤੇ ਖ਼ਾਨ ਸਾਰੇ ਆਸ ਦਿੱਲੀਂ ਦੀ ਦਿਲੋਂ ਚੁਕਾ ਬੈਠੇ
ਹੋ ਗਏ ਲਾਹੌਰ ਦੇ ਤੌਰ ਭੈੜੇ ਜ਼ੋਰ ਸੂਬੇ ਪੰਜਾਬ ਦੇ ਲਾ ਬੈਠੇ
ਓਧਰ ਹੋ ਦਿੱਲੀ ਢਿੱਲੀ ਬੈਠ ਗਈ ਸੂਬੇ ਆਪਣੇ ਪੈਰ ਫੈਲਾ ਬੈਠੇ

ਹਿੰਦੁਸਤਾਨ ਅੰਦਰ ਪਿਆ ਗ਼ਦਰ ਸਾਰੇ ਢੋਲ ਖੁਦ ਮੁਖ਼ਤਾਰੀ ਵਜਾ ਬੈਠੇ
ਪਾਇਆ ਫੇਰ ਮਰਹੱਟਿਆਂ ਜ਼ੋਰ ਬਹੁਤਾ ਸਿਰੋਂ ਛੱਟ ਗੁਲਾਮੀ ਦੀਲਾਹ ਬੈਠੇ
ਬਾਦਸ਼ਾਹੀ ਦੀ ਹੋਈ ਕਮਾਨ ਢਿੱਲੀ ਖਿੱਲੀ ਚੋਰ ਬਦਮਾਸ਼ ਮਚਾ ਬੈਠੇ
ਏਸ ਸਮੇਂ ਦੇ ਵਿਚ ਕਰਤਾਰ ਸਿੰਘਾ ਸਿੰਘ ਆਪਣੇ ਪੈਰ ਜਮਾ ਬੈਠੇ

ਬੰਦਾ ਬਹਾਦਰ ਫੇਰ ਮੰਡੀ ਵਿਚ

ਬੰਦਾ ਵਿਚ ਮੰਡੀ ਜਾ ਕੇ ਬੈਠ ਰਿਹਾ ਸਮਾਂ ਵਿਚ ਗ੍ਰਿਹਸਤ ਲੰਘਾਉਨ ਲੱਗਾ
ਸਾਰੇ ਦੇਸ ਉੱਤੇ ਚਲੇ ਹੁਕਮ ਓਹਦਾ ਜੋ ਚਾਹੁੰਦਾ ਕਰਨ ਕਰਾਉਨ ਲੱਗਾ
ਬਾਦਸ਼ਾਹਾਂ ਤੋਂ ਵਧ ਸਾਮਾਨ ਰੱਚੇ ਭੋਗ ਰੋਗ ਦੇ ਜਾਲ ਵਛਾਉਨ ਲੱਗਾ
ਵਾਗ ਰਾਜਿਆਂ ਬੈਠਾਪਹਿਨ ਬਸਤਰ ਜਿਗ੍ਹਾ ਕਲਗੀ ਤੋੜੇ ਸਜਾਉਨ ਲੱਗਾ
ਲੋਕ ਪੂਜਦੇ ਆਣ ਕੇ ਚਰਨ ਬਹੁਤੇ ਗੁਰੂ ਆਪਣੇ ਤਈਂ ਸਦਾਉਨ ਲੱਗਾ
ਹੌਲੀ ਹੌਲੀ ਸਿੱਖੀ ਦੂਰ ਹੋਣ ਲੱਗੀ ਹੰਕਾਰ ਆ ਕੇ ਡੇਰੇ ਲਾਉਨ ਲੱਗਾ
ਫਸ ਮਮਤਾ ਜਾਲ ਦੇ ਵਿਚ ਗਿਆ ਔਲਾਦ ਦਾ ਫਿਕਰ ਦੁਖਾਨ ਲੱਗਾ
ਵੱਖ ਪੰਥ ਤੋਂ ਆਪਣੇ ਹੱਥ ਅੰਦਰ ਜਾਇਦਾਦ ਭੀ ਜਮ੍ਹਾਂ ਕਰਾਉਨ ਲੱਗਾ
ਰੀਸ ਕਰਨ ਲੱਗਾ ਦਸਵੇਂ ਪਾਤਸ਼ਾਹ ਦੀ ਗੁਰੂ ਭੰਡਦੇ ਤਈਂ ਫੈਲਾਉਨਲੱਗਾ
ਉੱਚੇ ਸਿਖਰ ਤੇ ਚੜ ਕਰਤਾਰ ਸਿੰਘਾ ਡਿੱਗ ਆਪਣਾ ਆਪ ਗਵਾਉਨ ਲੱਗਾ

ਵਾਕ ਕਵੀ

ਏਥੋਂ ਤਕ ਤਾਂ ਚੜ੍ਹਦੀ ਕਲਾ ਰਹੀ ਜਿੱਧਰ ਮੂੰਹ ਕੀਤਾ, ਫਤੇ ਪਾਈ ਦੇਖੋ
ਇਕ ਸਾਧ ਫਕਰੀ ਤੋਂ ਉਠ ਕਰਕੇ ਉਚੀ ਕਿਤਨੀ ਪਦਵੀ ਪਾਈ ਦੇਖੋ

---

੧ ਇਹਨਾ ਦਿਨਾਂ ਵਿਚ ਬੰਦੇ ਬਹਾਦਰ ਨੇ ਆਪਣਾ ਸਿੱਕਾ ਜਾਰੀ ਕੀਤਾ।

## ਸਿੱਕਾ

ਸਿੱਕਾ ਜੱਦ ਬਰ ਹਰ ਦੋ ਆਲਿਮ ਤੇਗ ਨਾਨਚ ਸਾਹਿਬ ਅਸਤ ॥
ਫਤ ਗੋਬਿੰਦ ਸ਼ਾਹਾਨ ਫ਼ਫਲ ਸੱਚਾ ਸਾਹਿਬ ਅਸਤ ॥

## ਮੂਹਰ

ਦੇਗਓ ਤੇਗ਼ਓ ਫਤਹ ਨੁਸਤਰ ਬੇਦਰੰਗ। ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘਾ

ਪੰਥ ਮਗਰ ਲਗਾ ਵਧਿਆ ਸ਼ਾਨ ਬਹੁਤਾ ਫਿਰੀ ਦੇਸ਼ ਦੇ ਵਿਚ ਦੋਹਾਈ ਦੇਖੋ
ਰਾਜੇ ਰਾਣੇ, ਪਾਣੀ ਅੱਗੇ ਹੋ ਚੱਲੇ ਢਿੱਲੀ ਹੋ ਤੁਰੀ ਦਿੱਲੀ ਸ਼ਾਹੀ ਦੇਖੋ
ਪਾਇਆ ਹੱਥ ਬੱਧੀ ਅੱਠੇਪਹਿਰ ਖੜੀ ਹਰ ਚੀਜ਼ ਦੀ ਬੇ-ਪਰਵਾਹੀ
ਸਾਰਾ ਮੁਲਕ ਪੰਜਾਬ ਦਾ ਹੋਇਆ ਤਾਬੇ ਰਹੀ ਚੜ੍ਹਦੀ ਕਲਾ ਸਵਾਈ ਦੇਖੋ
ਹੁਣ ਆਣ ਹੰਕਾਰ ਨੇ ਲਾਇ ਡੇਰੇ ਸਿੱਖੀ ਧੱਕ ਕੇ ਬਾਹਰ ਕਢਾਈ ਦੇਖੋ
ਬੰਦਾ-ਪਣ ਹੁਣ ਅੰਦਰੋਂ ਜਾਣ ਲਗਾ ਝੰਡੇ ਆਣ ਗੱਡੇ ਗੁਮਰਾਹੀ ਦੇਖੋ
ਜਦੋਂ ਤਕ ਰਿਹਾ ਬੰਦਾ ਬਣੀ ਬੰਦਾ ਅਗੇ ਝੁਕਦੀ ਰਹੀ ਲੁਕਾਈ ਦੇਖੋ
ਤੂੰ ਅੰਦਰੋਂ ਗਿਆ ਤੇ ਮੈਂ ਆਈ ਖੁਦੀ ਦਿਲ ਦੇ ਵਿਚ ਸਮਾਈ ਦੇਖੋ
ਰੰਗ ਹੋਰ ਦਾ ਹੋਰ ਹੀ ਹੋਇ ਗਿਆ ਬਾਜ਼ੀ ਫ਼ੜ ਹੰਕਾਰ ਉਲਟਾਈ ਦੇਖੋ
ਭੈੜੀ ਖੁਦੀ ਨੇ ਮਾਰਿਆ ਫੜ ਬੰਦਾ ਕੀਤੀ ਦਿਨਾਂ ਦੇ ਵਿਚ ਤਬਾਹੀ ਦੇਖੋ
ਬੜੇ ਬੜੇ ਮਾਰੇ ਏਸ ਖੁਦੀ ਨੇ ਜੀ ਕਰਾਂ ਕਿਨੀ ਕੁ ਗਿਣ ਗਿਣਾਈ ਦੇਖੋ
ਹੋ ਕੇ ਖੁਦੀ ਦੇ ਵੱਸ ਕਰਤਾਰ ਸਿੰਘਾ ਬੰਦੇ ਜਿੱਤ ਕੇ ਬਾਜ਼ੀ ਹਰਾਈ ਦੇਖੋ

ਬੰਦੇ ਬਹਾਦਰ ਦੀ ਰਿਹਾਇਸ਼ ਦੇ ਢੰਗ

ਟੱਬਰ ਬੰਦੇ ਦਾ ਮੰਡੀ ਦੇ ਵਿਚ ਰਹਿੰਦਾ ਰਾਜਾ ਟਹਿਲ ਸੇਵਾ ਕਰਵਾਵੰਦਾ ਜੀ
ਬੰਦਾ ਬਹੁਤ ਰਹਿੰਦਾ ਗੁਰਦਾਸ ਨੰਗਲ ਕਦੇ ਕਦੇ ਮੰਡੀ ਵਿਚ ਜਾਵੰਦਾ ਜੀ
ਕਿਲ੍ਹਾ ਕਾਇਮ ਕੀਤਾ [੧] ਗੁਰਦਾਸ ਨੰਗਲ ਓਥੇ ਜਮ੍ਹਾ ਅਸਬਾਬ ਕਰਾਵੰਦਾ ਜੀ
ਰੰਢ ਆਪਣੀ ਪੰਥ ਤੋਂ ਵਖ ਕਰਕੇ ਜ਼ੋਰ ਵਖਰਾ ਪਿਆ ਵਧਾਵੰਦਾ ਜੀ
ਸਿੰਘ ਪੰਜ ਹਜ਼ਾਰ ਕੁ ਨਾਲ ਰਖੇ ਠਾਠ ਬਾਠ ਵੱਡਾ ਜਤਲਾਵੰਦਾ ਜੀ
ਬਾਦਸ਼ਾਹਾਂ ਵਾਲਾ ਠਾਠ ਕਰ ਬੈਠਾ ਜਿਗਾ ਕਲਗੀ ਤੋੜੇ ਸਜਾਵੰਦਾ ਜੀ
ਗੁਰੂ ਬਨਣ ਦਾਵਹਿਮ ਸਮਾਇ ਗਿਆ ਹੌਲੀ ਹੌਲੀ ਉਹ ਚਾਲ ਚਲਾਵੰਦਾ ਜੀ
ਕਦੇ ਕਦੇ ਕਹਿੰਦਾਗੁਰੂ ਯਾਹਰਵਾਂਮੈਂ ਕਰਾਮਾਤਾਂ ਭੀ ਜ਼ਾਹਰ ਦਿਖਲਾਵੰਦਾ ਜੀ
ਭੋਲੇ ਭਾਲਿਆਂ ਸਿੰਘਾਂ ਨੂੰ ਲੋਭ ਦੇ ਕੇ ਪੱਖ ਆਪਣੇ ਵੱਲ ਝੁਕਾਵੰਦਾ ਜੀ

---

੧ ਧਾਰੀਵਾਲ ਤੋਂ ਕੁਝ ਲਹਿੰਦੇ ਤੇ ਪਹਾੜ ਦੀ ਗੁਠੇ ਇਕ ਪਿੰਡ ਗੁਰਦਾਸ ਨੰਗਲ ਹੈ, ਓਥੇ ਬੰਦੇ ਨੇ ਆਪਣਾ ਕਿਲ੍ਹਾ ਬਣਾਇਆ ਸੀ।

ਲੱਗੀ ਵਿਗੜਨ ਚਾਲ ਕਰਤਾਰ ਸਿੰਘਾ ਕੀਹ ਵਾਹਿਗੁਰੂ ਖੇਲ ਰਚਾਵੰਦਾ ਜੀ

### ਸਿੰਘਾਂ ਨੇ ਬੰਦੇ ਦੇ ਆਸ਼ੇ ਨੂੰ ਸਮਝ ਜਾਣਾ ਤੇ ਵਿਚਾਰਾਂ

ਪੰਥ ਵਿਚ ਮੁਖੀਏ ਜਿਹੜੇ ਸਿੰਘ ਹੈਸਨ ਆਸ਼ਾ ਬੰਦੇ ਦੇ ਦਿਲ ਦਾ ਤਾੜ ਦੇ ਜੀ
ਉਹ ਸਮਝ ਗਏ ਚਾਲ ਓਸ ਦੀ ਨੂੰ ਬੈਠ ਬੈਠ ਕੇ ਸੋਚ ਵਿਚਾਰ ਦੇ ਜੀ
ਬੰਦਾ ਵਿਗੜਦਾ ਜਾਪਦਾ ਖਾਲਸਾ ਜੀ ਆ ਗਿਆ ਹੈ ਵਿਚ ਹੰਕਾਰ ਦੇ ਜੀ
ਰੀਸ ਸਤਿਗੁਰਾਂ ਦੀ ਹੁਣ ਕਰਨ ਲਗਾ ਫਸ ਗਿਆ ਹੈ ਵਿਚ ਵਿਕਾਰ ਦੇ ਜੀ
ਪਾਊ ਪੰਥ ਦੇ ਵਿਚ ਵਿਗਾੜ ਭਾਰਾ ਜਥੇਦਾਰ ਸੋਚਾਂ ਚਿੱਤ ਧਾਰ ਦੇ ਜੀ
ਦਿਲ ਫਟਨ ਲੱਗੇ ਕਰਤਾਰ ਸਿੰਘਾ ਦਿਨ ਆ ਗਏ ਫੇਰ ਵਿਗਾੜ ਦੇ ਜੀ

### ਸਿੰਘਾਂ ਨੇ ਮਾਤਾ ਸੁੰਦਰੀ ਵਲ ਖਤ ਲਿਖਣਾ

ਜਥੇਦਾਰਾਂ ਨੇ ਬੈਠ ਸਲਾਹ ਕਰ ਕੇ ਖਤ ਲਿਖਿਆ ਕਰੀਂ ਧਿਆਨ ਮਾਤਾ
ਪੰਥ ਮੰਨਕੇ ਆਖਿਆ ਸਤਿਗੁਰਾਂ ਦਾ ਬੰਦੇ ਮਗਰ ਲਗਾ ਸੀ ਸੁਜਾਨ ਮਾਤਾ
ਬੜੇ ਬੜੇ ਮਾਰੇ ਜੰਗ ਦੁਖ ਸਹਿ ਕੇ ਮਾਰੇ ਰੋਲਕੇ ਮੁਗਲ ਪਠਾਨ ਮਾਤਾ
ਸਾਹਿਬਜ਼ਾਦਿਆਂ ਦੇ ਲਏ ਵੈਰ ਸਾਰੇ ਵੈਰੀ ਪੰਥ ਦੇ ਕੀਤੇ ਵੈਰਾਨ ਮਾਤਾ
ਸਿੰਘ ਕਈ ਹਜ਼ਾਰ ਸ਼ਹੀਦ ਹੋਏ ਜਾਨਾਂ ਵਾਰ ਕੇ ਵਿਚ ਮੈਦਾਨ ਮਾਤਾ
ਕੀਤਾ ਫਤੇ ਪੰਜਾਬ ਨੂੰ ਕਈ ਵਾਰੀ ਝੱਲੇ ਬੜੇ ਬੜੇ ਨੁਕਸਾਨ ਮਾਤਾ
ਘਾਲਾਂ ਘਾਲੀਆਂ ਪੰਥ ਨੇ ਬਹੁਤੀਆਂ ਜੀ ਉਤੇ ਤਲੀ ਦੇ ਰੱਖ ਕੇ ਜਾਨ ਮਾਤਾ
ਵਡੇ ਦੁਖਾਂ ਨੂੰ ਜਾਨਿਆਂ ਸੁਖ ਕਰਕੇ ਲਾਹੇ ਵੈਰੀਆਂ ਦੇ ਮਾਰ ਘਾਨ ਮਾਤਾ
ਹੋਇ ਮਾਵਾਂ ਦੇ ਪੁਤ ਸ਼ਹੀਦ ਬਹੁਤੇ ਪਿਛੇ ਰੁਲਦੀ ਰਹੀ ਸੰਤਾਨ ਮਾਤਾ
ਜਾਨਾਂ ਹੀਲ ਕੇ ਸਿੰਘਾ ਪੰਜਾਬ ਜਿੱਤੀ ਹਾਰ ਬੈਠ ਗਏ ਮੁਸਲਮਾਨ ਮਾਤਾ
ਰਾਜ ਭਾਗ ਸਾਰਾ ਬੰਦਾ ਸਾਂਭ ਬੈਠਾ ਹੋ ਗਿਆ ਓਹਨੂੰ ਅਭਿਮਾਨ ਮਾਤਾ
ਲੱਗਾ ਕਰਨ ਹੀਲੇ ਗੁਰੂ ਬਨਣ ਦੇ ਓਹ ਹੋ ਗਿਆ ਵੱਸ ਅੱਗਯਾਨ ਮਾਤਾ
ਹੁਕਮ ਪੰਥ ਨੂੰ "ਗੁਰੂ ਗ੍ਰੰਥ ਸਾਹਿਬ ਬਿਨਾਂ ਹੋਰ ਨ ਗੁਰੂ" ਪਛਾਨ ਮਾਤਾ
ਅਸੀਂ ਬੰਦੇ ਦੀ ਚਾਲ ਨੂੰ ਤਾੜ ਗਏ ਲੱਗ ਪਿਆ ਪਾਸਾ ਬਦਲਾਨ ਮਾਤਾ
ਕੀ ਹੁਕਮ ਸਾਨੂੰ ਕਿਵੇਂ ਅਸੀਂ ਕਰੀਏ ਤੁਹਾਡਾਮੰਨਣਾਂ ਅਸਾਂ ਫੁਰਮਾਨ ਮਾਤਾ

ਜਿਵੇਂ ਲਿਖੋ ਤਿਵੇਂ ਅਸੀਂ ਅਮਲ ਕਰੀਏ ਹਾਂ ਆਪ ਦੇ ਬਾਲ ਅੰਵਾਨ ਮਾਤਾ
ਇਹ ਭੀ ਤੁਸਾਂ ਨੇ ਭੇਜਿਆ ਸਿਰ ਸਾਡੇ ਹੈ ਸੀ ਕਰ ਵੱਡਾ ਹੁਕਮਰਾਨ ਮਾਤਾ
ਪੰਥ ਕਰੇ ਉਡੀਕ ਕਰਤਾਰ ਸਿੰਘਾ ਹੁਕਮ ਲਿਖਣਾ ਹੋ ਦਯਾਵਾਨ ਮਾਤਾ

ਮਾਤਾ ਸੁੰਦਰੀ ਜੀ ਨੇ ਪੰਥ ਵਲ ਲਿਖਣਾ

ਪੁੱਜੀ ਬੇਨਤੀ ਮਾਤਾ ਦੇ ਪਾਸ ਜਦੋਂ ਮਾਤਾ ਪੜ੍ਹ ਜਵਾਬ ਲਿਖਾਇਆ ਏ
ਗੁਰੂ ਖੁਸ਼ੀ ਰਖੇ ਸਾਰੇ ਪੰਥ ਤਾਈਂ ਰਹੇ ਸਿਰ ਕਰਤਾਰ ਦਾ ਸਾਇਆ ਏ
ਤੁਸਾਂ ਲਿਖਿਆ ਬੰਦੇ ਦਾ ਹਾਲ ਜਿਹੜਾ ਭੇਦ ਓਸ ਦਾ ਸਾਰਾ ਮੈਂ ਪਾਇਆ ਏ
ਗੁਰੂ, ਪੰਥ ਦੇ ਸਿਰ ਤੇ ਹੋਰ ਕੋਈ ਨ ਦਸਵੇਂ ਪਾਤਸਾਹ ਨੇ ਫੁਰਮਾਇਆ ਏ
ਬਾਣੀ ਗੁਰੂ ਦੀ ਗੁਰੂ ਤੇ ਗੁਰੂ ਬਾਣੀ ਸ੍ਰੀ ਗ੍ਰੰਥ ਦੇ ਵਿਚ ਸੁਨਾਇਆ ਏ
ਦੇਹ ਧਾਰੀ ਕੋਈ ਗੁਰੂ ਬਣੇ ਨਾਹੀਂ ਪੰਥ ਗੁਰੂ ਸਰੂਪ ਠਹਿਰਾਇਆ ਏ
ਕਾਰ ਪੰਜ ਪਿਆਰੇ ਚਲਾਉਣ ਸਾਰੀ ਅਗੋਂ ਰਾਜ ਪੰਚੈਤੀ ਚਲਾਇਆ ਏ
ਬੰਦਾ ਕੋਈ, ਅੱਗੋਂ ਗੁਰੂ ਪੰਥ ਦਾ ਨ ਬਾਣੀ ਗੁਰੂ ਦਾ ਰੂਪ ਜਤਾਇਆ ਏ
ਜੋਤੀ ਜੋਤ ਸਮਾਉਣ ਦੇ ਸਮੇਂ ਦੇਖੋ ਦਸਮੇਂ ਪਾਤਸ਼ਾਹ ਚਰਿਤ ਦਿਖਾਇਆ ਏ
ਕਰ ਸ੍ਰੀ ਗ੍ਰੰਥ ਪ੍ਰਕਾਸ਼ ਹਥੀਂ ਗੁਰੂ ਆਖ ਕੇ ਸੀਸ ਝੁਕਾਇਆ ਏ
ਮੰਨੇ ਪੰਥ ਸਦਾ ਗੁਰੂ ਗ੍ਰੰਥ ਸਾਹਿਬ ਪੂਜਾ [੧]ਮਾਨੁਸ਼ੀ ਤਈਂ ਹਟਾਇਆ ਏ
ਬੁਢਾ ਹੋਇ ਨ ਮਰੇ ਕਰਤਾਰ ਸਿੰਘਾ ਗੁਰੂ ਰੂਪ ਅਟੱਲ ਰਖਾਇਆ ਏ

ਤਥਾ

ਬੰਦਾ ਜਦੋਂ ਤੋੜੀਂ ਬੰਦਾ ਰਹੇ ਬਣਿਆਂ ਤੁਸਾਂ ਓਸਦਾ ਸਾਖ ਨਿਬਾਹੁਣਾ ਸਿੰਘੋ
ਓਹਦੇ ਨਾਲ ਮਿਲਕੇ ਸਾਰੇ ਕੰਮ ਕਰਨੇ ਮਾਰ ਵੈਰੀਆਂ ਤਈਂ ਮੁਕਾਨਾ ਸਿੰਘੋ
ਗੁਰੂ ਬਣ ਗੱਦੀ ਉਤੇ ਬਹੇ ਜਦੋਂ ਤੁਸਾਂ ਪਕੜ ਕੇ ਓਹਨੂੰ ਉਠਾਨਾ ਸਿੰਘੋ
ਗੁਰੂਦਵਾਰਿਆਂ ਵਿਚ ਨ ਬਹਿਣ ਦੇਣਾ ਨਾਲ ਜੋਰ ਦੇ ਬਾਹਰ ਧਕਾਨਾ ਸਿੰਘੋ
ਸਿਖੀ ਛਡ ਜਦੋਂ ਮਨਮੁਖ ਹੋਵੇ ਓਹਨੂੰ ਭੁਲ ਨ ਸੀਸ ਝੁਕਾਨਾ ਸਿੰਘੋ
ਓਸੇ ਦਿਨ ਓਹਦਾ ਸਾਥ ਛੱਡ ਦੇਣਾ ਨਿਸਚਾ ਆਪਣਾ ਪਕਾ ਰਖਾਣਾ ਸਿੰਘੋ

---

੧ ਮਾਨੁਖ ਦੀ ਪੂਜਾ।

ਕਾਇਮ ਰਖਣੀ ਆਪਣੀ ਜਥੇਬੰਦੀ ਫੁਟ ਪਾ ਨ ਕੰਮ ਚਲਾਨਾ ਸਿੰਘੋ
ਜਥੇਦਾਰ ਲੈਣੇ ਚੁਣ ਪੰਥ ਵਿਚੋਂ ਸੋਚ ਸਮਝ ਕੰਮ ਚਲਾਨਾ ਸਿੰਘੋ
ਗੁਰਦਵਾਰਿਆਂ ਦੀ ਸੇਵਾ ਸਦਾ ਕਰਨੀ ਦਿਨੋ ਦਿਨ ਹੀ ਸ਼ਾਨ ਵਧਾਨਾ ਸਿੰਘੋ
ਕਰਨਾ ਧਰਮ ਪ੍ਰਚਾਰ ਜਹਾਨ ਅੰਦਰ ਝੰਡਾ ਜੱਗ ਦੇ ਵਿਚ ਝੁਲਾਨਾ ਸਿੰਘੋ
ਬਾਜਾਂ ਵਾਲਾ ਸਦਾ ਤੁਹਾਡੇ ਸਿਰ ਉਤੇ ਓਹਦਾ ਰੂਪ ਨ ਕਦੇ ਭੁਲਾਨਾ ਸਿੰਘੋ

---

# (ਸਿੱਖ ਰਾਜ ਦੀ ਬਰਬਾਦੀ ਕਿਵੇਂ ਹੋਈ)

## ਦਰਾਬਰ ਖਾਲਸਾ ਲੜੀ ਨੰ: ੧੬

ਏਸ ਗ੍ਰੰਥ ਵਿਚ ਮਹਾਰਾਜੇ ਰਣਜੀਤ ਸਿੰਘ ਦੇ ਪਿਛੋਂ ਦਰਬਾਰ ਦੇ ਨਿਮਕ ਹਰਾਮ ਵਜ਼ੀਰਾਂ ਡੋਗਰਿਆਂ ਤੇ ਬਾਹਮਣਾਂ ਦੇ ਹਥੋਂ ਮਹਾਰਾਜੇ ਖੜਕ ਸਿੰਘ ਕੌਰ ਨੌਨਿਹਾਲ ਸਿੰਘ, ਮਹਾਰਾਜਾ ਸ਼ੇਰ ਸਿੰਘ, ਕੌਰ ਪ੍ਰਤਾਪ ਸਿੰਘ, ਕੌਰ ਕਸ਼ਮੀਰਾ ਸਿੰਘ, ਕੌਰ ਪਸ਼ੌਰਾ ਸਿੰਘ ਆਦਿਕਾਂ ਦੀਆਂ ਮੌਤਾਂ ਮੁਦਕੀ ਫੇਰੂ ਸ਼ਹਿਰ, ਅਲੀਵਾਲ, ਬਦੋਵਾਲ ਸਭਰਾਵਾਂ ਵਿਚ ਫੌਜ ਖ਼ਾਲਸਾ ਤੇ ਅੰਗਰੇਜ਼ਾਂ ਦੀਆਂ ਖ਼ੂਨ ਡੋਲ੍ਹਵੀਆਂ ਲੜਾਈਆਂ, ਨਿਮਕ ਹਰਾਮ ਦੀਆਂ ਕੁਚਾਲਾਂ ਕਰਕੇ ਖਾਲਸਾ ਫੌਜਦੀ ਹਾਰ ਅੰਗਰੇਜ਼ ਦੀਫਤ੍ਹੇ ਮਹਾਰਾਨੀ ਜਿੰਦਕੌਰ ਨੂੰ ਦੇਸ ਨਿਕਾਲਾਸ਼ੇਰ ਸਿੰਘ ਨਾਲ ਅੰਗਰੇਜ਼ਾਂ ਦੀਆਂ ਲੜਾਈਆਂ, ਬੇਈਮਾਨ ਜ਼ੁਮੇਂਵਾਰਾਂ ਨੇ ਲੋਭ ਲਹਿਰ ਵਿਚ ਸਿੱਖ ਰਾਜ ਦਾ ਬੇੜਾ ਰੋੜ੍ਹਨਾ ਅੰਗਰੇਜ਼ਾਂ ਦਾ ਲਾਹੌਰ ਤੇ ਕਬਜ਼ਾ ਕਰਨਾ ਆਦਿ ਬੜੇ ਦਰ-ਦਨਾਕ ਤੇ ਭੇਦਾਂ ਵਾਲੇ ਪ੍ਰਸੰਗ ਦਰਜ ਹਨ, ਸਫੇ ੨੭੨ ਹਨ।

ਰਹਿਣਾਚੜ੍ਹਦੀਆ ਕਲਾਂਦੇ ਵਿਚ ਸਦਾ ਦਿਲੋਂਹੌਂਸਲਾ ਕਦੇਨ ਢਾਹਣਾ ਸਿੰਘੋ
ਤੁਸਾਂ ਘਾਲਣਾਂ ਘਾਲੀਆਂ ਖਾਲਸਾ ਜੀ ਗੁਰੂ ਬਦਲਾ ਹੈ ਦਵਾਨਾ ਸਿੰਘੋ
ਹੱਨੇ ਹੱਨੇ ਕਰਨਾ ਰਾਜ ਪੰਥ ਦਾ ਸੰਦਾ ਰਾਜ ਸਾਜ ਪ੍ਰਤਾਪ ਭੁਗਾਨਾ ਸਿੰਘੋ
ਸਾਰੇ ਦੇਸ਼ ਤੇ ਪੰਥ ਦਾ ਰਾਜ ਹੋਵੇ ਜ਼ੁਲਮ ਜ਼ਾਲਮਾਂ ਦੇ ਸਣੇ ਜਾਣਾ ਸਿੰਘੋ
ਵਧੇ ਖ਼ਾਲਸੇ ਦਾ ਪ੍ਰਤਾਪ ਭਾਰਾ ਲੰਡੀ ਬੁਚੀ ਨੇ ਨਿਗ੍ਹਾ ਨਾ ਆਣਾ ਸਿੰਘੋ
ਤੁਸਾਂ ਨਾਲ ਇਤਫਾਕ ਦੇ ਸਦਾ ਰਹਿਣਾ ਵਿਚ ਫੁਟ ਨਾਂ ਪੈਰ ਫਸਾਣਾ ਸਿੰਘੋ

ਗੁਰੂ ਸਦਾ ਰਾਖਾ ਕਰਤਾਰ ਸਿੰਘਾ ਗੋਦੀ ਅਸਕੇਤ ਖਡਾਨਾ ਸਿੰਘੋ

੧੭੭੧ ਬਿਕ੍ਰਮੀ ਵਿਸਾਖੀ ਤੇ ਪੰਥ ਨੇ ਸ੍ਰੀ ਅੰਮ੍ਰਿਤਸਰ ਇਕੱਠਿਆਂ ਹੋਣਾ

ਸਤਾਰਾਂ ਸੌ ਇਕੱਤ੍ਰਵਾਂ ਸਾਲ ਚੜ੍ਹਿਆ ਅੰਮ੍ਰਿਤਸਰ ਕੱਠਾ ਪੰਥ ਆਨ ਹੋਇਆ
ਦੂਰੋਂ ਦੂਰੋਂ ਹੋਏ ਸਿੰਘ ਆਨ ਕੱਠੇ ਮੇਲਾ ਭਰਿਆ ਵਡਾ ਸ਼ਾਨ ਹੋਇਆ
ਜੰਗੀ, ਕਿਰਤੀ ਸਿੰਘ ਬਿਉਪਾਰ ਵਾਲੇਆਇ,ਸੁਖ ਦੇ ਨਾਲ ਸ਼ਨਾਨ ਹੋਇਆ
ਪੜ੍ਹਦੇ ਬਾਣੀਆਂ ਨਾਲ ਪ੍ਰੇਮ ਦੇ ਜੀ ਭਾਰਾ ਤਖਤ ਅਕਾਲ ਦੀਵਾਨ ਹੋਇਆ
ਮਿਲੇ ਵਿਛੜੇ ਵੀਰਾਂ ਪਿਆਰਿਆਂ ਨੂੰ ਸਤਿਸੰਗ ਦਾ ਰੰਗ ਮਹਾਨ ਹੋਇਆ
ਮਾਂਝਾ ਮਾਲਵਾ ਕੰਢੀ ਪਹਾੜ ਧੰਨੀ ਦੜਪ ਬੇਦ ਰਿਆੜਕੀ ਮਾਨ ਹੋਇਆ
ਪੋਠੋਹਾਰ ਲੰਮਾਂ ਨੱਕਾ, ਦੇਸ ਰਾਜਾ ਹਜ਼ਾਰ ਗੁਰਾਂ ਹਜ਼ੂਰ ਪਛਾਨ ਹੋਇਆ
ਮੇਲਾ ਭਰਿਆ ਬੜਾ ਕਰਤਾਰ ਸਿੰਘਾ ਖੇਲ ਹੋਰ ਦਾ ਹੋਰ ਸਿਆਨ ਹੋਇਆ

---

# ਬੇਤਾਜ ਖਾਲਸਾ ਲੜੀ ਨੰ: ੧੭

ਸਿੱਖਾਂ ਦਾ ਅੰਤਮ ਬਾਦਸ਼ਾਹ

## "ਮਹਾਰਾਜਾ ਦਲੀਪ ਸਿੰਘ"

ਗੁਜਰਾਤ ਦੀ ਲੜਾਈ ਪਿਛੋਂ ਅੰਗਰੇਜ਼ਾਂ ਦਾ ਲਾਹੌਰ ਤੇ ਕਬਜ਼ਾਂ, ਮਹਾਂਰਾਣੀ ਜਿੰਦ ਕੌਰਾਂ ਨੂੰ ਦੇਸ ਨਿਕਾਲਾ, ਮਹਾਰਾਜੇ ਦਲੀਪ ਸਿੰਘ ਨੂੰ ਤਖਤ ਤ੍ਰੋਂ ਉਤਾਰ ਕੇ ਵਲਾਇਤ ਲੈ ਜਾਣਾ, ਮਹਾਰਾਣੀ ਨੇ ਨੈਪਾਲ ਤੋਂ ਇੰਗਲੈਂਡ ਪਹੁੰਚ ਦੁਖੀ ਦੇਹ ਨੂੰ ਛਡ ਜਾਣਾ, ਮਹਾਂਰਾਜੇ ਦੀ ਸ਼ਾਦੀ ਤੇ ਅੰਗਰੇਜ਼ਾਂ ਨਾਲ ਵਿਗਾੜ ਅਖੀਰਲੀ ਉਮਰ ਵਿਚ ਦੁਖੀ ਹੋ ਕੇ ਗਰਾਂਡ ਹੋਟਲ ਵਿਚ ਪ੍ਰਾਨ ਤਯਾਗ ਦੇਣੇ, ਏਸ ਗ੍ਰੰਥ ਵਿਚ ਬਦ-ਨਸੀਬ ਮਹਾਰਾਜੇ ਦੀਆਂ ਦਰਦ-ਕਹਾਣੀਆਂ ਕਲੇਜੇ ਪਾੜਵੇਂ ਭੇਦ ਦਰਜ ਹਨ, ਏਸ ਨੂੰ ਪੜ੍ਹਕੇ ਪੱਥਰ ਦਿਲਾਂ ਦੇ ਹੰਝੂ ਵਗ ਟੁਰਦੇ ਹਨ, ਦੂਜੀ ਵਾਰ ਛਪ ਰਹੀ ਹੈ।

ਅੱਜ ਹੀ ਏਸ ਗ੍ਰੰਥ ਨੂੰ ਮੰਗਵਾ ਕੇ ਆਪਣੇ ਅੰਤਮ ਬਾਦਸ਼ਾਹ ਦੀ ਬਦ-ਨਸੀਬੀ ਤੇ ਦੋ ਅਥਰੂ ਵਹਾਓ।

---

੧ ਬੰਦੇ ਬਹਾਦਰ ਨੇ ਕਲਗੀ ਤੋੜੇ ਸਜਾ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ
ਗੱਦੀ ਲਾ ਕੇ ਬੈਠਣਾ ਤੇ ਆਪਣੇ ਸਿਰ ਤੇ ਚੌਰ ਝੁਲਾਉਣਾ

ਬੜੇ ਬੜੇ ਹੰਕਾਰ ਨੇ ਮਾਰ ਢਾਹੇ ਹਰ ਥਾਂ ਏਹ ਪੈਰ ਜਮਾ ਬੈਠਾ
ਬੰਦਾ ਚੀਜ਼ ਕੀਹ ਸੀ ਝੱਟ ਕਰ ਕਾਬੂ ਸਾਇਆ ਓਸਦੇ ਸਿਰ ਤੇ ਪਾ ਬੈਠਾ

---

੧ ਇਹ ਪ੍ਰਸੰਗ ਵਧਾ ਘਟਾ ਕੇ ਦੋਹਾਂ ਪੰਥ ਪ੍ਰਕਾਸ਼ਾ ਵਿਚ ਲਿਖੇ ਹਨ।

ਮੇਲਾ ਭਰਿਆ ਵਸਾਖੀ ਦਾ ਆਨ ਜਦੋਂ ਬੰਦਾ ਸ੍ਰੀ ਹਰਿਮੰਦਰ ਆ ਬੈਠਾ
ਬਾਦਸ਼ਾਹਾ ਦੀ ਪਹਿਨ ਪੁਸ਼ਾਕ ਸਾਰੀ ਗੁਰੂ ਬਣ, ਅੰਦਰ ਗੱਦੀ ਲਾ ਬੈਠਾ
ਸਿਰ ਤੇ ਜਿਗਾ ਕਲਗੀ ਤੋੜੇ ਲਾਇ ਹੋਏ ਧੌਣ ਵਿਚ ਹੰਕਾਰ ਅਕੜਾ ਬੈਠਾ
ਲਗਾ ਸਿਰ ਤੇ ਚੌਰ ਕਰਵਾਨ ਅੰਦਰ ਗੁਰ ਸਿੱਖੀ ਦੇ ਤਈਂ ਗਵਾ ਬੈਠਾ
ਲਾਇਆ ਜਾਲ ਹੰਕਾਰ ਨੇ ਚੌਂਹ ਪਾਸੀਂ ਅੰਨ੍ਹਾ ਹੋ ਕੇ ਪੈਰ ਫਸਾ ਬੈਠਾ
ਉਚਾ ਚੜ੍ਹਿਆ ਸਿਖਰ ਅਕਬਾਲ ਦੇ ਸੀ ਅਗ੍ਹਾਂ ਬੰਨਿਓਂ ਪੈਰ ਲਮਕਾ ਬੈਠਾ
ਬੇੜਾ ਲੱਗ ਕੰਢੇ ਉਤੇ ਚਲਿਆ ਸੀ ਮੁੜ ਵਿਚ ਤੂਫ਼ਾਨ ਘਿਰਵਾ ਬੈਠਾ
ਘਾਲ ਪੈ ਚਲੀ ਹੈ ਸੀ ਥਾਇਂ ਸਾਰੀ ਬਾਜ਼ੀ ਜਿੱਤ ਕੇ ਅੰਤ ਹਰਾ ਬੈਠਾ
ਗੋਟਾਂ ਪਾਸੇ ਦੀਆਂ ਗਈਆਂ ਪੁਗ ਹੈਸਨ ਆਖ਼ਰ ਆਨ ਨੱਟੀ ਗੋਟ ਪਾ ਬੈਠਾ
ਖੱਟੀ ਖੱਟ ਕੇ ਝੱਲ ਮੁਸ਼ੱਕਤਾਂ ਨੂੰ ਅਭਿਮਾਨ ਦੇ ਹੱਥੋਂ ਖੁਹਾ ਬੈਠਾ
ਜਾਂਦਾ ਟੁਰਿਆ ਸਿੱਧਾ ਸੁਵਰਗ ਨੂੰ ਸੀ ਮੂੰਹ ਨਰਕ ਦੇ ਵੱਲ ਰਖਾ ਬੈਠਾ
ਪਹਿਲਵਾਨ ਪਛਾੜ ਕੇ ਬਹੁਤਿਆਂ ਨੂੰ ਮਗਰੂਰੀ ਤੋਂ ਪਿੱਠ ਲਵਾ ਬੈਠਾ
ਡੋਰ ਟੁਟਣੇ ਦੇ ਉਤੇ ਆਇ ਗਈ ਗੁਡੀ ਝੱਖੜ ਵਿਚ ਚੜ੍ਹਾ ਬੈਠਾ
ਗਿਆ ਚਿਹਰੇ ਦਾ ਤੇਜ਼ ਹੋ ਮੰਦ ਸਾਰਾ ਪ੍ਰਕਾਸ਼ ਦੀ ਜੋਤ ਬੁਝਾ ਬੈਠਾ
ਕੀਤਾ ਅੰਨ੍ਹਾ ਹੰਕਾਰ ਨੇ ਅੱਖੀਆਂ ਤੋਂ ਸੁਰਮਾ ਖੁਦੀ ਗੁਮਾਨ ਦਾ ਪਾ ਬੈਠਾ
ਛੱਡ ਚੜ੍ਹੀ ਕਲਾ ਕਰਤਾਰ ਸਿੰਘਾ ਕਲਾਂ ਢਹਿੰਦੀਆਂ ਦੇ ਉਤੇ ਜਾ ਬੈਠਾ

### ਸਿੰਘਾਂ ਨੇ ਬਾਹੋ ਫੜ ਕੇ ਬੰਦੇ ਨੂੰ ਹਰਿਮੰਦਰ ਸਾਹਿਬ ਤੋਂ ਬਾਹਰ ਕਢ ਦੇਣਾ

ਏਸ ਗੱਲ ਨੂੰ ਸਿੰਘ ਨਾ ਜਰ ਸੱਕੇ ਸਿੱਖੀ ਸਿਦਕ ਭਰੋਸੇ ਰਖਾਇ ਭਾਈ
ਗੁਰੂ ਗ੍ਰੰਥ ਸਾਹਿਬ ਬਿਨਾਂ ਗੁਰੂ ਕੋਈ ਨਾ ਏਸ ਆਸ਼ੇ ਦੀ ਸ਼ਾਨ ਵਧਾਇ ਭਾਈ
ਰਾਮਦਾਸ ਸਤਿਗੁਰੂ ਦੀ ਗੱਦੀ ਉਤੇ ਕੌਣ ਹੋਏ ਸਿਰ ਛਤਰ ਝੁਲਾਇ ਭਾਈ
ਗੁਰਮਤਾ ਕਰਕੇ ਸਿੰਘਾਂ ਮੁਖੀਆਂ ਨੇ ਬਾਹੋਂ ਫੜ ਕੇ ਦਿਤਾ ਉਠਾਇ ਭਾਈ
ਕਾਹਨ ਸਿੰਘ ਤੇ ਬਾਬੇ ਬਿਨੋਦ ਸਿੰਘ ਨੇ ਬਾਹਰ ਕੱਢਿਆ ਫੜ ਧਕਾਇ ਭਾਈ
ਸਿੱਖ ਹੋ ਕੇ ਗੁਰੂ ਦੀ ਰੀਸ ਕਰੇਂ ਮਨਮੁਖ ਨਾ ਸਿਖ ਸਦਾਇ ਭਾਈ
ਵਿਚ ਸੰਗਤਾਂ ਦੇ ਸਾਰੇ ਪਿਆ ਰੌਲਾ ਉਲਟ ਪਿਆ ਮੇਲਾ ਹੋਰ ਦਾਇ ਭਾਈ

ਪੈ ਗਿਆ ਫਸਾਦ ਕਰਤਾਰ ਸਿੰਘਾ ਦਿੱਤੀ ਵਾਹਿਗੁਰੂ ਰਚਨ ਰਚਾਇ ਭਾਈ

ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਹਜ਼ੂਰੀ ਵਿਚ ਦੀਵਾਨ

ਰੌਲਾ ਪੈ ਗਿਆ ਸੰਗਤਾਂ ਵਿਚ ਸਾਰੇ ਅਸਲੀ ਭੇਦ ਨੂੰ ਲੋਕ ਨ ਪਾਵੰਦੇ ਜੀ
ਦੀਪ ਸਿੰਘ ਨੱਥਾ ਸਿੰਘ ਜਿਹੇ ਰਲਕੇ ਸਾਰੇ ਲੋਕਾਂ ਤਾਈਂ ਸਮਝਾਵੰਦੇ ਜੀ
ਭਾਰੀ ਤਖਤ ਅਕਾਲ ਦੀਵਾਨ ਲੱਗਾ ਓਥੇ ਖੋਲ੍ਹ ਕੇ ਭੇਦ ਸੁਨਾਵੰਦੇ ਜੀ
ਬੰਦਾ ਖ਼ਾਲਸਾ ਜੀ ਮਨਮੁਖ ਹੋਇ ਗਿਆ ਗੁਰੂ ਬਨਨ ਦੀ ਕਰੇਜਤਾਵੰਦੇ ਜੀ
ਗੁਰੂ ਪੰਥ ਦਾ ਗੁਰੂ ਗ੍ਰੰਥ ਸਾਹਿਬ ਬਾਣੀ ਗੁਰੂ ਹੈ ਭੇਦ ਖੁਲ੍ਹਾਵੰਦੇ ਜੀ
ਕੋਈ ਪੰਥ ਦਾ ਗੁਰੂ ਨ ਬਣ ਸੱਕੇ ਬਾਣੀ ਬਿਨਾ ਦਸ਼ਮੇਸ਼ ਫੁਰਮਾਵੰਦੇ ਜੀ
ਗੁਰੂ ਦੰਭ ਲੱਗੇ ਬੰਦਾ ਕਰਨ ਦੇਖੋ ਪਾਜ ਖੋਲ੍ਹ ਕੇ ਸਾਰਾ ਧਰਾਵੰਦੇ ਜੀ
ਕੋਈ ਸਿੰਘ ਨ ਏਸ ਦੇ ਮਗਰ ਲੱਗੇ ਲੱਗੇ ਸੋ ਤਨਖਾਹੀਆ ਠਹਿਰਾਵੰਦੇ ਜੀ
ਦਸਮੇਂ ਪਾਤਸ਼ਾਹ ਦੇ ਸਿਦਕੀ ਸਿੰਘ ਜਿਹੜੇ ਵੱਖ ਹੋ ਜਾਵਨ ਜਤਲਾਵੰਦੇ ਜੀ
ਬੰਦੇ ਪਿੱਛੇ ਨ ਰਹਿਣ ਕਰਤਾਰ ਸਿੰਘਾ ਸਿੰਘ ਗੁਰੂ ਦੇ ਜਿਹੜੇ ਕਹਾਵੰਦੇ ਜੀ

ਹੇਠ ਲਿਖੇ ਜਥੇਦਾਰਾਂ ਨੇ ਜਥੇ ਲੈਕੇ ਵੱਖ ਹੋ ਜਾਣਾ

ਸੁੱਖਾ ਸਿੰਘ ਨਗਾਹੀਆ ਸਿੰਘ ਜਾਣੋ ਬਾਘ ਸਿੰਘ ਫਤੇ ਸਿੰਘ ਚਾਰ ਭਾਈ
ਰੂਪਕਿਆਂ ਵਿਚੋਂ ਧਰਮ ਸਿੰਘ ਜਾਣੋ ਦੂਜਾ ਸਿੰਘ ਪ੍ਰੇਮ ਵਿਚਾਰ ਭਾਈ
ਤੇਜਾ ਸਿੰਘ ਹਰੀ ਸਿੰਘ ਹਰਸਾ ਜੀਊਣ ਸਿੰਘ ਰੰਧਾਵਾ ਹੁਸਿਆਰ ਭਾਈ
ਮਾਝੇ ਮਾਲਵੇ ਦੇ ਸਿਖੀ ਸਿਦਕ ਵਾਲੇ ਬੜੇ ਬੜੇ ਯੋਧੇ ਸਰਦਾਰ ਭਾਈ
ਦਰਬਾਰਾ ਸਿੰਘ ਤੇ ਕੇਸਰ ਸਿੰਘ ਜਾਣੋ ਆਗੂ ਪੰਥ ਦੇ ਧਨੀ ਤਲਵਾਰ ਭਾਈ
ਨੱਥਾ ਸਿੰਘ ਸ਼ਹੀਦ ਤੇ ਦੀਪ ਸਿੰਘ ਜੀ ਹੋਇ ਇਕ ਪਾਸੇ ਧੌਂਸਾਂ ਮਾਰ ਭਾਈ
ਹਰੀ ਸਿੰਘ ਮਝੈਲ ਕਰਤਾਰ ਸਿੰਘਾ ਤੱਤ ਖਾਲਸਾ ਕਰੇ ਸ਼ੁਮਾਰ ਭਾਈ

ਇਹ ਜਥੇਦਾਰ ਬੰਦੇ ਵਲ ਹੋ ਗਏ

ਨਾਹਰ ਸਿੰਘ ਤੇ ਬਾਜ ਸਿੰਘ ਦੋਇੰ ਜਾਣੋਈਸ਼ਰਸਿੰਘ ਸੁਦਾਰ ਪਛਾਨੀਏਂ ਜੀ
ਮਾਨ ਸਿੰਘ ਅਤੇ ਬਾਲਸਿੰਘ ਸਮਝੋ ਰਾਮ ਸਿੰਘ ਬਾਘੜ ਠਾਨੀਏਂ ਜੀ

ਆਲੀਸਿੰਘ ਅਤੇ ਮਾਲੀ ਸਿੰਘ ਦੋਵੇਂ ਚੰਬਾ ਸਿੰਘ ਰਲਿਆ ਅਨਠਾਨੀਏਂ ਜੀ
ਇਹਨਾਂ ਨਾਲ ਬੁਲਕਾ ਸਿੰਘ ਮਿਲਿਆ ਬੰਦੇ ਵੱਲ ਹੋਇ ਅਭਿਮਾਨੀਏਂ ਜੀ
[1]ਝੰਡੇ ਬੁੰਗੇ ਤੋਂ ਪਿਛਾ ਇਹ ਹੋਇ ਬੈਠੇ ਵਰਤੀ ਸੰਗਤਾਂ ਵਿਚ ਹੈਰਾਨੀਏਂ ਜੀ
ਧੜੇ ਦੋ ਹੋ ਗਏ ਕਰਤਾਰ ਸਿੰਘਾ ਕਲਾ ਆਇ ਕਰਤਾਰ ਵਰਤਾਨੀਏਂ ਜੀ

ਕਲ੍ਹਾ ਵਧ ਗਈ

ਜਿਹੜੇ ਬੰਦੇ ਪਿੱਛੇ ਸਿੰਘ ਲੱਗ ਟੁਰੇ ਓਹ ਨਾਮ ਬੰਦਈ ਕਹਾਨ ਲੱਗੇ
ਸਾਰ ਖ਼ਾਲਸਾ ਭੀ ਕਹਿੰਦੇ ਉਨ੍ਹਾਂ ਤਾਈਂ ਓਹ ਵੱਖਰੀ ਟੱਪਰੀ ਪਾਨ ਲੱਗੇ
ਗੁਰੂ ਦੰਭ ਦੇ ਜੋ ਬਰਖਲਾਫ ਹੋਏ ਤੱਤ ਖਾਲਸਾ ਉਹ ਸਦਵਾਨ ਲੱਗੇ
ਬੰਦੇ ਮਗਰ ਗਏ ਸਿੰਘ ਬਹੁਤ ਥੋੜੇ ਦਸਾਂ ਗੁਰਾਂ ਤੋਂ ਮੁੱਖ ਭਵਾਨ ਲੱਗੇ
ਝੰਡੇ ਬੁੰਗੇ ਦੇ ਪਾਸ ਬੰਦਈ ਬੈਠੇ ਆਪੋ ਵਿਚ ਫਸਾਦ ਵਧਾਨ ਲੱਗੇ
ਪੰਥ ਪਾਟ ਕੇ ਧੜੇ ਹੋ ਦੋ ਗਿਆ ਵੱਡੀ ਤਾਕਤ ਤਈਂ ਗਵਾਨ ਲੱਗੇ
ਇਕ ਦੂਸਰੇ ਦੇ ਹੋਇ ਆਣ ਮਾਰੂ ਬੁਰਾ ਭਲਾ ਭੀ ਮੂੰਹੋਂ ਸੁਨਾਨ ਲੱਗੇ
ਏਸ ਗੱਲ ਨੂੰ ਵੇਖ ਕੇ ਸਿੰਘ ਦਾਨੇ ਦੋਹਾ ਧਿਰਾਂ ਤਾਈਂ ਸਮਝਾਨ ਲੱਗੇ
ਇਹ ਵੇਲਾ ਨਹੀਂ ਸੀ ਏਸ ਫੁੱਟ ਦਾ ਜੀ ਕਈ ਨਫੇ ਨੁਕਸਾਨ ਜਤਾਨ ਲੱਗੇ
ਜ਼ੋਰ ਪੰਥ ਦਾ ਜਾਇਗਾ ਟੁੱਟ ਸਾਰਾ ਵੈਰੀ ਲੈਣ ਦਬਾ, ਡਰਾਨ ਲੱਗੇ
ਚਲੋ ਮਿਲਕੇ ਦੋਇ ਕਰਤਾਰ ਸਿੰਘਾ ਟੁਟੇ ਸ਼ੀਸ਼ੇ ਨੂੰ ਮੇਲ ਮਿਲਾਨ ਲੱਗੇ

ਪੰਥ ਨੇ ਬੰਦੇ ਬਹਾਦਰ ਨਾਲ ਮੇਲ ਕਰਨ ਵਾਸਤੇ ਸ਼ਰਤਾਂ ਪੇਸ਼ ਕਰਨੀਆਂ

ਪੁਰਸ਼ਾਂ ਦਾਨਿਆਂ ਦੇ ਆਖੇ ਲੱਗ ਕਰਕੇ ਸਿੰਘਾ ਆਖਿਆ ਕਲਾ ਮਿਟਾ ਅਗੋਂ
ਮੇਲ ਕਰ ਲਈਏ ਇਸ ਸ਼ਰਤ ਉਤੇ ਬੰਦਾ ਲਿਖਤ ਦੇਵੇ ਇੱਕ ਪਾ ਅਗੋਂ
ਬੰਦਾ ਰਹੇ ਬਣਿਆ ਸਿੱਖ ਓਸੇ ਤਰਾਂ ਗੁਰੂ ਬਣਨ ਦਾ ਲਾਹ ਦੇ ਚਾ ਅਗੋਂ
ਕਿਸੇ ਗੁਰਦਵਾਰੇ ਕਿਸੇ ਥਾਂ ਉਤੇ ਬੈਠੇ ਕਦੀ ਭੀ ਨ ਗੱਦੀ ਲਾ ਅਗੋਂ
ਸਤਿਗੁਰਾਂ ਦੀ ਰੀਸ ਨ ਕਦੇ ਕਰੇ ਖੁਸ਼ ਹੋਇ ਨ ਚੌਰ ਝੁਲਾ ਅਗੋਂ

---

੧ ਉਸ ਵਕਤ ਇਥੇ ਸਾਰੇ ਮੈਦਾਨ ਸੀ।

ਜਿਵੇਂ ਚਲੀ ਆਈ ਚਾਲ ਹੁਣ ਤੋੜੀ ਓਸੇ ਤਰ੍ਹਾਂ ਹੀ ਰਖੇ ਚਲਾ ਅਗੋਂ
ਪੰਥ ਆਪਣਾ ਵਖਰਾ ਕਰੇ ਨਾਹੀਂ ਸਾਰੀ ਫੁਟ ਨੂੰ ਦੇਵੇ ਉਡਾ ਅਗੋਂ
ਗੁਰੂ ਗ੍ਰੰਥ ਸਾਹਿਬ ਰੂਪ ਦਸਾਂ ਗੁਰੂਆਂ ਮੰਨੇ ਓਵੇਂ ਹੀ ਸੀਸ ਝੁਕਾ ਅਗੋਂ
ਜਥੇਦਾਰਾਂ ਦੀ ਕਰੇ ਬੇਅਦਬੀ ਨ ਦੇਇ ਦਿਲ ਦਾ ਮਾਨ ਗਵਾ ਅਗੋਂ
ਕਿਤੇ ਵਖ ਖਜ਼ਾਨਾ ਨਾ ਜੋੜ ਰਖੇ ਗੁਰੂ ਪੰਥ ਨੂੰ ਦੇਵੇ ਫੜਾ ਅਗੋਂ
[1]ਅਦਲ ਬਦਲ ਰਹਿਤਾਂ ਵਿਚ ਕਰੇ ਨਾਹੀਂ ਪੱਕਾ ਕਰ ਪਾਬੰਦ ਸਦਾ ਅਗੋਂ
ਮੇਲ ਕਰਨ ਨੂੰ ਪੰਥ ਤਿਆਰ ਸਦਾ ਬੀਜ ਫੁੱਟ ਦੇ ਤਈਂ ਗਵਾ ਅਗੋਂ
ਪਿਛੇ ਕੀਤੀ ਦਾ ਡੰਨ ਜੋ ਪੰਥ ਲਾਵੇ ਭਰੇ ਕਰੇ ਨ ਚੂੰ ਚਰਾ ਅਗੋਂ
ਬਣਿਆ ਰਹੇ ਜਰਨੈਲ ਕਰਤਾਰ ਸਿੰਘਾ ਇਹਨਾਂ ਗੱਲਾਂ ਨੂੰ ਮੰਨ ਮਨਾ ਅਗੋਂ

### ਬੰਦੇ ਬਹਾਦਰ ਨੇ ਪੰਥ ਦੀਆਂ ਸ਼ਰਤਾਂ ਤੋਂ ਨਾਂਹ ਕਰਨੀ

ਲਿਖ ਸ਼ਰਤਾਂ ਬੰਦੇ ਨੂੰ ਭੇਜੀਆਂ ਓਸ ਕਹਿਆਂ ਨਾਹੀਂ ਖੌਫ ਖਾਵਾਂਗਾ ਮੈਂ
ਡਰ ਪੰਥ ਤੋਂ ਆਪ ਨੂੰ ਕਰ ਹੀਣਾ ਭੁਲ ਮੰਨ ਨ ਡੰਨ ਲੁਵਾਗਾਂ ਮੈਂ
ਗੁਰੂ ਬਣਾਂਗਾ ਯਾਰਵਾਂ ਪੰਥ ਦਾ ਜੀ ਨਾਲ ਜ਼ੋਰ ਦੇ ਈਨ ਮਨਵਾਂਗਾ ਮੈਂ
ਮੇਰੇਵਿਚਨੇ ਸ਼ਕਤੀਆਂ ਕਈ ਭਰੀਆਂਨਿਹਕਲੰਕ ਅਵਤਾਰ ਅਖਵਾਵਾਂਗਾ ਮੈਂ
ਜੇਕਰ ਪੰਥ ਮੇਰੇ ਪਿਛੇ ਲੱਗੇਗਾ ਨ ਮਾਰ ਖਾਕ ਦੇ ਨਾਲ ਮਿਲਾਵਾਂਗਾ ਮੈਂ
ਮੈਂ ਬਲੀ ਯੋਧਾ ਭਾਰੂ ਲਖਾਂ ਉਤੇ ਝੰਡਾ ਦੇਸ ਦੇ ਵਿਚ ਝੁਲਾਵਾਂਗਾ ਮੈਂ
ਜਿਹੜਾ ਅੜੇਗਾ ਸਾਹਮਣੇ ਆਣ ਮੇਰੇ ਜਮਪੁਰੀ ਨੂੰ ਮਾਰ ਪੁਚਾਵਾਂਗਾ ਮੈਂ
ਦਿੱਲੀ ਵਿੱਲੀ ਲਾਹੋਰ ਨੂੰ ਕਰ ਫਤੇ ਸਿੱਕਾ ਆਪਣੇ ਨਾਮ ਚਲਾਵਾਂਗਾ ਮੈਂ
ਕਾਜ਼ੀ ਪਾਜ਼ੀ ਤੇ ਮੁਗਲ ਪਠਾਨ ਸਾਰੇ ਜ਼ੋਰ ਤੇਗ ਦੇ ਖ਼ਾਕ ਰੁਲਾਵਾਂਗਾ ਮੈਂ
ਤੱਤ ਖ਼ਾਲਸਾ ਗਿਣਤੀ ਵਿਚ ਕਿਹੜਾ ਬਾਦਸ਼ਾਹ ਨੂੰ ਮਾਰ ਰੁਲਾਵਾਂਗਾ ਮੈਂ
ਮੇਰਾ ਸਿੱਖ ਹੋਵੇ ਜਿਹੜਾ ਸਿਦਕ ਧਾਰੇ ਰਾਜ ਓਸ ਦੇ ਤਈਂ ਭੁਗਾਵਾਂਗਾ ਮੈਂ
ਰਿਧਾਂ ਸਿਧਾਂ ਮੇਰੇ ਤਾਬੇ ਰਹਿਣ ਸਦਾ ਪੰਥ ਆਪਣੇ ਤਈਂ ਵਧਾਵਾਂਗਾ ਮੈਂ

---

੧ ਕੁਝਕੁ ਤਬਦੀਲੀਆਂ ਬੰਦੇ ਨੇ ਕਰਨੀਆਂ ਚਾਹੀਆਂ ਸਨ, ਜਿਸ ਤਰ੍ਹਾਂ ਕਿ ਸ੍ਰੀ ਵਾਹਿਗੁਰੂ ਜੀ ਕੀ ਫਤੇ ਦੀ ਥਾਂ ਦਰਸ਼ਨ ਦੀ ਫਤੇ ਅਤੇ ਨੀਲੇ ਬਾਣੇ ਦਾ ਪਹਿਨਣਾ ਬੰਦ ਕਰਨਾ, ਗੋਡਿਆਂ ਵਾਲੀ ਲੰਮੀ ਕੱਛ ਪਹਿਨਣੀ ਆਦਿਕ।

ਮੇਰੇ ਪਿਛੇ ਵਧਿਆ ਤੱਤ ਖਾਲਸਾ ਹੈ ਹੁਣ ਓਸ ਨੂੰ ਗੁੰਮ ਕਰਾਵਾਂਗਾ ਮੈਂ
ਮੇਰੇ ਬਲ ਕਰਕੇ ਦੇਸ ਫਤੇ ਹੋਇਆ ਹੋ ਸੁਤੰਤਰ ਰਾਜ ਕਮਾਵਾਂਗਾ ਮੈਂ
ਤੱਤ ਖਾਲਸਾ ਜਾਂਦਾ ਨ ਕਿਤੇ ਲੱਭੂ ਮਦਦ ਕਰਨੋਂ ਹਥ ਹਟਾਵਾਂਗਾ ਮੈਂ
ਬੰਦਾ ਜਾਣਦਾ ਨਹੀਂ ਕਰਤਾਰ ਸਿੰਘਾ ਗਲ ਵਿਚ ਹੰਕਾਰ ਦੇ ਜਾਵਾਂਗਾ ਮੈਂ

੧ ਪੰਥ ਦਾ ਫੈਸਲਾ

ਡਿਠਾ ਪੰਥ ਨੇ ਬੰਦਾ ਬੇਮੁਖ ਹੋਇਆ ਕੀਤਾ ਫੈਸਲਾ ਅਮਲ ਕਮਾਇਆ ਜਾਵੇ
ਖਾਰਜ ਪੰਥ ਚੋਂ ਅਜ ਤੋਂ ਹੋਇ ਗਿਆ ਮਨਮੁਖ ਕਰ ਬਾਹਰ ਧਕਾਇਆ ਜਾਵੇ
ਇਹਦੇ ਨਾਲ ਮਿਲਵਰਤਨਾ ਛੱਡਕੇ ਜੀ ਬੰਦਾ ਗੁਰੂਦ੍ਰੋਹੀ ਠਹਿਰਾਇਆ ਜਾਵੇ
ਪੰਥ ਨਾਲ ਬੰਦਈਆਂ ਦੇ ਨਾਹਿ ਵਰਤੇ ਬੇਮੁਖਾਂ ਤੋਂ ਸਾਥ ਤੁੜਾਇਆ ਜਾਵੇ
ਧੀਰਮਲੀਆਂ ਤੇ ਰਾਮਰਾਈਆਂ ਵਾਂਗੂੰ ਬੰਦਾ ਸਣੇ ਬੰਦਈਆਂ ਤਜਾਇਆ ਜਾਵੇ
ਜਥੇਦਾਰ ਨਾ ਪੰਥ ਦਾ ਰਿਹਾ ਬੰਦਾ ਜਥੇਦਾਰੀਓਂ ਵੱਖ ਕਰਾਇਆ ਜਾਵੇ
ਗੁਰਸਿਖ ਕੋਈ ਨਾ ਮਗਰ ਮੂਲ ਲਗੇ ਸਾਰੇ ਪੰਥ ਦੇ ਤਾਈਂ ਸੁਨਾਇਆ ਜਾਵੇ
ਦਸਵੇਂ ਸਤਿਗੁਰਾਂ ਦਾ ਜੇਹੜਾ ਸਿਖ ਹੋਵੇ ਪੰਥ ਨਾਲ ਮਿਲੇ, ਇਹ ਜਤਾਇਆ ਜਾਵੇ
ਜਿਹੜਾ ਰਹੇ ਪਿਛੇ ਓਹਨੂੰ ਜਾਣ ਦੇਵੋ ਪੂਰਾ ਆਸਰਾ ਗੁਰੂ ਰਖਾਇਆ ਜਾਵੇ
ਵੱਖ ਹੋਇ ਬਦੰਈ ਕਰਤਾਰ ਸਿੰਘਾ ਗੁਰਮਤਾ ਇਹ ਸੋਧ ਸੁਧਾਇਆ ਜਾਵੇ

ਬਹੁਤ ਸਾਰੇ ਸਿੰਘਾਂ ਨੇ ਤੱਤ ਖਾਲਸੇ ਨਾਲ ਆ ਮਿਲਣਾ

ਗੁਰਮਤਾ ਇਹ ਕਰ ਦਰਬਾਰ ਸਾਹਿਬ ਵਿਚ ਸੰਗਤਾਂ ਚਾਇ ਸੁਨਾਵੰਦੇ ਨੇ
ਹੁਕਮ ਪੰਥ ਦਾ ਸੁਣ ਕੇ ਬਹੁਤ ਸਾਰੇ ਹੱਟ ਬੰਦੇ ਵਲੋਂ ਸਿੰਘ ਜਾਵੰਦੇ ਨੇ

---

੧ ਇਹ ਫੈਸਲੇ ਖਾਲਸੇ ਭੁਜੰਗੀਆਂ (ਗਰਮ ਪਾਰਟੀ) ਦੇ ਜਾਪਦੇ ਹਨ। ਜੇਕਰ ਪੰਥ ਬੰਦੇ ਨੂੰ ਏਸ ਤਰ੍ਹਾਂ ਵੱਖ ਕਰਦਾ ਤਾਂ ਬਾਬਾ ਬਿਨੋਦ ਸਿੰਘ ਤੇ ਬਾਬਾ ਕਾਹਨ ਸਿੰਘ ਜੋ ਪੂਰੇ ਲੀਡਰ ਤੇ ਪੂਰਨ ਗੁਰਸਿਖ ਸਨ ਬੰਦੇ ਦੇ ਨਾਲ ਫਿਰ ਨਾ ਰਹਿੰਦੇ। ਪਰ ਓਹ ਗੁਰਦਾਸ ਨੰਗਲ ਦੇ ਜੰਗ ਵੇਲੇ ਬੰਦੇ ਦੇ ਨਾਲ ਕਿਲੇ ਵਿਚ ਘਿਰੇ ਹੋਏ ਸਨ ਤੇ ਬਾਬਾ ਕਾਹਨ ਸਿੰਘ ਜੀ ਤਾਂ ਕੈਦ ਹੋਕੇ ਭੀ ਨਾਲ ਹੀ ਦਿਲੀ ਗਏ ਸਨ ਅਤੇ ਬਾਜ ਸਿੰਘ ਜੈਸੇ ਮਹਾਂ ਯੋਧੇ ਤੇ ਸਿਦਕੀ ਸਿਖ ਓਸ ਦਾ ਸਾਥ ਨਾ ਦੇਂਦੇ। ਅਸਲ ਵਿਚ ਇਹ ਗੱਲ ਜਾਪਦੀ ਹੈ ਕਿ ਅਸੂਲਾਂ ਉਤੇ ਅੜਕੇ ਪੰਥ ਦੇ ਦੋ ਧੜੇ ਹੋ ਗਏ ਸਨ, ਜੋ ਹਮੇਸ਼ਾਂ ਹਰ ਮਜ਼ਹਬ ਹਰ ਮੁਲਕ ਵਿਚ ਪਾਰਟੀਆਂ ਅੰਦਰ ਹੋ ਜਾਇਆ ਕਰਦੇ ਹਨ।

ਪਿਛੇ ਪੰਥ ਦੇ ਸੰਗਤਾਂ ਹੋਇ ਟੁਰੀਆਂ ਸਾਥ ਬੰਦੇ ਦਾ ਲੋਕ ਤਜਾਵੰਦੇ ਨੇ
ਰਾਮਸਰ ਉਤੇ ਪੰਥ ਹੋਇਆ ਕਠਾ 'ਸਤਿ ਸ੍ਰੀ ਅਕਾਲ' ਗਜਾਵੰਦੇ ਨੇ
ਬੰਦੇ ਵਲ ਥੋੜੇ ਜਿਹੇ ਸਿੰਘ ਰਹਿ ਗਏ ਫਸ ਲੋਭ ਵਿਚ ਓਹ ਘਬਰਾਵੰਦੇ ਨੇ
ਭੁਲੇ ਬੰਦੇ ਦੀਆਂ ਕਰਾਮਾਤਾਂ ਉਤੇ ਉਹ ਬੰਦੇ ਨੂੰ ਸੀਸ ਝੁਕਾਵੰਦੇ ਨੇ
ਧੜੇ ਪੰਥ ਦੇ ਆਣ ਕੇ ਦੋ ਹੋ ਗਏ ਵੈਰੀ ਸੁਣਕੇ ਖੁਸ਼ੀ ਮਨਾਵੰਦੇ ਨੇ
ਮਿਲ ਗੌਭੀਏ ਕਈ ਕਰਤਾਰ ਸਿੰਘਾ ਏਸ ਫੁੱਟ ਨੂੰ ਵੇਖ ਪਛੁਤਾਵੰਦੇ ਨੇ

### ਪੰਥ ਨੇ ਬੰਦੇ ਬਹਾਦਰ ਦਾ ਡੇਰਾ ਲੁਟਣਾ

ਸਿੰਘਾਂ ਵੇਖਿਆ ਬੰਦਾ ਨਾ ਰਿਹਾ ਬੰਦਾ ਇਹਦਾ ਲਾਹਦੇਈਏ ਅਭਿਮਾਨ ਸਾਰਾ
ਹੱਲਾ ਕੀਤੀ ਬੁਜੰਗੀਆਂ ਮਾਰ ਧੌਂਸਾ ਲੁਟ ਬੰਦੇ ਦਾ ਲਿਆ ਸਾਮਾਨ ਸਾਰਾ
ਸਾਥੀ ਓਸਦੇ ਡਰ ਕੇ ਹਟ ਗਏ ਸਿੰਘਾਂ ਸਾਂਭ ਲਿਆ ਡੇਰਾ ਆਨ ਸਾਰਾ
ਪੇਸ਼ ਬੰਦੇ ਦੀ ਗਈ ਨਾ ਰਤੀ ਜਿੰਨੀ ਸਿੰਘਾ ਕਰ ਦਿਤਾ ਦੂਰ ਸ਼ਾਨ ਸਾਰਾ
ਦਰ ਅੰਮ੍ਰਿਤਸਰ ਤੋਂ ਜਾ ਬੈਠਾ ਲਹਿ ਗਿਓ ਸੂ ਤੁਰਤ ਗੁਮਾਨ ਸਾਰਾ
ਦਿਲੋਂ ਖਿਝਿਆ ਬੜਾ ਕਰਤਾਰ ਸਿੰਘਾ ਹੋ ਡੇਰੇ ਦਾ ਗਿਆ ਨੁਕਸਾਨ ਸਾਰਾ

### ਬੰਦੇ ਬਹਾਦਰ ਨੇ ਤੱਤ ਖਾਲਸੇ ਨੂੰ ਆਖ ਘੱਲਣਾ

ਡੇਰਾ ਲੁੱਟਿਆ ਬੰਦੇ ਦਾ ਗਿਆ ਜਦੋਂ ਹੋਇਆ ਦਿਲ ਦੇ ਵਿਚ ਹੈਰਾਨ ਭਾਈ
ਨਾਲੇ ਪੱਤ ਗਈ ਨਾਲੇ ਜ਼ਰ ਗਈ ਫਿੱਕਾ ਪੈ ਗਿਆ ਸਾਰਾ ਹੀ ਸ਼ਾਨ ਭਾਈ
ਸਿੰਘਾਂ ਪਾਸ ਸੁਨੇਹਾ ਇਹ ਭੇਜਿਓ ਸੂ ਕਝ ਧਾਰ ਕੇ ਰਿਦੇ ਗੁਮਾਨ ਭਾਈ
ਤੁਸਾਂ ਗਲ ਚੰਗੀ ਨਾਹੀਂ ਮੂਲ ਕੀਤੀ ਜਾਤਾ ਕੁਝ ਭੀ ਨਹੀਂ ਅਹਿਸਾਨ ਭਾਈ
ਵੇਖੋ ਤੁਸਾਂ ਬਦਲੇ ਵੱਡ ਦੁਖ ਝਾਕੇ ਮਾਰੇ ਚੁਣ ਕੇ ਮੁਗਲ ਪਠਾਨ ਭਾਈ
ਫਤੇ ਕਰ ਪੰਜਾਬ ਦਾ ਦੇਸ ਦਿਤਾ ਤੇਗਾਂ ਮਾਰ ਕੇ ਵਿਚ ਮੈਦਾਨ ਭਾਈ
ਲੈ ਦਿੱਤੀਆਂ ਹੈਨ ਸਰਦਾਰੀਆਂ ਮੈਂ ਤੁਸਾਂ ਜ਼ੱਰਾਂ ਨ ਰਖਿਆ ਮਾਨ ਭਾਈ
ਜਿਧੇ ਆਸਰੇ ਤੁਸਾਂ ਦਾ ਸ਼ਾਨ ਵਧਿਆ ਲੱਗੇ ਓਸ ਨੂੰ ਕਰਨ ਵੈਰਾਨ ਭਾਈ
ਮੇਰੀ ਪੱਤ ਦਰਬਾਰ ਦੇ ਵਿਚ ਲਾਹੀ ਕੀਤੇ ਬੋਲ ਕੁਬੋਲ ਜ਼ਬਾਨ ਭਾਈ

ਜਿਹੜੇ ਰੁੱਖ ਦੇ ਆਸਰੇ ਸੁੱਖ ਪਾਇਆ ਲੱਗੇ ਓਸਨੂੰ ਕੱਟਣੇ ਆਨ ਭਾਈ
ਠੀਕ ਮੂੜ੍ਹ ਵਿਗਾੜਦੇ ਨਾਲ ਮੁਰਸ਼ਦ ਬੇਵਕੂਫ਼ ਜਾਹਿਲ ਇਨਸਾਨ ਭਾਈ
ਮਜ਼ਾ ਚੱਖੋਗੇ ਮੇਰੇ ਬਗੈਰ ਚੰਗਾ ਵੈਰੀ ਝੱਬਦੇ ਫੜ ਮੁਕਾਨ ਭਾਈ
ਹੁਣ ਵੇਖਾਂਗਾ ਇਨ੍ਹਾਂ ਸਰਦਾਰੀਆਂ ਨੂੰ ਤੁਸੀਂ ਰੱਖ ਲੈਂਦੇ ਕਿਹੜੇ ਤਾਨ ਭਾਈ
ਦਿਨਾਂ ਥੋੜ੍ਹਿਆ ਵਿਚ ਮੁਕਾ ਦੇਸਨ ਮਾਰ ਤੁਸਾਂ ਤਾਈਂ ਮੁਸਲਮਾਨ ਭਾਈ
ਮੇਰੇ ਮਗਰ ਲੱਗੇਜਿਹੜੇ ਬਚ ਰਹਿਸਨਭੋਗਨ ਰਾਜ ਉਹ ਮਜ਼ੇਉਡਾਨ ਭਾਈ
ਮੈਂ ਆਪਣੇ ਸਿੱਖਾਂ ਨੂੰ ਰਾਜ ਦੇਸਾਂ ਕਰਾਂ ਤੁਸਾਂ ਦੀ ਢਿੱਲੀ ਕਮਾਨ ਭਾਈ
ਵੇਲਾ ਅਜੇ ਭੀ ਹੈ ਜੇਸਮਝ ਜਾਵੋ ਨਹੀਂ ਤਾਂ ਝੱਲੋਗੇ ਬੜਾਨੁਕਸਾਨ ਭਾਈ
ਮੇਰੀ ਸ਼ਰਨ ਜੋ ਲਏ ਕਰਤਾਰ ਸਿੰਘਾ ਪਾਵੇ ਸੁਖ ਉਹ ਵਿਚ ਜਹਾਨ ਭਾਈ

ਤੱਤ ਖਾਲਸੇ ਵੱਲੋਂ ਬੰਦੇ ਨੂੰ ਜਵਾਬ

ਸਿੰਘਾ ਬੰਦੇ ਨੂੰ ਤੁਰਤ ਜਵਾਬ ਲਿਖਿਆ ਇਹ ਤੇਰਾ ਹੈ ਸਾਰਾ ਵਿਗਾੜ ਬਾਬਾ
ਅਸਾ ਤੇਰੇ ਉਤੇ ਪਹਿਲ ਨਹੀਂ ਕੀਤੀ ਜ਼ਰਾ ਮਨ ਦੇ ਵਿਚ ਵਿਚਾਰ ਬਾਬਾ
ਤੂੰ ਸਿੱਖ ਬਣਕੇ ਆਇਓਂ ਸਤਿਗੁਰਾਂ ਦਾਹੁਨ ਗਿਆ ਹੈਂ ਬੜਾ ਹੰਕਾਰ ਬਾਬਾ
ਤੈਨੂੰ ਭੇਜਿਆ ਸੀ ਦਸ਼ਮੇਸ਼ ਜੀ ਨੇ ਕਰ ਪੰਥ ਦੇ ਸਿਰ ਸਰਦਾਰ ਬਾਬਾ
ਜਦ ਤੱਕ ਤੂੰ ਸਿੱਖ ਸਰੂਪ ਰਿਹੋਂ ਪੰਥ ਰਿਹਾ ਤੇਰੇ ਤਾਬੇਦਾਰ ਬਾਬਾ
ਜੋ ਤੂੰ ਹੁਕਮ ਦਿੱਤਾ ਝੱਟ ਮੰਨਿਆ ਓਹ ਤੇਰਾ ਰਖਿਆ ਸ਼ਾਨ ਅਪਾਰ ਬਾਬਾ
ਹੁਣ ਵੇਖ ਕੇ ਮਾਇਆ ਦੇ ਰੰਗ ਤਾਈਂ ਦਿੱਤਾਗੁਰਾ ਦਾਂ ਹੁਕਮ ਵਿਸਾਰ ਬਾਬਾ
ਆਈ ਅੱਗ ਨੂੰ ਸੀ, ਘਰ ਸਾਂਭ ਬੈਠੀ, ਬੈਠਾ ਹੁਣ ਤੂੰ ਪੈਰ ਪਸਾਰ ਬਾਬਾ
ਘਾਲਾਂ ਘਲੀਆਂ ਪੰਥ ਨੇ ਵਿਚ ਜੰਗਾਂ ਵੈਰੀ ਕਰ ਕੇ ਮਾਰੇ ਖ਼ਵਾਰ ਬਾਬਾ
ਹੋ ਗਏ ਹਜ਼ਾਰਾਂ ਸ਼ਹੀਦ ਲੜਦੇ ਦੇਸ ਜਿੱਤਿਆ ਨਾਲ ਤਲਵਾਰ ਬਾਬਾ
ਮਾਰੇ ਰੋਲ ਕੇ ਖਾਨ ਅਮੀਰ ਸਾਰੇ ਜਿੰਦਾਂ ਗੁਰਾਂ ਦੇ ਨਾਮ ਤੋਂ ਵਾਰ ਬਾਬਾ
ਦੁੱਖ ਸੁੱਖ ਝੱਲੇ, ਘਰ ਘਾਟ ਛੱਡੇ, ਪੁੱਤ, ਧੀਆਂ, ਭਰਾ ਤੇ ਨਾਰ ਬਾਬਾ
ਅੱਜ ਵੇਖ ਕੇ ਜਿੱਤਿਆ ਦੇਸ ਸਾਰਾ ਤੇਰੀ ਹੋ ਗਈ ਹੋਰ ਨੁਹਾਰ ਬਾਬਾ
ਗੁਰੂ ਬਣਨ ਦਾ ਆ ਗਿਆ ਚਾ ਤੈਨੂੰ ਗੱਦੀ ਲਾ ਬੈਠੋਂ ਦਰਬਾਰ ਬਾਬਾ

ਦਸਵੇਂ ਪਾਤਸ਼ਾਹ ਦੀ ਕਰੇਂ ਰੀਸ ਜੇ ਤੂੰ ਪਾ ਮਰੇਂਗਾ ਬੜਾ ਅਜ਼ਾਰ ਬਾਬਾ
ਦਾਬੇ ਮਾਰ ਘੱਲੇ ਜਿਹੜੇ ਹੋਰ ਨੇ ਤੂੰ ਏਸ ਗੱਲ ਦਾ ਮਾਨ ਉਤਾਰ ਬਾਬਾ
ਪੰਥ ਕੁਝ ਪ੍ਰਵਾਹ ਨ ਕਰੇ ਤੇਰੀ ਝਗੜਾ ਹੈ ਅਸੂਲ ਦਾ ਜ਼ਾਹਰ ਬਾਬਾ
ਗੁਰੂ ਕਦੇ ਨ ਪੰਥ ਬਨਾਇ ਤੈਨੂੰ ਭਾਵੇਂ ਸ਼ਕਤੀਆਂ ਦੱਸ ਹਜ਼ਾਰ ਬਾਬਾ
ਸਿਰ ਪੰਥ ਦੇ ਗੁਰੂ ਗ੍ਰੰਥ ਸਾਹਿਬ ਦਸਮੇਸ਼ ਜੀ ਕਹਿਆ ਉਚਾਰ ਬਾਬਾ
ਜੇ ਤੂੰ ਸਿੱਖ ਬਣਿਆਂ ਰਹੇਂ ਓਸੇ ਤਰ੍ਹਾਂ ਗੁਰੂ ਘਰ ਅੰਦਰ ਸੇਵਾਦਾਰ ਬਾਬਾ
ਪੰਥ ਕਰੇ ਤੇਰੀ ਇੱਜ਼ਤ ਓਸੇ ਤਰ੍ਹਾਂ ਸ਼ਾਨ ਰਹੇ ਤੇਰਾ ਸੰਸਾਰ ਬਾਬਾ
ਜੇ ਤੂੰ ਗੁਰੂ ਬਣੇਂ ਸਿਖ ਪੰਥ ਦਾ ਤੇ ਪੰਥ ਕਰੇ ਤੈਨੂੰ ਧਿਰਕਾਰ ਬਾਬਾ
ਸਿੰਘ ਨਾਲ ਤੇਰੇ ਮੇਲ ਕਰਨ ਨਾਹੀਂ ਤੂੰ ਕਰ ਪੱਕਾ ਇਤਬਾਰ ਬਾਬਾ
ਤੂੰ ਕੌਣ ਸਰਦਾਰੀਆਂ ਦੇਣ ਵਾਲਾ ਜ਼ਰਾ ਮਨ ਅੰਦਰ ਝਾਤੀ ਮਾਰ ਬਾਬਾ
ਹੈਨ ਬਖਸ਼ਸ਼ਾਂ ਬਖਸ਼ੀਆਂ ਗੁਰੂ ਸੱਚੇ ਰਾਖਾ ਪੰਥ ਦਾ ਸਦਾ ਕਰਤਾਰ ਬਾਬਾ
ਗੁਰੂ ਦਿਤੀਆਂ ਹੈਨ ਸਰਦਾਰੀਆਂ ਜੀ ਰਚਿਆ ਪੰਥ ਵੱਡਾ ਸ਼ਾਨਦਾਰ ਬਾਬਾ
ਮੁਕ ਜਾਣਗੇ ਸਿੰਘਾਂ ਦੇ ਸਭ ਵੈਰੀ ਫਤ੍ਹੇ ਹਰ ਮੈਦਾਨ ਹਰ ਵਾਰ ਬਾਬਾ
ਰੁੱਖ ਰਹੇਗਾ ਕਾਇਮ ਅਖ਼ੀਰ ਤੋੜੀ ਜਿਧਾ ਆਸਰਾ ਪੰਥ ਨੂੰ ਸਾਰ ਬਾਬਾ
ਦੋਖੀ ਮਰਨਗੇ ਪੰਥ ਦੇ ਖਵਾਰ ਹੋ ਕੇ ਜਿਹੜ ਬੁਰਾ ਤਕਾਵਨ ਹਾਰ ਬਾਬਾ
ਪੰਥ ਕਿਸੇ ਮਗਰ ਨ ਕਦੇ ਲੱਗੇ ਦੇਇ ਪਾਖੰਡੀਆਂ ਬਾਹਰ ਨਿਕਾਰ ਬਾਬਾ
ਗੁਰੂ ਦੰਭ ਦਾ ਪੰਥ ਵਿਰੋਧ ਕਰੇ ਦੇਇ ਪਾਖੰਡ ਨੂੰ ਦੂਰ ਦੁਰਕਾਰ ਬਾਬਾ
ਦਸਾਂ ਗੁਰਾਂ ਦਾ ਰੂਪ ਗ੍ਰੰਥ ਸਾਹਿਬ ਨਿਸਚਾ ਓਸ ਤੇ ਰਖਾਂਗੇ ਧਾਰ ਬਾਬਾ
ਤੈਨੂੰ ਖੇਤ ਦਾ ਘੱਲਿਆ ਸੀ ਰਾਖਾ ਖੇਤ ਖਾਣ ਲੱਗੋਂ ਬਣ ਕੇ ਵਾੜ ਬਾਬਾ
ਬਹਿ ਚੱਲਿਆ ਪੰਥ ਨੂੰ ਪਾ ਜੱਥਾ ਚੰਗਾ ਆਇਓਂ ਤੂੰ ਮੱਦਦਗਾਰ ਬਾਬਾ
ਵੈਰੀ ਪੰਥ ਦੇ ਮਾਰ ਕੇ ਵਿਚ ਜੰਗਾਂ ਵੈਰੀ ਬਣ ਹੇਠੋਂ ਆ ਕੇ ਭਾਰ ਬਾਬਾ
ਰਾਖਾ ਧਨ ਦਾ ਕਰ ਬੈਠਾਇਆ ਸੀ ਬਣਿਓਂ ਆਪ ਚੁਰਾਵਣੇ ਹਾਰ ਬਾਬਾ
ਬਾਲਕ ਪੰਥਦੇ ਤਈਂ ਖਡਾਵਣੇ ਨੂੰ ਆਇਓਂ ਟਹਿਲੀਆ ਤੂੰਹੁਸ਼ਿਆਰ ਬਾਬਾ
ਪੁੱਤਮਾਪਿਆਂ ਦੇ ਪਾਸੋਂ ਖੋਹਨ ਲੱਗੋਂਚਾਹਿੰਬਹੁਤ ਸੋਹਣੀ ਕਰਨੀਕਾਰ ਬਾਬਾ

ਵੱਡੀ ਭੱਲ ਪਚਾ ਤੂੰ ਸੱਕਿਓਂ ਨ ਬੁੱਧ ਲਈ ਤੇਰੀ ਖੁਦੀ ਮਾਰ ਬਾਬਾ
ਤੈਨੂੰ ਬਖਸ਼ੀਆਂ ਗੁਰਾਂ ਨੇ ਬਰਕਤਾਂ ਸਨ ਸਾਂਭ ਸੱਕਿਓਂ, ਨਾਹਿੰਗਵਾਰ ਬਾਬਾ
ਔਖੀ ਜਰਨੀ ਇਹ ਹੈ ਅਜਰ ਵਸਤੂ ਜਰੀ ਗਈ ਨ ਤੈਥੋਂ ਸਵਾਰ ਬਾਬਾ
ਦੁੱਧ ਸ਼ੇਰਨੀ ਦਾ ਬਿਨਾ ਸ੍ਵਰਨ ਭਾਂਡੇ ਸੱਕੇ ਟਿਕ ਨਾਹੀਂ ਪਲ ਚਾਰ ਬਾਬਾ
ਇਹ ਹਕੂਮਤਾਂ ਜਰਨੀਆਂ ਔਖੀਆਂ ਸਨ ਤੈਨੂੰ ਚੜ੍ਹਿਆ ਦੇਖ ਅਫਾਰ ਬਾਬਾ
ਤੈਨੂੰ ਪਿਛਲੀਆਂ ਵਾਦੀਆਂ ਨਾਪਈਆਂਰਿਹਾ ਸਿੱਖੀਦੇ ਨਾਲਨਪਜਾਰ ਬਾਬਾ
ਹੁਣ ਪੰਥ ਤੇਰੇ ਕਾਬੂ ਨਹੀਂ ਆਉਂਦਾ ਹੋ ਗਏ ਨੇ ਸਿੰਘ ਉਡਾਰ ਬਾਬਾ
ਜੇ ਤੂੰ ਹੁਣ ਭੀ ਪੰਥਦੀ ਸਰਨ ਪਕੜੇਂ ਪੰਥ ਬਖਸ਼ ਦੇਵੇ ਬਖਸ਼ਨਹਾਰ ਬਾਬਾ
ਨਹੀਂ ਤਾਂ ਯਾਦ ਰਖੀਂ ਕਰਾਮਾਤ ਤੇਰੀ ਚੜ੍ਹ ਜਾਇਗੀ ਚੰਬੇ ਦੀ ਧਾਰ ਬਾਬਾ
ਅਜੇ ਹੲੀ ਵੇਲਾ ਕਰਤਾਰ ਸਿੰਘਾ ਲੈ ਵਿਗੜਿਆ ਕਾਜ ਸਵਾਰ ਬਾਬਾ

ਬੰਦੇ ਬਹਾਦਰ ਨੇ ਗੁਰਦਾਸ ਨੰਗਲ ਜਾ ਰਹਿਣਾ

ਬੰਦਾ ਵਿਚ ਹੰਕਾਰਦੇ ਮੰਨਿਆ ਨਾ ਉਠ ਗੁਰਦਾਸ ਨੰਗਲ ਵਲ ਜਾਵੰਦਾ ਜੀ
ਨਾਲ ਲੈਕੇ ਆਪਣੇ ਸਾਥੀਆਂ ਨੂੰ ਡੇਰਾ ਨਵੇਂ ਕਿਲੇ ਵਿਚ ਲਾਵੰਦਾ ਜੀ
ਉਹਕਿਲਾਸੀਪਾਸ ਗੁਰਦਾਸਨੰਗਲ ਬਿਹਬੰਦਈਆਂ ਦਾਹੁਣਅਖਵਾਵੰਦਾ ਜੀ
ਭਾਵੇਂ ਪੰਥ ਗਿਆ ਪੱਲਾ ਛਡਉਹਦਾ ਪਰ ਬੀਰ ਨ ਹੌਂਸਲਾਂ ਢਾਹਵੰਦਾ ਜੀ
ਦੇਂਦਾ ਧੀਰਜਾਂ ਆਪਣੇ ਸਾਥੀਆਂ ਨੂੰ ਕਈ ਕਰਾਮਾਤਾਂ ਦਿਖਲਾਵੰਦਾ ਜੀ
ਨਿੱਤ ਬੈਠਦਾ ਵੱਡਾ ਦੀਵਾਨ ਲਾਕੇ ਅਤੇ ਹੰਕਾਰ ਦੇ ਬਚਨ ਸੁਨਾਵੰਦਾ ਜੀ
ਮੈਂ ਰਾਜ ਭੁਗਾਵਾਂਗਾ ਤੁਸਾਂ ਤਾਈਂ ਬੜੇ ਹੌਂਸਲੇ ਨਿਤ ਵਧਾਵੰਦਾ ਜੀ
ਤੱਤ ਖਾਲਸੇ ਨੂੰ ਤੁਸੀਂ ਵੇਖਿਓ ਖਾਂ ਕਿਵੇਂ ਬਾਦਸ਼ਾਹ ਮਾਰ ਮੁਕਾਵੰਦਾ ਜੀ
ਦਿੱਲੀ ਮਾਰਾਂ ਲਾਹੌਰ ਨੂੰ ਫਤੇ ਕਰਾਂ ਜਿਤ ਲਾਂ ਕਸ਼ਮੀਰ ਗਰਬਾਵੰਦਾ ਜੀ
ਫਤੇ ਕਰਕੇ ਅਟਕ ਪਿਸ਼ੌਰ ਤਾਈਂ ਕਾਬਲ ਜਾਇ ਵੜਾਂ ਜ਼ਤਲਾਵੰਦਾ ਜੀ
ਕੌਣ ਅੜੇਗਾ ਸਾਹਮਣੇ ਆਣ ਮੇਰੇ ਕਿਨੂੰ ਹੌਸਲਾ ਗੱਪਾਂ ਉਡਾਵੰਦਾ ਜੀ
ਤੱਤ ਖਾਲਸਾ ਭੂਹੇ ਸੀ ਮੇਰੇ ਸਿਰ ਤੇ ਹੁਣ ਵੇਖਣੇ ਕਿਧਰ ਨੂੰ ਜਾਵੰਦਾ ਜੀ
ਦੇਂਦਾ ਫ਼ੌਜ ਨੂੰ ਹੌਂਸਲੇ ਬਹੁਤ ਰਹਿੰਦਾ ਨਾਲੇ ਦਬ ਦਬਾ ਰਖਾਵੰਦਾ ਜੀ

ਇੰਤਜ਼ਾਮ ਦਿੱਤਾ ਢਿੱਲਾ ਹੋਣ ਨਾਹੀਂ ਟਕੇ ਦੇਸ ਦੇ ਉਹ ਉਗਰਾਹਵੰਦਾ ਜੀ
ਨੌਕਰ ਰੱਖ ਕੇ ਤਲਬ ਦੇ ਹੋਰ ਬਹੁਤੇ ਫੌਜ ਆਪਣੀ ਤਾਈਂ ਵਧਾਵੰਦਾ ਜੀ
ਕੱਠ ਹੋ ਗਿਆ ਪੰਜ ਹਜ਼ਾਰ ਕੁ ਦਾ ਬੰਦਾ ਸਾਰੇ ਹੀ ਫਿਕਰ ਗਵਾਵੰਦਾ ਜੀ
ਰਾਜ ਨੀਤ ਦਾ ਪੂਰਾ ਦਾਨਾ ਹੈਸੀ ਜਮ੍ਹਾਂ ਸਾਜ ਸਾਮਾਨ ਰਖਾਵੰਦਾ ਜੀ
ਪਰ ਜਾਨਦਾ ਨਾਹਿੰ ਕਰਤਾਰ ਸਿੰਘਾ ਸਭ ਤਾਈਂ ਹੰਕਾਰ ਗਿਰਾਵੰਦਾ ਜੀ

ਤੱਤ ਖਾਲਸਾ

ਤੱਤ ਖਾਲਸਾ ਅੰਮ੍ਰਿਤਸਰ ਰਿਹਾ ਜਿਵੇਂ ਨਿਭਦੀ ਤਿਵੇਂ ਗੁਜ਼ਰਾਨ ਕਰਦਾ
ਕੀਤੀ ਬੰਦੇ ਦੀ ਕੁਝ ਪ੍ਰਵਾਹ ਨਾ ਸੀ ਪੰਥ ਵਲ ਅਸੂਲ ਧਿਆਨ ਕਰਦਾ
ਦੌਰਾ ਦੇਸ ਅੰਦਰ ਲਗਾ ਪੰਥ ਕਰਨੇ ਨਾ ਰਈਯਤ ਦਾ ਕੁਝ ਨੁਕਸਾਨ ਕਰਦਾ
ਟਕੇ ਖਾਨਾਂ ਅਮੀਰਾਂ ਤੋਂ ਲੈ ਕਰਕੇ ਝੱਟ ਆਪਣੇ ਤਈਂ ਟਪਾਨ ਕਰਦਾ
ਠਾਣੇ ਪੰਥ ਦੇ ਕਬਜ਼ੇ ਵਿਚ ਜਿਹੜੇ ਟਕੇ ਓਹਨਾਂ ਦੇਆਪ ਉਗਰਾਹਨ ਕਰਦਾ
ਕੁਝ ਖੇਤੀਆਂ ਬਾੜੀਆਂ ਕਰਨ ਲੱਗੇ ਬਾਕੀ ਦੇਸ ਦਾ ਪੰਥ ਧਿਆਨ ਕਰਦਾ
ਧੜੇ ਦੋ ਹੋ ਕੇ ਕਮਜ਼ੋਰ ਹੋ ਗਏ ਖੇਲ ਆਪਣੇ ਪਿਆ ਭਗਵਾਨ ਕਰਦਾ
ਵੇਖ ਰੱਬ ਦੇ ਰੰਗ ਕਰਤਾਰ ਸਿੰਘਾ ਅੱਗੋਂ ਸਮਾਂ ਕੀ ਸਾਜ ਸਾਮਾਨ ਕਰਦਾ

ਤੱਤ ਖਾਲਸੇ ਨੇ ਮਾਤਾ ਸੁੰਦਰੀ ਜੀ ਨੂੰ ਚਿੱਠੀ ਲਿਖਣੀ

ਜੋ ਕੁਝ ਬੀਤਿਆ ਲਿਖਿਆ ਹਾਲ ਸਾਰਾ ਅਰਜ਼ ਦੇਕੇ ਸੁਣੀਂ ਧਿਆਨ ਮਾਤਾ
ਬਦਾ ਹੋ ਗਿਆ ਗੰਦਾ [1]ਛੱਡ ਸਿੱਖੀ ਅੰਨ੍ਹਾ ਹੋ ਗਿਆ ਵਿਚ ਅਭਿਮਾਨ ਮਾਤਾ
ਗੱਦੀ ਹਰਿਮੰਦਰ ਅੰਦਰ ਲਾ ਬੈਠਾ ਲੱਗਾ ਸਿਰ ਤੇ ਚੌਰ ਝੁਲਾਨ ਮਾਤਾ
ਗੁਰੂ ਆਪਣੇ ਆਪ ਹੀ ਬਣ ਬੈਠਾ ਓਹਨੂੰ ਹੋਇ ਗਿਆ ਬੜਾ ਮਾਨ ਮਾਤਾ
ਸਿੰਘਾਂ ਫੜਕੇ ਬਾਹੋਂ ਉਠਾਲ ਦਿੱਤਾ ਧਕ, ਚੂਰ ਕੀਤਾ ਤੋੜ ਤਾਨ ਮਾਤਾ
ਮਨਮੁਖ ਕਹਿ ਪੰਥ ਨੇ ਛੱਡ ਦਿਤਾ ਗੁਰਮਤਾ ਕਰ ਵਿਚ ਦੀਵਾਨ ਮਾਤਾ
ਕੁਝ ਸਿੰਘ ਉਹਦੇ ਪਿਛੇ ਚਲੇ ਗਏ ਵੱਸ ਹੋ ਗਏ ਜੋ ਅਗਜਾਨ ਮਾਤਾ
ਬਾਕੀ ਪੰਥ ਹੋਇਆ ਸਾਰਾ ਇਕ ਪਾਸੇ ਸਤਿਗੁਰਾਂ ਦੀ ਮੰਨ ਕੇ ਆਨ ਮਾਤਾ

---

੧ 'ਛੱਡ ਸਿੱਖੀ' ਦਾ ਇਹ ਮਤਲਬਨਹੀਂ ਕਿ ਉਹ ਹਿੰਦੂ ਬਣ ਗਿਆਸੀ। ਨਹੀਂ, ਉਹ ਗੁਰੂ ਬਣ ਬੈਠਾ ਸੀ, ਇਸ ਵਾਸਤੇ ਉਹ ਮਨਮੁਖ ਤੇ ਹੰਕਾਰੀ ਸਮਝਕੇ ਤਿਆਗਿਆ ਸੀ॥

ਹੁਣ ਪੰਥ ਨੂੰ ਆਸਰਾ ਗੁਰਾਂ ਦਾ ਹੈ ਤੁਸਾਂ ਆਪ ਹੋਣਾ ਨਿਗ੍ਹਾਬਾਨ ਮਾਤਾ
ਲਿਖੋ ਪੰਥ ਨੂੰ ਹੁਕਮ, ਹੁਣ ਕਰੇ ਕੀਕੂੰ, ਬੈਠਾਕਿਸ ਤਰਾਂ ਕਰੇ ਗੁਜ਼ਰਾਨ ਮਾਤਾ
ਲੁਟ ਮਾਰ ਤੋਂ ਬਿਨਾਂ ਨਾ ਝਟ ਲੰਘੇ ਵੈਰੀ ਸਿਰ ਉਤੇ ਮੁਸਲਮਾਨ ਮਾਤਾ
ਜੇ ਜੰਗ ਦੀ ਬਾਣ ਨੂੰ ਛੱਡ ਬੈਠੇ ਬਣ ਜਾਂਗੇ ਮੁੜ ਕਿਰਸਾਨ ਮਾਤਾ
ਕੰਮਾਂ ਵਿਚ ਪਏ ਢਿਲੇ ਹੋ ਜਾਂਗੇ ਫੇਰ ਹੋਇਗਾ ਬੜਾ ਨੁਕਸਾਨ ਮਾਤਾ
ਪੰਥ ਵਧੇਗਾ ਕਿਸ ਤਰ੍ਹਾਂ ਜੱਗ ਅੰਦਰ ਟੁੱਟ ਜਾਇਗਾ ਬਣਿਆ ਸ਼ਾਨ ਮਾਤਾ
ਵੈਰੀ ਪੰਥ ਦੇ ਦੇਣਗੇ ਦੁਖ ਬਹੁਤੇ ਕਰ ਦੇਣਗੇ ਫੜ ਵੈਰਾਨ ਮਾਤਾ
ਤੁਸੀ ਲਿਖੋ ਹੁਣ ਪੰਥ ਜੋ ਕਾਰ ਕਰੇ ਸਭ ਨਫੇ ਨੁਕਸਾਨ ਪਛਾਨ ਮਾਤਾ
ਦੇਗ ਤੇਗ ਬਿਨਾਂ ਪੰਥ ਡਿਗ ਜਾਸੀ ਰਾਜ ਕਰੇਗਾ ਕਿਵੇਂ ਸਿਆਨ ਮਾਤਾ
ਟੁੱਟ ਜਾਣਗੇ ਜੱਥੇ ਮੁੜ ਔਖ ਹੋਸੀ ਜ਼ੁਲਮ ਵਧ ਜਾਸੀ ਫੇਰ ਆਨ ਮਾਤਾ
ਆਗੂ ਪੰਥ ਦਾ ਮਿੱਥੀਏ ਹੁਣ ਕਿਹੜਾ ਸਿਰ ਰਖੀਏ ਕਿਸ ਦੀ ਕਾਨ ਮਾਤਾ
ਫ਼ਿਕਰ ਮਾਪਿਆਂ ਨੂੰ ਸਦਾ ਪੁਤਰਾਂ ਦੇ ਤੁਸਾਂ ਰੱਖਣਾ ਧਿਆਨ ਸੁਜਾਨ ਮਾਤਾ
ਰਖੋ ਸਿਰ ਤੇ ਹੱਥ ਕਰਤਾਰ ਸਿੰਘਾ ਪੰਥ ਪੁੱਤ ਹੈ ਅਜੇ ਅੰਞਾਨ ਮਾਤਾ

ਮਾਤਾ ਜੀ ਨੇ ਪੰਥ ਨੂੰ ਲਿਖਣਾ

ਮਾਤਾ ਲਿਖਿਆ ਖ਼ਤ ਵਿਚਾਰ ਕਰਕੇ ਤੁਹਾਡੀ ਵਾਹਿਗੁਰੂ ਪਤਰਖਾਇ ਸਿੰਘੋ
ਤੁਹਾਡਾ ਦਸਵਾਂ ਪਾਤਸ਼ਾਹ ਸਦਾ ਰਾਖਾ ਇਕ ਛਿਨਭੀ ਨਾਹਿੰ ਭੁਲਾਇ ਸਿੰਘੋ
ਅਸਕਤ ਸ੍ਰੀ ਮਹਾਂ ਕਾਲ ਹੈ ਜੋ ਗੋਦੀ ਪਾ ਕੇ ਨਿੱਤ ਖਿਡਾਇ ਸਿੰਘੋ
ਆਦਿ ਅੰਤ ਓਹੋ ਤੁਹਾਡਾ ਆਪ ਰਾਖਾ ਲਗੇ ਤੁਸਾਂ ਨੂੰ ਨਾਤੱਤੀ ਵਾਇ ਸਿੰਘੋ
ਦਸਵੇਂ ਪਾਤਸ਼ਾਹ ਦੇ ੧ਨਾਦੀਪੁੱਤ ਤੁਸੀਂ ਤੁਹਾਡਾਦਿਨੋਦਿਨ ਤੇਜਵਧਾਇਸਿੰਘੋ
ਤੁਸਾਂ ਭਲਾ ਕੀਤਾ ਬੰਦਾ ਤਿਆਗ ਦਿੱਤਾ ਸਤਿਗੁਰਾਂ ਦੇ ਹੁਕਮਨਿਬਾਇ ਸਿੰਘੋ
ਗੁਰੂ ਗ੍ਰੰਥ ਸਾਹਿਬ ਬਿਨਾਂ ਪੰਥ ਦਾ ਜੀ ਗੁਰੂ ਹੋਰ ਨ ਕੋਈ ਸਦਾਇ ਸਿੰਘੋ
ਬਾਣੀ ਗੁਰੂ ਤੇ ਗੁਰੂ ਹੈ ਕਹਿਆ ਬਾਣੀ ਸੰਸੇ ਦੇਂਵਦੀ ਬਾਣੀ ਤੁੜਾਇ ਸਿੰਘੋ
ਰਹਿਸੀ ਪੰਥਦਾ ਜਦੋਂ ਤਕ ਇਹ ਨਿਸਚਾ ਦਿਨੋ ਦਿਨ ਵਧੇਫੁਲੇ ਆਇ ਸਿੰਘੋ

---

੧ ਨਾਦੀ–ਸ਼ਬਦ ਦੇ ਪੁਤ੍ਰ ਅਰਥਾਤ ਸਿੱਖ।

ਜਦੋਂ[1] ਮਰਦਮ ਪ੍ਰਸਤੀ ਆਇ ਜਾਸੀ ਲਿਆ ਕਿਸੇ ਨੂੰ ਗੁਰੂ ਬਨਾਇ ਸਿੰਘੋ
ਸਮਝੋ ਪੰਥ ਦਾ ਓਦੋਂ ਜ਼ਵਾਲ ਹੋਸੀ ਫੂਟ ਦੇਵੇਗੀ ਜੜ੍ਹਾਂ ਹਿਲਾਇ ਸਿੰਘੋ
ਣ ਨ ਜਾਣਗੇ ਪੰਥ ਦੇ ਕਈ ਗੁਰੂ ਬੇੜਾ ਦੇਣਗੇ ਸ਼ਹੁ ਰੁੜ੍ਹਾਇ ਸਿੰਘੋ
ਏਸ ਵਾਸਤੇ ਗੁਰੂ ਗ੍ਰੰਥ ਬਿਨਾਂ ਪੰਥ ਸੀਸ ਨਾ ਕਿਤੇ ਝੁਕਾਇ ਸਿੰਘੋ
ਦੰਭ ਕਰਕੇ ਗੁਰੂ ਜੋ ਚਾਹਿ ਬਨਣਾ ਦੂਰ ਓਸ ਨੂੰ ਦੇਣਾ ਧਕਾਇ ਸਿੰਘੋ
ਬਾਕੀ ਪੰਥ ਨੂੰ ਖਤਰਾ ਕਦੇ ਨਾਹੀਂ, ਨਹੀਂ ਡੋਲਨਾ ਦਿਲ ਡੁਲਾਇ ਸਿੰਘੋ
ਬਾਜ਼ਾਂ ਵਾਲਾ ਦਸਮੇਸ਼ ਕਰਤਾਰ ਸਿੰਘਾ ਕਾਰ ਪੰਥ ਦੀ ਆਪ ਚਲਾਇ ਸਿੰਘੋ

ੜਥਾ

ਗੁਰੂ ਗ੍ਰੰਥ ਸਾਹਿਬ ਗੁਰੂ ਪੰਥ ਦੇ ਸਿਰ ਹੋਰ ਬਣੇ ਜੋ ਗੁਰੂ ਖਵਾਰ ਹੋਸੀ
ਤੁਸਾਂ ਖਾਲਸਾ ਜੀ ਦਿਲੋਂ ਡੋਲਣਾ ਨਾਹੀਂ ਬਾਜਾਂਵਾਲਾ ਆਪੇ ਮਦਦਗਾਰ ਹੋਸੀ
ਆਗੂ ਪੰਥ ਵਿਚੋਂ ਸਦਾ ਚੁਣ ਲੈਣੇ ਪੰਥ ਹਠੀ ਜਪੀ ਤਪੀ ਭਾਰ ਹੋਸੀ
ਬੰਦਾ ਗਿਆ ਤੇ ਕੀਹ ਵਿਗਾੜ ਹੋਇਆ ਬੰਦਾ ਅਗੋਂ ਹਰ ਇਕ ਸਰਦਾਰ ਹੋਸੀ
ਤੁਸੀਂ ਬੰਦਿਓਂ ਘੱਟ ਨਹੀਂ ਕਿਸੇ ਗਲੇ ਬੰਦਾ ਤੁਸਾਂ ਦੇ ਬਿਨਾਂ ਲਾਚਾਰ ਹੋਸੀ
ਕਾਰਾਮਾਤ ਲਈ ਓਹਦੀ ਖੋਹ ਸਾਰੀ ਦਿਤੀ ਪੰਥ ਤਾਈਂ ਚੰਗੀ ਕਾਰ ਹੋਸੀ
ਬੰਦਾ ਰਿਹਾ ਖਾਲੀ ਹੁਣ ਖਾਲਸਾ ਜੀ ਓਹ ਮਨਮੁਖ ਖਾਸ ਮੁਰਦਾਰ ਹੋਸੀ
ਤੁਸਾਂ ਵੇਖ ਲੈਣਾ ਓਹਦਾ ਹਾਲ ਹੁੰਦਾ ਗਤੀ ਓਸ ਦੀ ਬੁਰੀ ਵਿਚਾਰ ਹੋਸੀ
ਓਹਨਾਂ ਮੁਸਲਮਾਨਾਂ ਫੜ ਮਾਰ ਦੇਣਾ ਦੁਰਦਸ਼ਾ ਭੈੜੀ ਸੰਸਾਰ ਹੋਸੀ
ਉਹ ਗੁਰਾਂ ਤੋਂ ਹੋ ਬੇਮੁਖ ਗਿਆ ਝੱਬ ਓਸ ਦਾ ਦੂਰ ਹੰਕਾਰ ਹੋਸੀ
ਤੁਸਾਂ ਥੋਹੜੇ ਸਮੇਂ ਤਕ ਦੇਖ ਲੈਣਾ ਪੰਥ ਦੇਸ ਅੰਦਰ ਤਾਜਦਾਰ ਹੋਸੀ
ਰਾਜ ਖਾਲਸਾ ਕਰੇ ਕਰਤਾਰ ਸਿੰਘਾ ਪੂਰੀ ਮਰਜ਼ੀ ਏਹੋ ਕਰਤਾਰ ਹੋਸੀ

ਤਥਾ

ਜੜ੍ਹ ਪੰਥ ਦੀ ਵਿਚ ਪਤਾਲ ਲੱਗੀ ਕੌਣ ਏਸ ਦੇ ਤਈਂ ਪੁਟਾਇਗਾ ਜੀ
ਲਹੂ ਪਾ ਕੇ ਪਾਲਿਆ ਏਹ ਬੂਟਾ ਕੌਣ ਏਸ ਨੂੰ ਪੁਟ ਸੁਕਾਇਗਾ ਜੀ

---

੧ ਮਰਦਮ ਪ੍ਰਸਤੀ, ਅਰਥਾਤ ਮਾਨੁਖ ਪੂਜਾ ।

ਹਨੇ ਹਨੇ ਸਰਦਾਰੀਆਂ ਪੰਥ ਭੋਗੇ ਮਾਰ ਜ਼ਾਲਮਾਂ ਤਈਂ ਮੁਕਾਇਗਾ ਜੀ
ਜਿਥੇ ਜਿਥੇ ਗਏ ਨਾਨਕ ਦੇਵ ਗੁਰੂ ਓਥੇ ਓਥੇ ਜਾ ਝੰਡੇ ਝੁਲਾਇਗਾ ਜੀ
ਦੇਗ ਤੇਗ ਰਹਿ ਚਲਦੀ ਪੰਥ ਸੰਦੀ ਪੰਥ ਸ਼ਾਨ ਵੱਡੀ ਤਾਈਂ ਪਾਇਗਾ ਜੀ
ਕੋਈ ਰਹੇਗਾ ਮੁਗਲ ਪਠਾਨ ਨਾਹੀਂ ਪੰਥ ਦੇਸ ਦਾ ਰਾਜ ਕਮਾਇਗਾ ਜੀ
ਚਹੁੰ ਕੁੰਟ ਦੇ ਵਿਚ ਅਕਾਲ ਗੂੰਜੇ ਪੰਥ ਜ਼ਾਲਮਾਂ ਤਾਈਂ ਦਬਾਇਗਾ ਜੀ
ਤੇਜ ਪੰਥ ਦਾ ਵਧਦਾ ਰਹੇ ਸਦਾ ਫਿੱਕਾ ਦੋਖੀਆਂ ਤੇਜ ਪੈ ਜਾਇਗਾ ਜੀ
ਖੀਸਾ ਗੁਰਾਂ ਦਾ ਸਦਾ ਭਰਪੂਰ ਵੱਡਾ ਪੰਥ ਖਰਚੇ ਖਾਇ ਵੰਡਾਇਗਾ ਜੀ
ਉਤਰ ਦਖਨੋਂ ਪੂਰਬੋਂ ਪਛੋਮੋਂ ਲੈ ਟਕੇ ਜ਼ੋਰ ਦੇ ਲਾਲ ਉਗਰਾਹਿਗਾ ਜੀ
ਹੋ ਜਾਣਗੇ ਬੰਦ ਨਗਾਰ ਖਾਨੇ ਧੌਂਸਾ ਖਾਲਸਾ ਸਾਰੇ ਵਜਾਇਗਾ ਜੀ
ਇਹ ਖਾਨ ਅਮੀਰ ਨ ਕਿਤੇ ਦਿਸਣ ਸਰਦਾਰੀਆਂ ਪੰਥ ਕਮਾਇਗਾ ਜੀ
ਫਤ੍ਹੇ ਖਾਲਸਾ ਹਰ ਮੈਦਾਨ ਪਾਵੇ ਜ਼ਾਲਮ ਦੋਖੀਆਂ ਮਾਰ ਮੁਕਾਇਗਾ ਜੀ
ਕਲਜੁਗ ਦਾ ਦੂਰ ਪਰਤਾਪ ਕਰਕੇ ਸਤਿਗੁਰ ਸਾਰੇ ਵਰਤਾਇਗਾ ਜੀ
ਰਾਖ਼ੀ ਧਰਮ ਦੀ ਕਰਕੇ ਪੰਥ ਸਦਾ ਸਫਾ ਜ਼ਾਲਮਾਂ ਮਾਰ ਉਠਾਇਗਾ ਜੀ
ਕਦੇ ਕਦੇ ਥੋੜਾਂ ਕੁਝ ਜ਼ੋਰ ਹੋਸੀ ਜ਼ਬਰ ਹੋ ਬਹੁ ਚਿਰ ਲੰਘਾਇਗਾ ਜੀ
ਜਦੋਂ ਤਕ ਰਹਿੰਸੀ ਪੰਥ ਭਰਮ ਅੰਦਰ ਤਦ ਤਕ ਬਹੁ ਤੇਜ ਦਿਖਾਇਗਾ ਜੀ
ਜ਼ੁਲਮ ਕਰੇਗਾ ਜਦੋਂ ਕਰਤਾਰ ਸਿੰਘਾ ਰਾਜ ਨਸ਼ਟ ਹੋਸੀ ਪਛੁਤਾਇਗਾ ਜੀ

ਕਵੀ ਦੀ ਵਿਚਾਰ

ਪੰਥ ਬੰਦੇ ਨੂੰ ਛੱਡ ਕੇ ਵੱਖ ਹੋਇਆ ਭਾਣਾ ਵਰਤਿਆ ਆਇ ਕਰਤਾਰ ਭਾਈ
ਸਿੰਘ ਉਤੇ ਅਸੂਲ ਦੇ ਖੜੇ ਰਹੇ ਸਤਿਗੁਰਾਂ ਤੇ ਨਿਸਚਾ ਧਾਰ ਭਾਈ
ਬੰਦੇ ਕੀਤੀ ਪਰਵਾਹ ਨ ਖ਼ਾਲਸੇ ਦੀ ਅੰਨ੍ਹਾ ਹੋਇਆ ਸੀ ਵਿਚ ਹੰਕਾਰ ਭਾਈ
ਦੋਵੇਂ ਧਿਰਾਂ ਪਾ ਬੈਠੀਆਂ ਵੈਰ ਭਾਰਾ ਘਰ ਵਸਦਾ ਲਿਓ ਨੇ ਪਾੜ ਭਾਈ
ਤੱਤ ਖਾਲਸਾ ਬੰਦੇ ਦਾ ਹੋਇਆ ਮਾਰੂ ਤੱਤ ਖਾਲਸੇ ਦਾ ਮਾਰੂ ਸਾਰ ਭਾਈ
ਇਕ ਗੁਰੂ ਦੇ ਸਿਖ ਭਰਾ ਸਕੇ ਖੁਦ ਗਰਜ਼ੀ ਦਾ ਹੋਇਆ ਸ਼ਿਕਾਰ ਭਾਈ

---

੧ ਸਾਰ ਖਾਲਸਾ ਬੰਦਈ ਸਿੰਘਾ ਦਾ ਨਾਮ ਸੀ।

ਤਾਕਤ ਬਣੀ ਨੂੰ ਭਾਵੀ ਨੇ ਤੋੜ ਦਿਤਾ ਕੀਤੀ ਬੰਦੇ ਨੇ ਕੁਝ ਵਿਚਾਰ ਭਾਈ
ਵੈਰੀ ਸਿਰ ਤੇ ਦਿੱਲੀ ਦੀ ਬਾਦਸ਼ਾਹੀ ਤੁਰਕ ਰਹੇ ਹੈਸਨ ਵੇਲਾ ਤਾੜ ਭਾਈ
ਚੜ੍ਹਦੀ ਕਲਾ ਵਿਚ ਬੰਦੇ ਨੇ ਰੋਕ ਪਾਈ ਹੋਕੇਖੁਦੀਦੇ ਘੋੜੇ ਅਸਵਾਰ ਭਾਈ
ਜੋ ਹੋਣਾ ਸੀ ਹੋ ਗਿਆ ਕੰਮ ਓਹੋ ਮਰਜ਼ੀ ਇਹੋ ਹੈਸੀ ਕਰਤਾਰ ਭਾਈ
ਦੁਖ ਪਾਵਣਾ ਸੀ ਹੋਰ ਪੰਥ ਅਜੇ ਹੋਣਾ ਬੰਦੇ ਨੇ ਹੈਸੀ ਖਵਾਰ ਭਾਈ
ਕੌਣ ਮੇਟਦਾ ਆਣ ਕਰਤਾਰ ਸਿੰਘਾ ਜ਼ਰਾ ਏਸ ਪਾਸੇ ਨਿਗ੍ਹਾ ਮਾਰ ਭਾਈ

ਤੰਗ ਦਿਲਾਂ ਵਾਲਿਆਂ ਦੀਆਂ ਗਲਾਂ

ਵਿਚ ਪੰਥ ਦੇ ਪੈ ਵਿਗਾੜ ਗਿਆ ਕਿਸੇ ਭਾਵੀ ਦੇ ਤਈਂ ਮਿਟਾਨਾ ਨਹੀਂ ਸੀ
ਕਈ ਆਖਦੇ ਪੰਥ ਨ ਸੋਚ ਕੀਤੀ ਬਲੀ ਬੰਦੇ ਦੇ ਤਈਂ ਰੁਸਾਨਾ ਨਹੀਂ ਸੀ
ਬਹਿ ਗਿਆ ਸੀ ਜੇ ਦਰਬਾਰ ਅੰਦਰਬਾਹੋਂ ਫੜਕੇ ਓਸਨੂੰ ਉਠਾਨਾ ਨਹੀਂ ਸੀ
ਓਸ ਪੰਥ ਨੂੰ ਆਣ ਜਗਾ ਦਿਤਾ ਸਾਥ ਓਸਦਾ ਮੂਲੋਂ ਤੁੜਾਨਾ ਨਹੀਂ ਸੀ
ਮੁਲਕਫਤੇ ਪੰਜਾਬ ਦਾਕਰਦਿੱਤਾ ਵੱਡਾਓਹਦਾ ਅਹਿਸਾਨਗਵਾਨਾ ਨਹੀਂ ਸੀ
ਵੈਰੀ ਸਿਰ ਉਤੇ ਮੁਸੱਲਮਾਨ ਹੈਸਨ ਵਿਚ ਪੰਥ ਦੇ ਫੂਟ ਨੂੰ ਪਾਨਾ ਨਹੀਂ ਸੀ
ਆਗੂਬਿਨਾਂ ਪਿਛੋਂ ਪੰਥ ਖ਼ਵਾਰਹੋਇਆ ਬੰਦੇਨਾਲ ਵਗਾੜ ਵਧਾਨਾਨਹੀਂ ਸੀ
ਹੈਸੀ ਪੰਥ ਨੂੰ ਲੋੜ, ਕਰਚੁਪ ਰਹਿੰਦਾ ਵੇਲੇ ਲਾਭਵੰਦੇ ਨੂੰ ਖੁੰਝਾਨਾ ਨਹੀਂ ਸੀ
ਬੜੀ ਬੰਦੇ ਦੀ ਪੰਥ ਦੀਓਟ ਹੈਸੀਓਹਨੂੰ ਛੱਡ ਕਿਤੇ ਲਾਂਭੇ ਜਾਨਾ ਨਹੀਂ ਸੀ
ਤੰਗਦਿਲੀ ਦੇਖਜਾਲ ਕਰਤਾਰਸਿੰਘਾ ਪੰਥ ਮੂਲੋਂ ਹੀਤਦੋਂ ਅੰਞਾਨਾ ਨਹੀਂ ਸੀ

ਵਾਕ ਕਵੀ

ਜੋ ਸਿੰਘਾਂ ਕੀਤਾ ਕਰਨਾ ਚਾਹੀਦਾ ਸੀ ਚੁਪ ਰਹਿੰਦੇ, ਜੜ੍ਹ ਪੰਥ ਹਿਲਾ ਜਾਂਦੇ
ਗੁਰੂ ਬਣਨ ਦੇਂਦੇ ਜੇਕਰ ਬੰਦੇ ਤਾਈਂ ਜੜ੍ਹੀਂ ਪੰਥ ਦੀ ਤੇਲ ਉਹ ਪਾ ਜਾਂਦੇ
ਦਸਵੇਂ ਪਾਤਸ਼ਾਹ ਦੀਸਾਰੀ ਮਿਹਨਤ ਤਈਂ ਉਹ ਖਾਕ ਦੇ ਵਿਚ ਮਿਲਾ ਜਾਂਦੇ
ਗੁਰੂ ਦੰਭ ਨੂੰ ਤੋੜ ਗਏ ਦਸਮ ਗੁਰੂ ਜੀ ਓਸ ਚਾਲ ਨੂੰ ਫੇਰ ਚਲਾ ਜਾਂਦੇ
ਕੀਤਾ ਰਾਜ ਪੰਚਾਇਤੀ ਕਾਇਮ ਜਿਹੜਾ ਪੋਚਾ ਓਸ ਦੇ ਉਤੇ ਫਿਰਾ ਜਾਂਦੇ
ਫੇਰ ਸ਼ਖਸੀ ਹਕੂਮਤਾਂ ਬਣਦੀਆਂ ਆ ਰੌਲਾ ਗੁਰੂਆਂ ਵਾਲਾ ਵਧਾ ਜਾਂਦੇ

ਹੁਣ ਤਕ ਹਜ਼ਾਰਾਂ ਹੀ ਗੁਰੂ ਬਣਦੇ ਲੁਟ ਪੰਥ ਸਾਰੇ ਤਈਂ ਖਾ ਜਾਂਦੇ
ਬਾਣੀ ਗੁੰਮ ਅਕਾਲੀ ਇਹ ਹੋ ਜਾਂਦੀ ਬੱਦਲ ਆਣ ਪਾਖੰਡਾਂ ਦੇ ਛਾ ਜਾਂਦੇ
ਦੇਹ ਧਾਰੀ ਗੁਰੂ ਘਰ ਘਰ ਬਣਦੇ ਆਪੋ ਆਪਣੇ ਮਤੇ ਖਿੰਡਾ ਜਾਂਦੇ
ਇਕ ਰਸਤਿਓਂ ਲਾਹ ਕੇ ਪੰਥ ਤਾਈਂ ਭਾਰੀ ਔਝੜਾਂ ਵਿਚ ਫਸਾ ਜਾਂਦੇ
ਗੁਰੂ ਨਾਨਕ ਦੀ ਉੱਚੀ ਸਿਖਯਾ ਨੂੰ ਗੁੰਮ ਅਸਲੋਂ ਓਹ ਕਰਾ ਜਾਂਦੇ
ਓਹਨਾਂ ਪੰਥ ਦੇ ਤਈਂ ਬਚਾਇ ਲਿਆ, ਓਸ ਵਕਤ ਜੇ ਅੱਖ ਚੁਰਾ ਜਾਂਦੇ
ਹੁੰਦਾ ਘਾਤ ਅਸੂਲ ਦਾ ਬੜਾ ਭਾਰਾ ਸਿੱਖ ਵੇਲਾ ਜੇ ਉਹ ਖੁੰਝਾ ਜਾਂਦੇ
ਦੇਹ ਧਾਰੀ ਗੁਰੂ ਦੀ ਮਿਸਾਲ ਬਣਦੀ ਦੰਭੀ ਗੁਰੂ ਹੀ ਪੰਥ ਪਚਾ ਜਾਂਦੇ
ਪਿੱਛਾ ਹੁਣ ਨਹੀਂ ਛਡਦੇ ਭੇਖ ਧਾਰੀ ਜੇ ਸਿੰਘ ਓਦੋਂ ਜੜ੍ਹ ਲਾ ਜਾਂਦੇ
ਇਹ ਸ਼ਾਨ ਨਾ ਪੰਥ ਦੀ ਮੂਲ ਰਹਿੰਦੀ ਲੋਭੀ ਗੁਰੂ ਹੀ ਪੰਥ ਗਟਕਾ ਜਾਂਦੇ
ਸਿੰਘਾਂ ਬੜੀ ਦਲੇਰੀ ਤੋਂ ਕੰਮ ਲਿਆ ਡਰ ਮੰਨ, ਨੁਕਸਾਨ ਉਠਾ ਜਾਂਦੇ
ਹੋਣੀ ਹੋਇ ਰਹਿੰਦੀ ਕਰਤਾਰ ਸਿੰਘਾ ਨਾਮ ਤਈਂ ਕਲੰਕ ਲਵਾ ਜਾਂਦੇ

### ਕਵੀ ਦੀ ਆਪਣੀ ਵਿਚਾਰ

ਆਗੂ ਪੰਥ ਦਾ ਸਤਿਗੁਰੂ ਆਪ ਸੱਚਾ ਹੱਥ ਦੇਇ ਹਰ ਥਾਂ ਬਚਾਉਣ ਵਾਲਾ
ਵਾਧ ਘਾਟ ਸਹਾਇਤਾ ਕਰਨਵਾਲਾ ਦੋਖੀਦੁਸ਼ਮਨਾਂ ਤਈਂ ਮਿਟਾਉਨ ਵਾਲਾ
ਪੰਥ ਆਪਣੇ ਨੂੰ ਵਾਂਗ ਬੱਚਿਆਂ ਦੇ ਗੋਦੀ ਪਾਇਕੇ ਸਦਾ ਖਿਡਾਉਨ ਵਾਲਾ
ਫਤੇ ਹਰ ਮੈਦਾਨ ਕਰਾਉਣ ਵਾਲਾ ਝੰਡਾ ਧਰਮ ਦਾ ਜੱਗ ਝੁਲਾਉਨ ਵਾਲਾ
ਜਿਸ ਸਿਰ ਉਤੇ ਕਲਗੀਧਰ ਪਿਤਾ ਕੌਣ ਓਸ ਨੂੰ ਮਾਰ ਮੁਕਾਉਨ ਵਾਲਾ
ਆਸਾ ਜਿਸਨੂੰ ਸ੍ਰੀ ਦਸਮੇਸ਼ ਜੀ ਦੀ ਕਿਹੜਾ ਓਸਦਾ ਬੁਰਾ ਤਕਾਉਨ ਵਾਲਾ
ਬਲੀ ਪੰਥ ਰਚਿਆ ਸੱਚੇ ਪਾਤਸ਼ਾਹਨੇ ਰਸਤਾ ਧਰਮਦਾ ਨੇਕਚਲਾਉਨ ਵਾਲਾ
ਬਿਨਾਂ ਕਿਸੇ ਦੇ ਆਸਰੇ ਲਏ ਬਾਝੋਂ ਦੁਸ਼ਟ ਦੋਖੀਆਂ ਤਈਂ ਖਪਾਉਨ ਵਾਲਾ
ਦੁਖ ਝੱਲ ਕੇ ਆਪਣੇ ਸਿਰ ਉੱਤੇ ਸੁਖ ਦਸ ਦੇ ਤਈਂ ਪੁਚਾਉਨ ਵਾਲਾ
ਧਰਮ ਧੀਰਜ ਸਦਾ ਰਖਾਉਣ ਵਾਲਾ ਵਿਚ ਦੁਖ ਦੇ ਸੁਖ ਮਨਾਉਨ ਵਾਲਾ
ਸਦਾਜਾਨਣੇਵਾਲਾ ਅਹਿਸਾਨਤਾਈਂ ਕੀਤੀਕਿਸੇਦੀਨਹੀਂ ਗਵਾਉਨ ਵਾਲਾ

ਨਿਸਚਾਰੱਖਕੇ ਦਸਾਂਹੀ ਗੁਰਾਂ ਉੱਤੇਗੁਰਬਾਣੀਦਾ ਕਹਿਆ ਕਮਾਉਨ ਵਾਲਾ
ਦੂਰ ਭੇਖ ਪਾਖੰਡ ਤੋਂ ਰਹਿਣ ਵਾਲਾ ਸਦਾ ਇਕ ਅਕਾਲ ਧਿਆਉਨ ਵਾਲਾ
ਜਤੀ, ਸਤੀ, ਹਠੀ, ਤਪੀ, ਬਲੀ ਯੋਧਾ ਨੇਕੀ ਯਾਦ ਤੇ ਬਦੀ ਭੁਲਾਉਨ ਵਾਲਾ
ਦੁਖ ਦੁਖੀਆਂ ਦੇ ਦੂਰ ਕਰਨ ਵਾਲਾ ਉਤੇ ਧਰਮ ਸ਼ਹੀਦੀਆਂ ਪਾਉਨ ਵਾਲਾ
ਧੀਰਜ ਧਰਮ ਅੰਦਰ ਸੰਤ ਸਾਧ ਪੂਰਾ ਜੰਗ ਵਿਚ ਜਾ ਧੂੜ ਧੁਮਾਉਨ ਵਾਲਾ
ਦਸਾਂ ਨਹੁੰਆਂਦੀ ਨੇਕਕਮਾਈ ਕਰਕੇ ਪੁੰਨ ਦਾਨ ਕਰਖਾਣ ਖਲਾਉਨ ਵਾਲਾ
ਬਲੀ ਪੰਥਨੂੰ ਬਦੇਦੀ ਆਸਕੀਹਸੀ ਜਿਹੜਾ ਆਸ ਅਕਾਲ ਰਖਾਉਨ ਵਾਲਾ
ਹਾਂ, ਏਕੇ ਇਤਫਾਕ ਦੀ ਜੈ ਬੜੀ ਪੰਥ ਹੈ ਇਤਫਾਕ ਰਖਾਉਨ ਵਾਲਾ
ਗੱਲ ਅੜੀ ਸੀ ਆਨ ਅਸੂਲ ਉਤੇ ਬਣਿਆਂ ਸਮਾਂ ਸੀ ਪੰਥ ਗਿਰਾਉਨ ਵਾਲਾ
ਫ਼ਿਹਲ ਹੋ ਜਾਂਦਾ ਪੰਥ ਓਸ ਵੇਲੇ ਮਸਲਾ ਸੋਚਦਾ ਸਮਾਂ ਟਪਾਉਨ ਵਾਲਾ
ਕੰਡਾਪੰਥਦੀ ਛਾਤੀ ਕਰਤਾਰਸਿੰਘਾ ਚੁਭਾ ਰਹਿੰਦਾ ਉਹਦੁਖ ਪੁਚਾਉਨ ਵਾਲਾ

### ਖੋਜੀਆਂ ਦੀਆਂ ਵਿਚਾਰਾਂ ਤੇ ਸਿੱਟਾ

ਕਈਆਂਲਿਖਯਾ ਫੁਟਇਹ ਬਾਦਸ਼ਾਹਨੇ ਮਾਤਾ ਜੀਦੀ ਰਾਹੀਂ ਪਵਾਈ ਸੀ ਜੀ
[1]ਮਾਤਾ ਸੁੰਦਰੀ ਦੇ ਤਈਂ ਡਰ ਦੇਕੇ ਚਿੱਠੀ ਬੰਦੇ ਦੇ ਵਲ ਲਿਖਵਾਈ ਸੀ ਜੀ
ਲੁਟ ਮਾਰ ਤਾਈਂ ਹੁਣ ਬੰਦ ਕਰ ਦਿਹ ਲੈ ਲਏ ਜਾਗੀਰ ਜਤਾਈ ਸੀ ਜੀ
ਲਿਖਿਆਮਾਤਾਦਾਬੰਦੇਨੇ[2]ਮੰਨਿਆਂ ਨਾਮਾਤਾਕ੍ਰੋਧ ਅੰਦਰ ਤਦੋਂਆਈ ਸੀ ਜੀ
ਓਸ ਪੰਥ ਨੂੰ ਬੰਦੇ ਤੋਂ ਵੱਖ ਕੀਤਾ ਕੀਤੀ ਮਾਤਾ ਨ ਨਹੀਂ ਦਾਨਾਈ ਸੀ ਜੀ
ਦੋਸ਼ ਲਾਇਆਇਹਸਿੱਖਾਂਤਾਰੀਖ਼ਦਾਨਾਮੈਂ ਭੀ ਇਹੋ ਹੀ ਨਕਲਕਰਾਈ ਸੀ ਜੀ
ਹੁਣ ਖੋਜਤੋਂ ਪਤਾ ਇਹ ਠੀਕ ਲਗਾ ਬੰਦਾ ਚਾਹੁਣ ਲੱਗਾ ਗੁਰਿਆਈ ਸੀ ਜੀ
ਗੁਰੂ ਦੰਭ ਦੀ ਪੰਥ ਵਿਰੋਧਤਾ ਕਰ ਨਾਲ ਜ਼ੋਰ ਆਵਾਜ਼ ਉਠਾਈ ਸੀ ਜੀ

---

੧ ਪੰਥ ਪ੍ਰਕਾਸ਼ ਭਾਈ ਰਤਨ ਸਿੰਘਾ ਸਫ਼ਾ ੧੫੨, ਪੰਥ ਪ੍ਰਕਾਸ਼ ਭਾਈ ਗਿਆਨ ਸਿੰਘ ਸਫਾ ੪੧੪।

੨ ਹੋ ਸਕਦਾ ਹੈ ਕਿ ਬੰਦੇ ਨੇ ਕਿਸੇ ਭਲੇ ਨੂੰ ਸੋਚਕਰ ਇਹ ਗੱਲ ਆਖੀ ਹੋਵੇ, ਤਾਕਿ ਮਾਤਾ ਜੀ ਬਾਦਸ਼ਾਹ ਨੂੰ ਇਹ ਆਖ ਕੇ ਟਾਲ ਸਕਣ ਕਿ ਓਹ ਸਾਡਾ ਹੁਕਮ ਨਹੀਂ ਮੰਨਦਾ।

ਗੁਰੂ ਪੰਥ ਦਾ, ਗੁਰੂ ਗ੍ਰੰਥ ਸਾਹਿਬ ਫੜੀ ਪੰਥ ਨੇ ਇਹ ਸਚਿਆਈ ਸੀ ਜੀ
ਸਾਬ ਪੰਥ ਨੇ ਬੰਦੇ ਦਾ ਛੱਡ ਦਿੱਤਾ ਆਸ ਇਕ ਅਕਾਲ ਰਖਾਈ ਸੀ ਜੀ
ਪੰਥ ਲਿਖਿਆ ਦਿੱਲੀ ਨੂੰ ਹਾਲ ਸਾਰਾ ਇਹੋਰਾਇ ਦਿੱਤੀ ਤਦੋਂ ਮਾਈ ਸੀ ਜੀ
ਕੀਤੀ ਭੁੱਲ ਨ ਪੰਥ ਕਰਤਾਰ ਸਿੰਘਾ ਵੱਡੀ ਕਰ ਦਲੇਰੀ ਦਿਖਾਈ ਸੀ ਜੀ

ਮੁਸਲਮਾਨਾਂ ਪੰਥ ਦੀ ਫੁਟ ਨੂੰ ਸੁਣ ਕੇ ਖੁਸ਼ੀ ਹੋਣਾ

ਦੋ ਪੰਥ ਦੇ ਧੜੇ ਹੋਏ ਜਿਸ ਵੇਲੇ ਮੁਸਲਮਾਨ ਰਲ ਖੁਸ਼ੀ ਮਨਾਨ ਲੱਗੇ
ਈਦਾਂ ਖਾਨਾਂ ਅਮੀਰਾਂ ਦੇ ਘਰੀਂ ਹੋਈਆਂ ਨਾਲ ਖੁਸ਼ੀ ਚਰਾਗ ਜਗਾਨ ਲੱਗੇ
ਬਾਦਸ਼ਾਹ ਵੀ ਫੁੱਲ ਕੇ ਹੋਇਆ ਦੂਣਾ ਜਾ ਅਮੀਰ ਵਜ਼ੀਰ ਸੁਣਾਨ ਲੱਗੇ
ਕੀਤਾ ਰੱਬ ਰਸੂਲ ਨੇ ਰਹਿਮ ਵੱਡਾ ਸਿੱਖ ਪਾਟ ਕੇ ਵੈਰ ਵਧਾਨ ਲੱਗੇ
ਹੁਣ ਮਾਰ ਲੈਣੇ ਖਰੇ ਹੋਇ ਸੌਖੇ ਭੂਹੇ ਹੋ ਕੇ ਕੱਛਾ ਵਜਾਨ ਲੱਗੇ
ਮੁੱਲਾਂ ਕਜ਼ੀਆ ਸੱਯਦਾਂ ਜਦੋਂ ਸੁਣਿਆਂ ਉੱਚੀ ਦੇਣ ਬੇਵਕਤ [1]ਅਜ਼ਾਨ ਲੱਗੇ
ਥਾਂ ਥਾਂ ਤੇ ਨੌਬਤਾਂ ਵੱਜ ਪਈਆਂ ਕਈ ਨਿਆਜ਼ਾਂ ਭੀ ਦੇਣ ਦਵਾਨ ਲੱਗੇ
ਹਿੰਦੂ ਦੜ ਗਏ ਫੇਰ ਓਸੇ ਤਰ੍ਹਾਂ ਮੁਸਲਮਾਨ ਮੁੜਕੇ ਭੜਥੂ ਪਾਨ ਲੱਗੇ
ਜਿੰਦ ਆਨ ਪਈ ਮੁੜ ਹਾਕਮਾਂ ਨੂੰ ਵੱਟ ਮੁੱਛਾਂ ਦੇ ਤਈਂ ਚੜ੍ਹਾਨ ਲੱਗੇ
ਕਠੇ ਹੋ ਕੇ ਹਾਕਮ ਵਿਚ ਦਿੱਲੀ ਤਰ੍ਹਾਂ ਤਰ੍ਹਾਂ ਦੇ ਮਤੇ ਪਕਾਨ ਲੱਗੇ
ਕਹਿੰਦੇ ਬੜਾ ਖੁਦਾ ਨੇ ਰਹਿਮ ਕੀਤਾ ਹੁਣ ਕਰੀਏ ਕਿਵੇ, ਜਤਲਾਨ ਲੱਗੇ
ਪਾੜ ਪਾੜ ਕੇ ਸਿੰਘਾਂ ਨੂੰ ਮਾਰ ਲਵੋ ਵਿਚ ਖੁਸ਼ੀ ਦੇ ਗੱਲ੍ਹਾਂ ਫੁਲਾਨ ਲੱਗੇ
ਸਿੰਘ ਆਪਣੇ ਵਲ ਕਰ ਲੌ ਝੱਬਦੇ ਲਭ ਦਿਓ ਇਉਂ ਕਹਿਣ-ਕਹਾਨ ਲੱਗੇ
ਬੰਦਾ ਕਾਫ਼ਰ ਮਾਰ ਲੌ ਘੇਰ ਕੱਲਾ ਸਿੰਘ ਮੱਦਨ ਨ ਓਸ ਦੀ ਜਾਨ ਲੱਗੇ
ਤੱਤ ਖਾਲਸੇ ਨੂੰ ਪਿੱਛੋਂ ਸਾਂਭ ਲਾਂਗੇ ਏਸ ਤਰ੍ਹਾਂ ਸ਼ਗੂਫੇ ਉਡਾਨ ਲੱਗੇ
ਇਉਂ ਆਪਣੇ ਥਾਂ ਕਰਤਾਰ ਸਿੰਘਾ ਬੈਠ ਖ਼ਿਆਲੀ ਪੁਲਾ ਪਕਾਨ ਲੱਗੇ

ਵਾਕ ਕਵੀ

ਪੰਥ ਦੋ ਧੜੇ ਹੋ ਕੇ ਗਿਆ ਖਿੱਲਰ ਵੈਰੀ ਵੇਖ ਕੇ ਖੁਸ਼ੀ ਮਨਾਵੰਦੇ

---

੧ ਬਾਂਗ।

ਹੁਕਮਰਾਨ ਪੰਜਾਬ ਦਾ ਰਿਹਾ ਬੰਦਾ ਹਾਕਮ ਜ਼ਾਹਿਰ ਨ ਕੰਨ ਹਲਾਵੰਦੇ ਨੇ
ਖਾਇ ਟਕੇ ਉਗਰਾਹ ਕੇ ਦੇਸ ਵਿਚੋਂ ਸਾਥੀ ਓਸ ਦੇ ਮਜ਼ੇ ਉਡਾਵੰਦੇ ਨੇ
ਤੱਤ ਖਾਲਸਾ ਹੋ ਅੱਗੇ ਪਿਛੇ ਗਿਆ ਬਹੁਤੇ ਉਠ ਕੇ ਘਰਾਂ ਨੂੰ ਜਾਵੰਦੇ ਨੇ
ਵਾਹੀ ਖੇਤੀ ਤੇ ਕਾਰ ਵਿਹਾਰ ਅੰਦਰ ਸਿੰਘ ਫਸ ਕੇ ਝੱਟ ਲੰਘਾਵੰਦੇ ਨੇ
ਜਥੇਦਾਰ ਰਹੇ ਸੁਧਾਸਰ ਕੱਠੇ ਜਮ੍ਹਾਂ ਫੌਜ ਭੀ ਕੁਝ ਰਖਾਵੰਦੇ ਨੇ
ਹੋਇਆ ਬੈਠਿਆਂ ਲੰਘਣਾ ਝੱਟ ਔਖਾ ਕਿਵੇਂ ਕਰੀਏ ਸੋਚਾਂ ਸੁਚਾਵੰਦੇ ਨੇ
ਓਧਰ ਹਾਕਮ ਉਠ ਕਰਤਾਰ ਸਿੰਘਾ ਦੇਸ਼ ਵਿਚ ਮੁੜ ਪੈਰ ਜਮਾਵੰਦੇ ਨੇ

ਬਾਦਸ਼ਾਹ ਨੇ ਦਿੱਲੀਓਂ ਫੌਜਾਂ ਚਾੜ੍ਹਨੀਆਂ

ਪੰਥ ਬੰਦੇ ਦੇ ਸਾਥ ਨੂੰ ਛੱਡ ਗਿਆ ਬਾਦਸ਼ਾਹ ਨੇ ਖੁਸ਼ੀ ਮਨਾਈ ਵੱਡੀ
[1]ਮੁਨਿਯਮ ਖ਼ਾਂ ਦੀ ਤਾਬਿਆ ਕਰ ਕੇ ਜੀ ਫੌਜ ਵੱਲ ਪੰਜਾਬ ਚੜ੍ਹਾਈ ਵੱਡੀ
ਤੋਪਖਾਨਿਆਂ ਸਣੇ ਜੰਬੂਰਿਆਂ ਦੇ ਰਸਦ ਬਸਦ ਦੀ ਮੱਦਦ ਪੁਚਾਈ ਵੱਡੀ
ਕੁਝ ਪੈਦਲ ਕੁਝ ਅਸਵਾਰ ਚੱਲੇ ਵਿਚ ਰਾਹਾਂ ਦੇ ਧੂੜ ਧੁਮਾਈ ਵੱਡੀ
ਕਈ ਖਾਨ ਅਮੀਰ ਭੀ ਨਾਲ ਚੱਲੇ ਸੱਜ ਧੱਜ ਬਨਾ ਦਿਖਾਈ ਵੱਡੀ
ਫੌਜ ਤੀਹ ਹਜ਼ਾਰ ਕਰੀਬ ਚੱਲੀ ਚੱਲੇ ਅਫਸਰ ਕਰ ਤਕੜਾਈ ਵੱਡੀ
ਮਾਰੋ ਮਾਰ ਕਰਦੇ ਚੱਲ ਦਿੱਲੀਓਂ ਜਾਂ ਖ਼ਬਰਾਂ ਧੁੰਮੀਆਂ ਨ ਫੌਜ ਆਈ ਵਡੀ
ਲੋਹਗੜ੍ਹੀ ਤੇ ਹੁਣ ਕਰਤਾਰ ਸਿੰਘਾ ਵੇਖ ਹੋਵੇਗੀ ਇਹ ਲੜਾਈ ਵੱਡੀ

ਬੰਦੇ ਬਹਾਦਰ ਨੇ ਲੋਹਗੜ੍ਹੀ ਵਿਚ ਫ਼ੌਜ ਕੱਠੀ ਕਰਨੀ

ਏਧਰ ਬੰਦੇ ਨੂੰ ਭੀ ਖ਼ਬਰ ਆਣ ਹੋਈ ਫੌਜਾਂ ਓਸਨੇ ਸਭ ਸੰਭਾਰੀਆਂ ਜੀ
ਲੋਹਗੜ੍ਹੀ ਦੇ ਵਿਚ ਓਹਪਹੁੰਚ ਗਿਆ ਲਈਆ ਮਰਦਨੇ ਕਰਤਿਆਰੀਆਂ ਜੀ
ਮੁਨਿਯਮ ਖਾਂ ਦੇ ਦਿੱਲੀਓਂ ਆਉਣ ਤੋੜੀ ਫੌਜਾਂ ਹਰ ਥਾਂ ਵੰਡ ਬੈਠਾਰੀਆਂ ਜੀ
ਲਾਇ ਗੋਲੇ ਬਾਰੂਦ ਦੇ ਢੇਰ ਬਹੁਤੇ ਬੁਰਜਾਂ ਵਿਚ ਤੋਪਾਂ ਚੁਕ ਚਾੜ੍ਹੀਆਂ ਜੀ
ਵੰਡ ਸਿੰਘਾਂ ਨੂੰ ਗੋਲੀ ਬਾਰੂਦ ਦਿੱਤਾ ਕਰ ਲਈਆ ਤਕੜਾਈਆਂ ਸਾਰੀਆਂ ਜੀ

---

[1]ਮੁਨਿਯਮ ਖ਼ਾਂ ਵਜ਼ੀਰ ਸੀ ।

ਬੈਠਾ ਵਿਚ ਉਡੀਕ ਕਰਤਾਰ ਸਿੰਘਾ ਫਿਕਰ ਫਾਕੇ ਦੀਆਂ ਗਲਾਂ ਟਾਰੀਆਂ ਜੀ

### ਲੋਹਗੜ੍ਹ, ਤੇ ਮੁਨਿਯਮ ਖ਼ਾਂ ਦੀ ਲੜਾਈ

ਮੁਨਿਯਮਖ਼ਾਂ ਸੁਣਿਆਂਬੰਦਾ ਲੋਹਗੜ੍ਹੀ ਹੈ ਓਧਰਚਲਿਆ ਤੇਜ਼ ਰਫ਼ਤਾਰ ਭਾਈ
ਨੇੜੇ ਲੋਹਗੜ੍ਹੀ ਦੇ ਢੁਕਾ ਜਿਸ ਵੇਲੇ ਫੌਜਾਂ ਦਿਤੀਆਂ ਗਿਰਦ ਉਤਾਰ ਭਾਈ
ਕਿਲੇ ਵਿਚੋਂ ਤੋਪਾਂ ਆਣ ਚੱਲ ਪਈਆਂ ਵੈਰੀ ਆਏ ਜਦੋਂ ਹੇਠ ਮਾਰ ਭਾਈ
ਦੋਹਾਂ ਪਾਸਿਆ ਤੋਂ ਤੋਪਾਂ ਗੱਜ ਪਈਆਂ ਧਰਤ ਗੂੰਜ ਉਠੀ ਇਕੋ ਵਾਰ ਭਾਈ
ਕਿਲ੍ਹਾ ਉਚਾ ਤੇ ਵੈਰੀ ਸਨ ਥਾਂ ਨੀਵੇਂ ਕੀਤੇ ਤੋਪਾਂ ਨੇ ਬੜੇ ਲਾਚਾਰ ਭਾਈ
ਅੰਦਰ ਸਿੰਘਾਂ ਦਾਕੁਝ ਨ ਵਿਗੜਦਾ ਜੀ ਬਾਹਰ ਵੈਰੀਆਂ ਲੱਥੇ ਸੱਥਾਰ ਭਾਈ
ਪੰਜ ਛੇ ਹਿੱਸੇ ਫੌਜ [1]ਮੁਸਲਮਾਨੀ ਸੱਕੀ ਫੇਰ ਨਾ ਕੁਝ ਬਿਗਾਰ ਭਾਈ
ਭਾਵੇਂ ਕਈ ਹੱਲੇ ਕੀਤੇ ਮੁਸਲਮਾਨਾਂ ਪੇਸ਼ ਗਈ ਨ ਕਿਸੇ ਭੀ ਵਾਰ ਭਾਈ
ਜ਼ੋਰ ਲਾ ਹੱਲੇ ਉਤੇ ਹੋਇ ਹੱਲੇ ਮਰੇ ਸੂਰਮੇ ਬੇ-ਸੁਮਾਰ ਭਾਈ
ਸਰਿਆ ਕੁਝ ਨਾ ਕੰਮ ਕਰਤਾਰ ਸਿੰਘਾ ਵੈਰੀ ਬੈਠ ਗਏ ਹੌਂਸਲਾਹਾਰ ਭਾਈ

### ਬੰਦੇ ਬਹਾਦਰ ਨੇ ਹੱਲਾ ਕਰਵਾਣਾ ਤੇ ਮੁਸਲਮਾਨਾਂ ਨੂੰ ਹਾਰ

ਕੁਝਚਿਰ ਇਉਂ ਲੰਘਿਆ ਲੜਦਿਆਂ ਨੂੰ ਪਾਇ ਮੁਸਲਮਾਨਾਂ ਨੁਕਸਾਨ ਸਮਝੋ
ਇਕ ਦਿਨ ਫਿਰ ਤੜਕੇ ਹੀ ਉਠ ਕੇ ਜੀ ਸਿੰਘਾਂ ਚੁਣ ਲਏ ਚੰਗੇ ਜਵਾਨ ਸਮਝੋ
ਆਲੀ ਸਿੰਘ ਅਤੇ ਮਾਲੀ ਸਿੰਘ ਦੋਵੇਂ ਜੱਥੇਦਾਰ ਪੁਰਾਣੇ ਸੁਜਾਨ ਸਮਝੋ
ਨਾਹਨ ਸਿੰਘ ਬਲੀ ਵੱਡਾ ਸੂਰਮਾ ਸੀ ਤੇ ਬੁਲਾਕਾ ਹਰੀ ਬਲਵਾਨ ਸਮਝੋ
ਲੈਕੇ ਜੱਥਿਆਂ ਤਾਈਂ ਤਯਾਰ ਹੋਏ ਅੱਜ ਤੇਗ ਦਾ ਜੰਗ ਮਚਾਨ ਸਮਝੋ
ਸਿੰਘ ਗੜ੍ਹੀ ਵਿੱਚੋਂ ਸ਼ੇਰ ਬਾਹਰ ਆਏ ਕੰਬ ਗਏ ਸਾਰੇ ਮੁਸਲਮਾਨ ਸਮਝੋ
ਦਾਬਾ ਬੰਦੇ ਦਾ ਪਿਆ ਸੀ ਸਿਰਾਂ ਉਤੇ ਡਰ ਗੁਸੇ ਅਮੀਰ ਤੇ ਖ਼ਾਨ ਸਮਝੋ
ਬਿਨਾਂ ਮਾਰਿਆਂ ਮਰ ਗਈ ਜਿੰਦ ਓਹਨਾਂ ਢਿਲੇ ਹੋ ਗਏ ਨੈਨ ਪਰਾਨ ਸਮਝੋ

---

੧ਬਾਦਸ਼ਾਹ ਨੇ ਮੁਨਿਅਮ ਖ਼ਾਂ ਦੇ ਪਿੱਛੇ ਹੀ ਮੁਹੰਮਦ ਅਮੀਨ ਖਾਂ, ਅਸਗਰ ਖ਼ਾਂ, ਜਹਾਨ ਖ਼ਾਂ ਆਦਿਕ ਅਫਸਰ ਹੋਰ ਫ਼ੌਜ ਦੇਕੇ ਭੇਜੇ ਸਨ।

ਝਟ ਨਿਕਲਦਿਆਂ ਹੀ ਹੱਲਾ ਬੋਲਦਿੱਤਾ ਸਿੰਘਾਂ ਘੱਤ ਦਿਤਾ ਘਮਸਾਨ ਸਮਝੋ
ਲਿਖਿਆ ਸ਼ੈਰੁੱਲਮੁਤਾਖ਼ਰੀਂ ਵਿਚ ਹੈ ਇਹ ਸਿੰਘ ਤੇਗਦੀ ਮਾਰ ਮਚਾਨ ਸਮਝੋ
ਚੁਣ ਚੁਣ ਕੇ ਖ਼ਾਨ ਅਮੀਰ ਮਾਰੇ ਲਾਲ ਰੰਗ ਕਰ ਦਿੱਤਾ ਮੈਦਾਨ ਸਮਝੋ
ਸ਼ਾਹੀਫੌਜ ਗਈਹਾਰ ਕਰਤਾਰਸਿੰਘਾ ਸੁਣਕੇਬਾਦਸ਼ਾਹਹੋਇਆ ਹੈਰਾਨ ਸਮਝੋ

ਬੰਦੇ ਨੇ ਵਾਪਸ ਗੁਰਦਾਸ ਨੰਗਲ ਆਉਣਾ

ਫ਼ਿਕਰ ਬੰਦੇ ਨੇ ਨਾਮ ਪੰਜਾਬ ਦਾ ਸੀ ਲੋਹਗੜ੍ਹੀਓਂ ਕੂਕ ਬੁਲਾਇ ਆਇਆ
ਦਿੱਤਾਮੁਲਕ ਸਤਲੁਜਤੋਂ ਪਾਰਲਾ ਛੱਡਓਥੋਂ ਸਾਜਸਮਾਨ ਉਠਾਇ ਆਇਆ
ਝਟਆਵੜਿਆ ਗੁਰਦਾਸ ਨੰਗਲ ਆਸ ਦੂਰਦੀ ਦਿਲੋਂ ਮੁਕਾਇ ਆਇਆ
ਤੱਤ ਖ਼ਾਲਸੇ ਪਾਸੋਂ ਭੀ ਡਰ ਰਿਹਾ ਏਸੇ ਲਈ ਲੋਹਗੜ੍ਹੀਓਂ ਧਾਇ ਆਇਆ
ਕਿਲ੍ਹਾ ਕਾਇਮ ਲੱਗਾ ਕਰਨ ਫਿਰ ਕਰਕੇ ਹੋਰ ਕਬਜੇਛੱਡ ਛਡਾਇ ਆਇਆ
ਕੱਲ੍ਹਾ ਕਰੇ ਹੁਣ ਕੀਹ ਕਰਤਾਰ ਸਿੰਘਾ ਘਾਟਾ ਫ਼ੌਜ ਦਾਬੇ-ਬਹਾਇ ਆਇਆ

੧ ਆਰਫ਼ ਬੇਗ਼ ਨਾਇਬ ਨੇ ਚੜ੍ਹਾਈ ਕਰਨੀ

ਪਿਆ ਦੇਸ ਅੰਦਰ ਰੌਲਾ ਆਣ ਭਾਰਾ ਸੂਬਾ ਦੇਖ ਲਾਹੌਰ ਲਾਚਾਰ ਹੋਇਆ
ਬੰਦੇ ਘੱਤੀਆਂ ਬਹੁਤ ਖਰਾਬੀਆਂ ਜੀ ਤੇ ਮੁਆਮਲਾ ਕੌਡੀਆਂ ਚਾਰ ਹੋਇਆ
ਸਿੰਘ ਬੰਦੇ ਨਾਲੋਂ ਬਹੁਤੇ ਵੱਖ ਹੋਗਏ ਸੂਬਾ ਇਉਂ ਸੁਣਕੇ ਹੁਸਿਆਰ ਹੋਇਆ
ਛੇ ਤੋਪਖਾਨੇ ਭਾਰੀ ਫੌਜ ਲੈ ਕੇ ਜੰਗ ਕਰਨ ਦੇ ਲਈ ਤਿਆਰ ਹੋਇਆ
ਮਾਰੋ ਮਾਰਕਰਦਾ ਆਰਫ਼ ਬੇਗ਼ ਚੜ੍ਹਿਆਂ ਧੂੜਾਂਉਡੀਆਂ ਅੰਧਗੁਬਾਰ ਹੋਇਆ
ਸਾਰ ਬੰਦੇ ਨੂੰ ਹੋਈ ਕਰਤਾਰਸਿੰਘਾ ਗੁੱਸੇ ਵਿਚ ਉਹ ਭਖ ਅੰਗਿਆਰ ਹੋਇਆ

ਬੰਦੇ ਬਹਾਦਰ ਨੇ ਸੂਬੇ ਦੇ ਅਗੇ ਆ ਕੇ ਰੋਕ ਕਰਨੀ

ਖ਼ਬਰਾ ਪਹੁੰਚੀਆਂ ਬੰਦੇ ਨੂੰ ਜਿਸ ਵੇਲੇ ਓਹ ਭੀ ਲੈ ਕੇ ਫੌਜ ਜ਼ੋਰਾਰ ਆਇਆ
ਭੁੱਖਾ ਸ਼ੇਰਜਿਉਂ ਨਿਕਲਕੇ ਕੰਦਰਾਂਤੋਂ ਛਾਲਾਂਮਾਰਦਾ ਉਤੇਸ਼ਿਕਾਰ ਆਇਆ
ਤੋਪਾਂ ਛੋਟੀਆਂ ਜੰਗੀ ਸਾਮਾਨ ਭਾਰਾ ਲੈ ਕੇ ਸੂਰਮਾ ਛੇ ਹਜ਼ਾਰ ਆਇਆ
ਪਿਆ ਅੱਚਲ ਵਟਾਲੇਮੁਕਾਬਲਾ ਜੀ ਬੰਦਾ ਜੰਗ ਅੰਦਰਧੌਂਸਾ ਮਾਰਆਇਆ

---

੧ ਏਹਨਾਂ ਦਿਨਾਂ ਵਿਚ ਲਾਹੌਰ ਦਾ ਸੂਬਾ ਤਾਂ ਅਬਦੁਲ ਸਮੁੰਦ ਖਾਂ ਸੀ, ਪਰ ਓਹ ਏਥੇ ਹਾਜ਼ਰ ਨਹੀਂ ਸੀ ਓਹ ਲੱਖੀ ਜੰਗਲ ਭੱਟੀਆਂ ਦੀ ਸ਼ੋਰਸ਼ਨੂੰਦਬਾਨ ਗਿਆ ਹੋਇਆਸੀ।

ਖ਼ੌਫਵੈਰੀਂ ਤੋਂ ਖਾਵੰਦਾ ਕਦੇਨਹੀਂ ਸੀ ਵਧਵਿਚ ਮੈਦਾਨ ਲਲਕਾਰ ਆਇਆ
ਦੂਹਾਂ ਦਲਾਂਦਾ ਮੱਚਿਆ ਭੇੜ ਭਾਰਾ ਅੱਗੋ ਵਧ ਹਰਇਕ ਸਰਦਾਰ ਆਇਆ
ਬੰਦੇਬੜੀ ਦਲੇਰੀਤੋਂ ਕੰਮਲਿਆ ਜੀਊਂਦਾ ਗਿਆਨਾ ਜੋਹੇਠਾ ਮਾਰ ਆਇਆ
ਕਟਾਵੱਢ ਦੀ ਬਹੁਤ ਲੜਾਈ ਹੋਈ ਸਮਾਂ ਦੇਸ ਉਤੇ ਖ਼ੂਨ-ਖਾਰ ਆਇਆ
ਸੈ ਮਾਵਾਂ ਦੇ ਪੁੱਤ ਸ਼ਹੀਦ ਹੋ ਗਏ ਕੁਝ ਜੰਗ ਦਾ ਨਾ ਪਾਰਾਵਾਰ ਆਇਆ
ਸੂਬਾ ਹੌਂਸਲਾ ਛੱਡ ਕਰਤਾਰ ਸਿੰਘਾ ਨੱਠ ਚੱਲਿਆ ਜਾਂ ਖੌਂਫ ਭਾਰ ਆਇਆ

ਸੂਬੇ ਦੀ ਫੌਜ ਨੇ ਭਾਜ ਖਾਣੀ

ਬੰਦੇ ਸਾਮ੍ਹਣੇ ਲੜਨਾ ਹੋਇਆ ਔਖਾ ਛੱਡ ਮੋਰਚੇ ਨੂੰ ਮੁਸਲਮਾਨ ਚੱਲੇ
ਸਿੰਘਾਂ ਮਾਰ ਕੇ ਹੌਸਲੇ ਤੋੜ ਦਿੱਤੇ ਤਾਅ ਮੁੱਛਾਂ ਦੇ ਲਾਹ ਪਠਾਨ ਚੱਲੇ
ਸੂਬਾ ਵਲ ਲਾਹੌਰ ਦੇ ਖਿਸਕ ਤੁਰਿਆ ਛੱਡ ਜੰਗ ਦੇ ਸਾਜ ਸਾਮਾਨ ਚੱਲੇ
ਪਿੱਛੋਂ ਸਿੰਘਾਂ ਨੇ ਪੈਕੇ ਵਾਡ ਘੱਤੀ ਵੈਰੀ ਝੱਲ ਕੇ ਭਾਰੇ ਨੁਕਸਾਨ ਚੱਲੇ
ਦੂਰ ਤੱਕ ਬੰਦਈ ਦਬਾ ਲੈ ਗਏ ਸੂਬੇ ਤਾਈਂ ਲਾਹੌਰ ਪੁਚਾਨ ਚੱਲੇ
ਦੂਹ ਪਹਿਰਾਂ ਦੇ ਵਿਚ ਕਰਤਾਰ ਸਿੰਘਾ ਸੈ ਸੂਰਮੇ ਛੱਡ ਪਰਾਨ ਚੱਲੇ

ਸੂਬੇ ਦੀ ਮੱਦਦ ਵਾਸਤੇ ਵਜੀਰ ਖਾਂ ਨੇ ਪਹੁੰਚਣਾ

ਮੁਨਿਯਮ ਖਾਂ ਗਿਆ ਜਦੋਂ ਹਾਰ ਖਾਕੇ ਬਾਦਸ਼ਾਹ ਨੇ ਕ੍ਰੋਧ ਅਪਾਰ ਕਰਕੇ
ਫ਼ੌਜਾਂ ਦਿੱਲੀਓਂ ਚਾੜ੍ਹੀਆਂ ਹੋਰ ਹੈਸਨ ਖਾਂ ਵਜ਼ੀਰ ਨੂੰ ਸਿਪ੍ਹਾ ਸਾਲਾਰ ਕਰਕੇ
ਉਹ ਭੀ ਵਿਚ ਪੰਜਾਬ ਦੇ ਆਣ ਵੜਿਆ ਰਾਤ ਦਿਨੇ ਲੰਮੇ ਪੰਧ ਮਾਰ ਕਰਕੇ
ਆਰਫ ਬੇਗ ਦੀਓਸ ਚੜ੍ਹਾਈ ਸੁਣੀ ਆਇਆ ਓਧਰੋ ਉਹਵੀ ਮੁਹਾਰ ਕਰਕੇ
ਭੱਜੇ ਜਾਂਦਿਆਂ ਨੂੰ ਅਗੋਂ ਜਾਂ ਮਿਲਿਆ ਮੋੜੇ ਫੇਰ ਪਿਛਾਂਹ ਖਲ੍ਹਾਰ ਕਰਕੇ
ਹੋਈ ਆਰਫ ਬੇਗ ਨੂੰ ਬਹੁਤ ਖੁਸ਼ੀ ਸਾਰੇ ਪਿਛਲੇ ਘਾਟੇ ਵਿਸਾਰ ਕਰਕੇ
ਦੋਵੇਂ ਫੇਰ ਰਲਕੇ ਪਿੱਛਾਂ ਪਰਤ ਆਏ ਫੌਜਾਂ ਹਾਰੀਆਂ ਤਾਈਂ ਵੰਗਾਰ ਕਰਕੇ
ਪਏ ਆਣ ਬੰਦਈਆਂ ਤੇ ਜ਼ੋਰ ਦਇਕੇ ਦਲ ਡਾਹ ਦਿੱਤੇ ਲਲਕਾਰ ਕਰਕੇ
ਅਗੋਂ ਬੰਦੇ ਦਾ ਭੀ ਵਧਿਆ ਹੌਂਸਲਾ ਸੀ ਹੁਣੇ ਗਏਹੈਸਨ ਵੈਰੀ ਹਾਰ ਕਰਕੇ
ਹੱਥ ਆਇਆਸੀ ਜੰਗੀਸਾਮਾਨ ਬਹੁਤਾ ਖੁਸ਼ੀ ਹੋਇਆਸੀ ਸਾਰਸੰਭਾਰ ਕਰਕੇ

ਖਬਰ ਓਸਨੂੰ ਭੀਸਾਰੀ ਪਹੁੰਚਗਈ ਓਹਭੀ ਆਣ ਡਟਿਆ ਧੌਂਸਾ ਮਾਰ ਕਰਕੇ
ਐਲੀ ਐਲੀ ਪੁਕਾਰਦੇ ਪਏ ਮੋਮਨ ਅੜੇ ਸਿੰਘ ਭੀ ਫਤੇ ਉਚਾਰ ਕਰਕੇ
ਦੋਹਾਂ ਪਾਸਿਆਂ ਤੋਂ ਹੱਲਾ ਆਣ ਹੋਇਆ ਜੁਟੇ ਸੂਰਮੇ ਰੋਹ ਨਿਕਾਰ ਕਰਕੇ
ਮੱਚੀ ਤੇਗ ਦੀ ਮਾਰ ਆ ਸਭ ਥਾਈਂ ਯੋਧੇ ਲੜਨ ਲੱਗੇ ਜੋਸ਼ ਧਾਰ ਕਰਕੇ
ਵਜ਼ੀਰ ਖਾਂ ਅਤੇ ਆਰਫ ਬੇਗ ਦੋਵੇਂ ਵਧੇ ਫੌਜ ਦਾ ਪਰ੍ਹਾ ਉਲਾਰ ਕਰਕੇ
ਜ਼ੋਰ ਪਾਇਆ ਵਜ਼ੀਰ ਖਾ ਤਰਫ ਦੂਜੀ ਮਾਰੋ ਫੜ ਲੌ ਮੂੰਹੋਂ ਉਚਾਰ ਕਰਕੇ
ਪਟ ਮੇਲੀ ਦੀ ਬੜੀ ਲੜਾਈ ਹੋਈ ਸਿੰਘਾਂ ਰੋਕ ਲਏ, ਜ਼ੋਰ ਤਲਵਾਰ ਕਰਕੇ
ਪਾ ਕੇ ਜਰੀਆਂ ਸੂਰਮੇ ਘੁਲਣ ਲੱਗੇ ਚਾਅ ਮਨਾਂ ਦੇ ਸਾਰੇ ਉਤਾਰ ਕਰਕੇ
ਲੱਥੇ ਘਾਨ ਪਲਾਂ ਵਿਚ ਆਣ ਭਾਰੇ ਰੁੰਨੀ ਧਰਤ ਦੁਖੀ ਹਾਹਾਕਾਰ ਕਰਕੇ
ਧਰਤ ਲਾਲ ਹੋ ਗਈ ਕਰਤਾਰ ਸਿੰਘਾ ਉਤੇ ਛਾਤੀ ਦੇ ਦੁਖ ਸਹਾਰ ਕਰਕੇ

### ਵਜ਼ੀਰ ਖਾਂ ਦਾ ਮਰਨਾ ਤੇ ਮੁਸਲਮਾਨਾਂ ਨੂੰ ਭਾਂਜ

ਦੋਹਾਂ ਪਾਸਿਆਂ ਤੋਂ ਮਜ਼ਬੀ ਜੋਸ਼ ਵਧਿਆ ਲੜ ਸੂਰਮੇ ਰਹਿ ਵਧਾ ਭਾਈ
ਮਚੀ ਮਾਰ ਤਲਵਾਰ ਦੀ ਰਣ ਅੰਦਰ ਡਿੱਗੇ ਸੈਂਕੜੇ ਹੋਸ਼ ਭੁਲਾ ਭਾਈ
ਏਧਰ ਸਿੰਘ ਓਧਰ ਮੁਸਲਮਾਨ ਗਾਜ਼ੀ ਦੋਵੇਂ ਧਿਰਾਂ ਹੀ ਬਲੀ ਸਦਾ ਭਾਈ
ਰੌਲਾ ਪਿਆ ਮੈਦਾਨ ਦੇ ਵਿਚ ਭਾਰਾ ਰਹੇ ਆਪਣੇ ਕਸਬ ਵਿਖਾ ਭਾਈ
ਨੇਜੇ ਢਾਲ ਤਲਵਾਰ ਤੇ ਬਰਛੀਆਂ ਤੇ ਦਿੱਤਾ ਦੋਹਾਂ ਤਰਫਾਂ ਜ਼ੋਰ ਪਾ ਭਾਈ
ਕੜਾ ਕਾੜ ਠਣਾਂ ਠਣ ਤੇਗ ਖੜਕੇ ਠਠਿਆਰ ਜਿਉਂ ਘਾੜ ਘੜਾ ਭਾਈ
ਦੜਾ ਦੜਾ ਲੱਗੇ ਡਿੱਗਣ ਸੂਰਮੇ ਆ ਮਾਰੋ ਮਾਰ ਮੱਚੀ ਰਣ ਆ ਭਾਈ
ਸਿੰਘ ਥੋੜ੍ਹੇ ਵੈਰੀ ਪਏ ਆਣ ਬਹੁਤੇ ਚਹੁੰ ਪਾਸਿਓਂ ਘੇਰ ਘਿਰਾ ਭਾਈ
ਮਰਜ਼ੀ ਉਨ੍ਹਾਂ ਦੀ ਬੰਦੇ ਨੂੰ ਫੜ ਲਈਏ ਰਹੇ ਹੱਲੇ ਤੇ ਹੱਲਾ ਕਰਾ ਭਾਈ
ਬੰਦੇ ਚਾੜ੍ਹ ਕਮਾਨ ਤੇ ਤੀਰ ਛਡੇ ਦਿੱਤੇ ਧਰਤ ਤੇ ਵੈਰੀ ਲਿਟਾ ਭਾਈ
ਜਾਣ ਸ਼ੂਕਦੇ ਨਾਗਾਂ ਵਾਂਗ ਤਿੱਖੇ ਸਫ਼ਾਂ ਦਿੱਤੀਆਂ ਮਾਰ ਵਿਛਾ ਭਾਈ
ਸਾਥੀ ਬੰਦੇ ਦੇ ਬੜੇ ਦਲੇਰ ਬਾਂਕੇ ਬਾਜ ਸਿੰਘ ਜੇਹੇ ਬਲੀ ਸੁਨਾ ਭਾਈ
ਸ਼ਾਮ ਸਿੰਘ, ਦੂਲਚਾ ਸਿੰਘ ਪੈਣ ਜਿੱਧਰ ਦੇਣ ਵੈਰੀਆਂ ਸਫ਼ਾ ਖਪਾ ਭਾਈ

ਈਸ਼ਰ ਸਿੰਘ, ਸੁੱਧਾ ਰਾਮ ਸਿੰਘ ਜੀ ਜਿਧਰ ਜਾਵੰਦੇ ਤੇਗ ਉਠਾ ਭਾਈ
ਪਾਰ ਵੈਰੀਆਂ ਦੇ ਲਾਂਹਦੇ ਘਾਣ ਜਾਂਦੇ ਪਈ ਦਲਾਂ ਦੇ ਵਿਚ ਕਹਾ ਭਾਈ
ਰੁਸਤਮ ਖ਼ਾਂ ਤੇ ਅੱਗਰ ਖ਼ਾਂ, ਖਾਨਜ਼ਾਦੇ ਲੜੇ ਜ਼ੋਰ ਪੱਬਾਂ ਤਕ ਲਾ ਭਾਈ
ਆਰਫ ਬੇਗ ਤੇ ਖ਼ਾਂਨ ਵਜ਼ੀਰ ਨੇ ਭੀ ਰੱਖੇ ਜੌਹਰ ਨਾ ਮੂਲ ਛੁਪਾ ਭਾਈ
ਸਰ.ਫਾ ਮੌਤ ਦਾ ਰਿਹਾ ਨ ਦੋਹੀਂ ਪਾਸੀਂ ਮਿੱਟਾਨਿਕਲਿਆ ਮੂਲ ਨਾ ਕਾ ਭਾਈ
ਪਾਇਆ ਵੈਰੀਆ ਜ਼ੋਰ ਦੁਪਾਸਿਓਂ ਆ ਤੇ ਬੰਦਈ ਗਏ ਘਬਰਾ ਭਾਈ
ਰੱਬ ਦੇਇ ਜਿਨ੍ਹੂੰ ਫ਼ਤੇ ਮਿਲੇ ਓਸਨੂੰ ਦਿੱਤਾ ਹੋਰ ਪਾਸਾ ਪਲਟਾ ਭਾਈ
[1]ਨਾਹਰ ਸਿੰਘ ਬਹਾਦਰ ਸੂਰਮਾ ਸੀ ਉਹ ਘੋੜੇ ਦੇ ਤਈਂ ਟਪਾ ਭਾਈ
ਖੜਾ ਜੰਗ ਵਜ਼ੀਰ ਖਾਂ ਦੇਖ ਰਿਹਾ ਢੁੱਕਾ ਪਾਸ ਉਹਦੇ ਝੱਟ ਜਾ ਭਾਈ
ਅੱਖ ਫਰਕਦੇ [2]ਤੇਗ ਦਾ ਵਾਰ ਕਰਕੇ ਦਿੱਤਾ ਸੂਬੇ ਦਾ ਸਿਰ ਉਡਾ ਭਾਈ
ਹਾਥੀ ਭੱਜਾ ਨਾ ਰੋਕਿਆ ਗਿਆ ਮੁੜ ਕੇ ਸੂਬਾ ਮਾਰਿਆ ਕਹਿਆ ਸੁਨਾ ਭਾਈ
ਸੀਸ ਨੇਜ਼ੇ ਤੇ ਟੰਗ ਕੇ ਲੈ ਆਇਆ ਨੱਠੀ ਫੌਜ ਓਹਦੀ ਭਾਂਜ ਖਾ ਭਾਈ
ਇਹ ਭੀ ਰੱਬ ਸਬੱਬ ਬਣਾ ਦਿਤਾ ਫ਼ਤ੍ਹੇ ਗਈ ਬੰਦੇ ਹੱਥ ਆ ਭਾਈ
ਛੱਡ ਗਏ ਮੁੜ ਸਾਜ਼ ਸਾਮਾਨ ਸਾਰਾ ਬੰਦੇ ਸਾਂਭਿਆ ਬੰਬ ਵਜਾ ਭਾਈ
ਸਤਾਰਾਂ ਸੌ ਕਹੱਤ੍ਰਵਾਂ ਸਾਲ ਹੈਸੀ ਸੂਬੇ ਵੈਠ ਗਏ ਖੁੰਬ ਠਪਾ ਭਾਈ
ਹਾਕਮ ਫੇਰ ਠੰਢੇ ਹੋਕੇ ਬੈਠ ਗਏ ਲਏ ਸੂਰਮੇ ਰੌਅਬ ਜਮਾ ਭਾਈ
ਆਖਰ ਫੁੱਟ ਨੇ ਆਨ ਕਰਤਾਰ ਸਿੰਘਾ ਦਿੱਤੇ ਹੋਰ ਹੀ ਗੁੱਲ ਖਿਲਾ ਭਾਈ

ਵਾਕ ਕਵੀ

ਬੰਦਾ ਪੰਥ ਨਾਲੋਂ ਸਾਥ ਤੋੜ ਬੈਠਾ ਬਾਦਸ਼ਾਹ ਨੇ ਖੁਸ਼ੀ ਮਨਾਈ ਸੀ ਜੀ
ਹੁਣਾ ਮਾਰਨਾ ਕਾਫ਼ਰ ਹੋਇਆ ਸੌਖਾ ਕਾਜ਼ੀ ਪਾਜ਼ੀਆਂ ਗੱਲ ਬਨਾਈ ਸੀ ਜੀ

---

੧ ਕਈ ਆਖਦੇ ਹਨ ਕਿ ਸਿਰ ਬਾਜ ਸਿੰਘ ਨੇ ਕੱਟਿਆ ਸੀ।

੨ ਮੈਰੂਲ ਮਤਾਖਰੀਨ ਦੀ ਜਿਲਦ ਦੂਸਰੇ ਸਫਾ ੨੯ ਉਰਦੂ ਤੇ ਲਿਖਿਆ ਹੈ ਕਿ ਵਜ਼ੀਰ ਖਾਂ ਨਮਾਜ਼ ਮਗਰਬ ਕੇ ਵਕਤ ਚੰਦ ਆਦਮਿਯੋਂ ਕੇ ਸਾਥ ਖੇਮਾਂ ਅਹਿਲਦਾ ਮੇਂ ਨਮਾਜ਼ ਪੜ੍ਹਨੇ ਗਿਆ ਭੌਂ ਕਿਸੀ ਸਿੱਖ ਨੇ ਐਨ ਗ਼ਫ਼ਲਤ ਮੇਂ ਮਜਕੂਰ ਮੇਂ ਆ ਵਜ਼ੀਰ ਖਾਂ ਕੋ ਮਾਰ ਡਾਲਾ ਖੁਦ ਸਹੀ ਸਲਾਮਤ ਹਮਰਾਹੀਓਂ ਸੇ ਜਾ ਮਿਲਾ।

ਏਸੇ ਵਿਚ ਦਲੇਰੀ ਦੇ ਆਨ ਕਰਨੇ ਫ਼ੌਜ ਬਾਦਸਾਹ ਤੁਰਤ ਚੜ੍ਹਾਈ ਸੀ ਜੀ
ਜਿੰਨੀ ਵਾਰ ਆਈ ਓਨੀ ਵਾਰ ਹਾਰੀ ਬਿੰਬ ਬੰਦੇ ਨੇ ਖ਼ੂਬ ਬੁਲਾਈ ਸੀ ਜੀ
ਦੋਵੇਂ ਸੂਬੇ ਭੀ ਖੁੰਬ ਠਪਾ ਬੈਠੇ ਪੇਸ਼ ਗਈ ਨ ਕੋਈ ਚਤੁਰਾਈ ਸੀ ਜੀ
ਢਿੱਲੇ ਖ਼ਾਨ ਅਮੀਰ ਹੋ ਬੈਠੇ ਗਏ ਖੁਸ਼ੀ ਚਾਰਦਿਨਾਂ ਵਾਲੀ ਆਈ ਸੀ ਜੀ
ਬੰਦਾ ਹਾਰਿਆ ਨ ਜ਼ੋਰ ਲਾ ਥੱਕੇ ਜਿੰਦ ਸਭ ਦੀ ਆਨ ਘਬਰਾਈ ਸੀ ਜੀ
ਖਾਨੇ ਖਾਨਾ ਅਮੀਰਾਂ ਬਰਬਾਦ ਹੋਕੇ ਕੰਬ ਰਹੀ ਦਿਲੀ ਬਾਦਸ਼ਾਹੀ ਸੀ ਜੀ
ਆਖ਼ਰ ਵਿਚ ਦਿੱਲੀ ਕਠੇ ਹੋ ਕਰਕੇ ਕਰਨ ਲੱਗੇ ਇਉਂ ਸੋਚ ਸੁਚਾਈ ਸੀ ਜੀ
ਬੰਦਾ ਮਾਰੀਏ ਕਿਵੇਂ ਕਰਤਾਰ ਸਿੰਘਾ ਬਾਦਸ਼ਾਹ ਨੇ ਸਤਾ ਲਗਾਈ ਸੀ ਜੀ

ਬਾਦਸ਼ਾਹ ਫਰੁੱਖਸੀਅਰ ਦੀ ਕਚਹਿਰੀ

ਲੱਗਾ ਕਿਲੇ ਦੇ ਵਿਚ ਦੀਵਾਨ ਭਾਰਾ ਕਠੇ ਹੋਇ ਅਮੀਰ ਵੁਜ਼ਰਾ ਸਾਰੇ
ਕਹਿੰਦਾ ਬਾਦਸ਼ਾਹ ਦੇਖ ਲੌ ਗੁਰੂ ਬੰਦੇ ਦਿਤੇ ਖਾਨ ਅਮੀਰ ਖਪਾ ਸਾਰੇ
ਕਈ ਵਾਰ ਫੌਜਾਂ ਏਥੋਂ ਚਾਹੜੀਆਂ ਨੇ ਸੂਬੇ ਥੱਕ ਗਏ ਜ਼ੋਰ ਲਗਾ ਸਾਰੇ
ਬੰਦਾ ਹਾਰਿਆ ਇਸ ਤੋਂ ਮੂਲ ਨਾਹੀਂ ਕੰਬ ਰਹੇ ਉਸ ਤੋਂ ਉਸਰਾ ਸਾਰੇ
ਕੀਤਾ ਦੇਸ ਨੂੰ ਲੁਟ ਬਰਬਾਦ ਉਸ ਨੇ ਦਿਤੇ ਠਾਣੇ ਇਸਲਾਮ ਉਠਾ ਸਾਰੇ
ਕੀਤਾ ਦੀਨ ਮੁਹੰਮਦੀ ਤੰਗ ਭਾਰਾ ਮੋਮਨ ਰਹੇ ਡਾਢਾ ਖੌਫ ਖਾ ਸਾਰੇ
ਮਾਰੀ ਗਈ ਸਿਪਾਹ ਬੇਅੰਤ ਸਾਡੀ ਪੈ ਰਹੀ ਹੈ ਭਾਰੀ ਕਹਾ ਸਾਰੇ
ਸੈ ਰੰਡੀਆਂ ਬੈਠੀਆਂ ਦੇਸ ਅੰਦਰ ਤੰਗੀ ਬਣੀ ਹੈ ਦੀਨ ਦੇ ਭਾ ਸਾਰੇ
"ਦਸੋ ਸੋਚ ਕੇ ਕੋਈ ਇਲਾਜ ਤੁਸੀਂ" ਹੇ ਅਮੀਰ ਵਜ਼ੀਰ ਦਾਨਾ ਸਾਰੇ
ਆਵੇ ਬੰਦਾ ਜੇ ਕਾਬੂ ਕਰਤਾਰ ਸਿੰਘਾ ਦੁਖ ਦੂਰ ਕਰ ਦੇਵੇ ਖ਼ੁਦਾ ਸਾਰੇ

ਅਮੀਰਾਂ ਵਜ਼ੀਰਾਂ ਦੀ ਸਲਾਹ

ਦਿੱਤੀ ਰਾਇ ਅਮੀਰਾਂ ਨੇ ਬਾਦਸ਼ਾਹ ਨੂੰ ਕੋਈ ਫੰਧ ਦਾਨਾਈ ਦਾ ਲਾ ਲਈਏ
ਫੁਟ ਪੰਥ ਦੇ ਵਿਚ ਖ਼ੁਦਾ ਪਾਈ ਲਾਭ ਓਸ ਤੋਂ ਅਸੀਂ ਉਠਾ ਲਈਏ
ਤੱਤ ਖਾਲਸਾ ਬੰਦੇ ਦਾ ਹੋਇਆ ਵੈਰੀ ਮੇਲ ਓਸਦੇ ਨਾਲ ਮਿਲਾ ਲਈਏ
ਸਿੰਘ ਹੈਨ ਭੋਲੇ ਭਾਲੇ ਸਾਫ ਦਿਲ ਦੇ ਅਸੀਂ ਤੀਰ ਫਰੇਬ ਚਲਾ ਲਈਏ

ਲੋਭ ਦੇਇ ਆਪਣੇ ਵਲ ਕਰੀਏ ਜਿਵੇਂ ਮੰਨਣ ਤਿਵੇਂ ਮਨਾ ਲਈਏ
ਸੱਪ ਮਾਰੀਏ ਵੈਰੀ ਦੀ ਵਿਚ ਛਾਤੀ ਵਿਚੋਂ ਆਪਣੀ ਲਾਠੀ ਬਚਾ ਲਈਏ
ਸੜੇ ਥਾਂ ਨੂੰ ਸੇਕ ਹੀ ਠੀਕ ਕਰੇ ਵੈਰੀ ਸਾਹਮਣੇ ਵੈਰੀ ਬੈਠਾ ਲਈਏ
ਜਿਹੜਾ ਦਾ ਲੱਗੇ ਓਹੋ ਲਾ ਲਈਏ ਲੋਹਾ ਲੋਹੇ ਦੇ ਨਾਲ ਤੁੜਾ ਲਈਏ
ਰਾਵਨ ਮਾਰਿਆ ਘਰ ਦੇ ਭੇਤ ਨੇ ਸੀ ਰਾਜ ਨੀਤ ਦੀ ਕੁੰਡੀ ਅੜਾ ਲਈਏ
ਤੱਤ ਖਾਲਸਾ ਆਪਣੇ ਵੱਲ ਕਰਕੇ ਵੈਰੀ ਵੈਰੀ ਪਾਸੋਂ ਮਰਵਾ ਲਈਏ
ਲੜਨ ਮਰਨ ਦੋਵੇਂ ਅਸੀਂ ਰਹਿ ਲਾਂਭੇ ਦੋਹਾਂ ਧਿਰਾਂ ਨੂੰ ਫਾਹੀ ਫਸਾ ਲਈਏ
ਵੈਰ ਰੱਖੀਏ ਚੱਕ ਕਰਤਾਰਸਿੰਘਾ ਜਾਹਿਰ ਪਿਆਰ ਦੀ ਸ਼ਕਲ ਬਨਾ ਲਈਏ

### ੧ ਫ਼ਰੁਖਸੀਅਰ ਨੇ ਤੱਤ ਆਲਸਾ ਪਾਸ ਵਕੀਲ ਭੇਜਣੇ

ਅੰਦਰ ਜਹਿਰਤੇ ਬਾਹਰ ਮਿਠਾਈ ਭਰਕੇ ਬਾਦਸ਼ਾਹ ਨੇਖਤ ਲਿਖਾਇ ਲਿਆ
ਗੁਰੂ ਪੰਥ ਨੂੰ ਮੇਰੀ ਸਲਾਮ ਪਹਿਲਾਂ ਵੱਡਾ ਮਕਰ ਫਰੇਬ ਬਨਾਇ ਲਿਆ
ਸੁਣੋ ਖਾਲਸਾ ਜੀ ਅਸਾਂ ਤੁਸਾਂ ਐਵੇਂ ਵੈਰ ਆਪਸ ਵਿਚ ਵਧਾਇ ਲਿਆ
ਅਸੀਂ ਬਾਬਰ ਕੇ ਤੁਸੀਂ ਬਾਬੇ ਕੇ ਜੀ ਬਾਬੇ ਬਾਬਰ ਕੋ ਇਕ ਸੁਨਾਇ ਲਿਆ
ਤੁਸੀਂ ਮਾਲਕ ਦੀਨ ਸ਼ਾਹੀ ਦੇ ਹੋ ਅਸੀਂ ਦੁਨੀਆਂ ਦਾਰ ਗਿਣਾਇ ਲਿਆ
ਬਾਦਸ਼ਾਹੀ ਦਿੱਤੀ ਸਾਨੂੰ ਬਾਬੇ ਜੀ ਨੇ ਸਾਡੇ ਵੱਡੇ ਤੇ ਰਹਿਮ ਕਮਾਇ ਲਿਆ
ਦੇਖੋ ਫੇਰ ਬਾਦਸ਼ਾਹ ਸ਼ਾਹ ਤਾਈਂ ਗੁਰੂ ਦਸਵੇਂ ਗੱਦੀ ਬੈਠਾਇ ਲਿਆ
ਸਾਨੂੰ ਚਾਹੀਦਾ ਮਿਲਕੇ ਚੱਲੀਏ ਜੀ ਕਾਹਨੂੰ ਵੈਰ ਦਾ ਮੁਢ ਬਨ੍ਹਾਇ ਲਿਆ
ਅਸੀਂ ਮੰਨਦੇ ਬੜਾ ਅਹਿਸਾਨ ਸਦਾ ਹੋ ਅਧੀਨ ਹੈ ਸੀਸ ਝੁਕਾਇ ਲਿਆ
ਇਹ ਬੰਦਾ ਗੰਦਾ ਕਿਤੋਂ ਆਇ ਗਿਆ ਜਿਸ ਆਣ ਫਤੂਰ ਮਚਾਇ ਲਿਆ
ਦੂਰ ਦੇਸ ਦਾ ਸਭ ਅਰਾਮ ਕੀਤਾ ਹੈ ਬੜਾ ਖਰੂਦ ਉਠਾਇ ਲਿਆ
ਜੰਗਾਂ ਵਿਚ ਮਰਵਾਇਕੇ ਖਾਲਸੇ ਨੂੰ ਵੇਖੋ ਰਾਜ ਤਈਂ ਜੱਫਾ ਪਾਇ ਲਿਆ
ਕੋਈ ਖਾਇ ਤੇ ਕੋਈ ਕਮਾਇ ਭਾਈ ਏਸ ਲਾਭ ਤੋਂ ਗਫਾ ਲਾਇ ਲਿਆ
ਤੁਹਾਡੇ ਸਿਰ ਤੇ ਏਸ ਨੇ ਸ਼ਾਹੀ ਭੋਗੀ ਹੁਣ ਹੋਰ ਹੀ ਢੰਗ ਅੜਾਇ ਲਿਆ

---

੧ ਭਾਈ ਗਿਆਨ ਸਿੰਘ ਜੀ ਸਫਾ ੪੨੯ ਪੰ: ਭਾਈ ਰਤਨ ਸਿੰਘ ਜੀ ਸਫਾ ੧੫੯ ।

ਗੁਰੂ ਪੰਥ ਦਾ ਬਣ ਕੇ ਬੈਠ ਗਿਆ ਹੈ ਅਸੂਲ ਦੇ ਤਈਂ ਭੁਲਾਇ ਲਿਆ
ਰੀਸ ਕਰਦਾ ਦਸਵੇਂ ਪਾਤਸ਼ਾਹ ਦੀ ਕਲਗੀ ਤੋੜਿਆਂ ਤਈਂ ਸਜਾਇ ਲਿਆ
ਹੈ ਚਾਹੁੰਦਾ ਪੰਥ ਦਾ ਗੁਰੂ ਬਣਨਾ ਵੇਖੋ ਹਿਰਦਾ ਕਿੰਨਾ ਫਿਟਾਇ ਲਿਆ
ਕੀਤਾ ਬਹੁਤ ਚੰਗਾ ਤੁਸਾਂ ਖਾਲਸਾ ਜੀ ਪੰਥ ਆਪਣੇ ਤਈਂ ਬਚਾਇ ਲਿਆ
ਬੰਦੇ ਕਾਫਰ ਨੂੰ ਵਿਚੋਂ ਕਢ ਦਿੱਤਾ ਜਾਨ ਮੁਨਕਰ ਸਾਥ ਤੁੜਾਇ ਲਿਆ
ਇਹ ਪਈ ਸੀ ਦੁਧ ਦੇ ਵਿਚ ਕਾਂਜੀ ਅੱਲਾ ਹੱਬ ਦੇ ਪੰਥ ਰਖਾਇ ਲਿਆ
ਹੁਣ ਓਹਦਾ ਉਹਦਾ ਉਕਾ ਛੱਡ ਦੇਵੋ ਏਸ ਤਰਾਂ ਦਾ ਮੰਤਰ ਚਲਾਇ ਲਿਆ
ਅਸੀਂ ਹੋਵੀਏ ਇਕ ਕਰਤਾਰ ਸਿੰਘਾ ਬਾਦਸ਼ਾਹ ਨੇ ਮਕਰ ਫੈਲਾਇ ਲਿਆ

ਤਥਾ

ਅਸਾਂ ਤੁਸਾਂ ਦਾ ਅੱਗੋਂ ਹੋ ਮੇਲ ਜਾਵੇ ਮੌਜਾਂ ਅੰਮ੍ਰਿਤਸਰ ਉਡਾਉ ਬਹਿ ਕੇ
ਓਸ ਕਾਫਰ ਦਾ ਸਾਥ ਦਿਹੋ ਨਾਹੀਂ ਝੱਟ ਖੁਸ਼ੀ ਦੇ ਨਾਲ ਲੰਘਾਉ ਬਹਿ ਕੇ
ਭੇਜਾਂ ਦਸ ਹਜ਼ਾਰ ਮਾਹਵਾਰ ਦਾ ਮੈਂ ਬੇ-ਫਿਕਰ ਜਾਗੀਰ ਨੂੰ ਖਾਉ ਬਹਿ ਕੇ
ਬਾਰਾਂ ਪਿੰਡ ਝਬਾਲ ਦੇ ਸਾਂਭ ਲਵੋ ਹੁਕਮ ਪਰਗਣੇ ਉਤੇ ਚਲਾਉ ਬਹਿ ਕੇ
ਦਾਣਾ ਘਾਸ ਪੱਠਾ ਓਥੋਂ ਆ ਜਾਵੇ ਲੰਗਰ ਗੁਰੂ ਦਾ ਖਾਉ ਚਲਾਉ ਬਹਿ ਕੇ
ਜਿਦਾ ਜੀ ਕਰੇ ਨੌਕਰ ਹੋ ਜਾਵੇ ਭਾਰੀ ਤਲਬ ਖਜ਼ਾਨਿਉਂ ਪਾਉ ਬਹਿ ਕੇ
ਲਾਂ ਮੁਆਮਲਾ ਅਗੋਂ ਜਮੀਨ ਦਾ ਨਾ ਕਰੋ ਖੇਤੀਆਂ ਫਿਕਰ ਗਵਾਉ ਬਹਿ ਕੇ
ਆਪੋਵਿਚਹੋ ਜਾਏ ਇਕਐਹਦਨਾਮਾ ਸ਼ਰਤਾਂਕੀਤੀਆਂ ਤਾਈਂ ਨਿਭਾਉ ਬਹਿ ਕੇ
ਲੁਟ ਮਾਰ ਦਾ ਛੱਡ ਸੁਭਾਉ ਦੇਵੋ ਕਰੋ ਬੰਦਗੀ [1]ਅਮਰ ਤਲਾਉ ਬਹਿ ਕੇ
ਤੁਸੀਂ ਭੋਲੇ ਭਾਲੇ ਕਰਤਾਰ ਸਿੰਘਾ ਬਣੀ ਤਾਕਤ ਤਾਈਂ ਨ ਗਵਾਉ ਬਹਿ ਕੇ

ਵਕੀਲ ਨੇ ਪੰਥ ਪਾਸ ਸ੍ਰੀ ਅੰਮ੍ਰਿਤਸਰ ਜੀ ਵਿਖੇ ਅਰਜ਼ੀ ਪੇਸ਼ ਕਰਨੀ
ਤੇ ਪੰਥ ਨੇ ਮਨਜ਼ੂਰ ਕਰ ਲੈਣੀ

ਲਿਖਿਆ ਬਾਦਸ਼ਾਹ ਦਾਲੈਕੇ ਆਇ ਗਏ ਪਾਸ ਪੰਥਦੇ ਅਰਜ਼ ਗੁਜ਼ਾਰ ਦਿੱਤੀ
ਗੱਲਾਂ ਕਰਕੇ ਪੰਥ ਨੂੰ ਮੋਮ ਕੀਤਾ ਫਾਹੀ ਚਤਰ ਵਕੀਲਾਂ ਨੇ ਡਾਰ ਦਿੱਤੀ

---

੧ਅੰਮ੍ਰਿਤਸਰ ।

ਰਾਜੀ ਹੋਇ ਗਏ ਸਿੰਘ ਸੁਣ ਸਾਰੇ ਕੀਤੀ ਕੱਤਰੀ ਸਭ ਵਿਸਾਰ ਦਿੱਤੀ
ਲੱਬ ਮਿਠੇ ਦੇ ਪੀ ਗਏ ਜ਼ਹਿਰ ਤਾਂਈਂ ਕੁਝ ਸਮੇਂ ਲਈ ਬਾਜ਼ੀ ਹਾਰ ਦਿੱਤੀ
ਸਿੰਘਾਂ ਸਮਝਿਆ ਏਸ ਚਲਾਕੀ ਨੂੰ ਨ ਵੈਰ ਜਾਲੀ ਫਰੇਬ ਪਸਾਰ ਦਿੱਤੀ
ਮੱਛੀ ਵਾਂਗ ਫਸਾਲਿਆ ਆਪ ਤਾਂਈਂ ਕੁੰਡੀ ਮਾਛੀ ਨੇਮਕਰ ਦੀ ਡਾਰ ਦਿੱਤੀ
ਸ਼ੇਰ ਪਿੰਜਰੇ ਪੈ ਗਏ ਲੋਭ ਦੇ ਜੀ ਕੁੰਡੀ ਵੈਰੀਆਂ ਨੇ ਬਾਹਰੋਂ ਮਾਰ ਦਿੱਤੀ
ਬਾਜ਼ ਤਮੇ ਤੇ ਆਣਕੇ ਫਸ ਗਏ ਉਹ ਵਿਸਾਰ ਆਜ਼ਾਦੀ ਦੀ ਕਾਰ ਦਿੱਤੀ
ਹਰਨ ਹਰੀ ਅੰਗੂਰੀ ਤੇ ਰੀਝ ਪਏ [2]ਬੋਰ ਫਾਂਧਕੀ ਮਰਕ ਖਲਾਰ ਦਿੱਤੀ
ਬਾਦਸ਼ਾਹ ਦੀ ਈਨ ਨੂੰ ਮੰਨ ਲਿਆ ਝੋਲੀ ਚੁਕ ਕਿਸੇ ਖਿੱਚ ਤਾਰ ਦਿੱਤੀ
ਆਨ ਮਾਨ ਤੇ ਸ਼ਾਨ ਨੂੰ ਵੱਡ ਬੈਠੇ ਗਰਦਨ ਹੇਠ ਖੁਸ਼ਾਮਦ ਦੇ ਭਾਰ ਦਿੱਤੀ
ਕਿਥੇ ਨਿਭਣੀ ਇਹ ਕਰਤਾਰ ਸਿੰਘਾ ਚਤਰਾਂ ਕਰ ਚਤੁਰਾਈ ਦਿਖਾਰ ਦਿੱਤੀ

### ਬਾਦਸ਼ਾਹ ਤੇ ਖਾਲਸੇ ਵਿਚ ਇਕਰਾਰ ਨਾਮਾਂ

ਹੋਯਾ ਫੈਸਲਾ ਦੁਹਾਂ ਹੀ ਤਾਕਤਾਂ ਦਾ ਅਹਿਦਨਾਮਾ ਤਸਦੀਕ ਕਰਾਯਾ ਜਾਵੇ
ਦੋਵੇਂ ਧਿਰਾਂ ਨਿਭਾਵਨ ਓਸ ਤਾਈਂ ਵਿਚ ਫਰਕ ਨਾਹੀਂ ਕਦੇ ਪਾਯਾ ਜਾਵੇ
ਲੁਟ ਮਾਰ ਨਾ ਖਾਲਸਾ ਕਰੇ ਅਗੋਂ ਵਿਚ ਦੇਸ ਦੇ ਅਮਨ ਰਖਾਯਾ ਜਾਵੇ
ਬਰਖਿਲਾਫ ਲੜਨਾ ਬਾਦਸ਼ਾਹ ਦੇ ਜੀ ਅੱਗੋ ਵਾਸਤੇ ਮੂਲੋਂ ਹਟਾਯਾ ਜਾਵੇ
ਬਾਦਸ਼ਾਹ ਤੇ ਚੜ੍ਹੇ ਗਨੀਮ ਕੋਈ ਓਹਨੂੰ ਰਲ ਕੇ ਮਾਰ ਮੁਕਾਯਾ ਜਾਵੇ
ਤੱਤ ਖਾਲਸਾ ਲੜੇ ਹੋ ਸ਼ਾਹ ਵੱਲੋਂ ਏਸ ਗੱਲੋਂ ਨ ਦਿਲ ਚੁਰਾਯਾ ਜਾਵੇ
ਪੰਥ ਬੰਦੇ ਦੀ ਕਰੇ ਇਮਦਾਦ ਨਾਹੀਂ ਉਕਾ ਓਸ ਦਾ ਸਾਥ ਤੁੜਾਯਾ ਜਾਵੇ
ਇਹਤਾਂ ਬਾਦਸ਼ਾਹਦੇਵੱਲੋਂ ਪੇਸ਼ਹੋਈਆਂ ਇਨ੍ਹਾਂਸ਼ਰਤਾਨੂੰ ਤੋੜਨ ਬਾਹਿਆ ਜਾਵੇ
ਬਾਦਸ਼ਾਹ ਨੇ ਲਾਈ ਜਾਗੀਰ ਜਿਹੜੀ ਕਦੇ ਉਸਨੂੰ ਨਾਹਿੰ ਘਟਾਯਾ ਜਾਵੇ
ਤੱਤ ਖਾਲਸੇ ਦਾ ਅਧਿਕਾਰ ਰਹੇ ਦਖਲ ਵਿਚ ਨ ਕਦੇ ਦਵਾਯਾ ਜਾਵੇ
ਗਰਦਵਾਰੀਂ ਭੀ ਕੋਈ ਨ ਦਖਲ ਦੇਵ ਸਾਰੇ ਹਾਕਮਾਂ ਤਾਈਂ ਸੁਣਾਯਾ ਜਾਵੇ
ਹਿੰਦੂ ਵੱਸਦੇ ਜੋਇ ਪੰਜਾਬ ਅੰਦਰ ਕਦੇ ਓਹਨਾਂ ਨੂੰ ਨਾਹਿੰ ਸਤਾਯਾ ਜਾਵੇ

---

੨ ਹਰਨ ਫਸਾਉਣ ਵਾਲਾ ਜਾਲ।

ਉੱਤੇ ਤੀਰਥੀਂ ਮੰਦਰੀ, ਗੁਰਦੁਵਾਰੀਂ, ਧੱਕਾ ਜ਼ੋਰ ਨ ਕਦੇ ਦਿਖਾਯਾ ਜਾਵੇ
ਡੰਡ ਜੇਜ਼ੀਆ ਸਰ੍ਹਾਂ ਦਾ ਫਤਵਾ ਜੋ ਉੱਤੇ ਹਿੰਦੂਆਂ ਅੱਗੋਂ ਨਾ ਲਾਯਾ ਜਾਵੇ
ਜਿੱਦੇ ਹਿੰਦੂ ਤੇ ਸਿਖ ਆਬਾਦ ਹੋਵਨ ਗਊਆ ਤਾਈਂ ਨ ਓਥੇ ਕੁਹਾਯਾ ਜਾਵੇ
ਇਹ ਪੰਥ ਵੱਲੋਂ ਕਰਤਾਰ ਸਿੰਘਾ ਸਰਤਾਂ ਪੇਸ਼ ਹੋਈਆਂ ਲਿਖਵਾਯਾ ਜਾਵੇ

ਅਹਿਦਨਾਮੇ ਦੇ ਦਸਤਖਤ

ਓਧਰ ਬਾਦਸ਼ਾਹ ਦੇ ਦਸਤਖ਼ਤ ਹੈਸਨ ਸ਼ਾਹੀ ਮੋਹਰਲਿਆਇ ਲਗਾਇ ਭਾਈ
ਕਾਹਨ ਸਿੰਘ, ਮੀਰੀਤੇਬਿਨੋਦਸਿੰਘ ਜੀ ਤੇ ਹੁਣ ਗੋਤਦੇ ਸਿੰਘ ਸਦਾਇ ਭਾਈ
ਇਹ ਤਿੰਨ ਅਤੇ ਦਰਿਆਸਿੰਘ ਹੋਰੀ ਗੋਇੰਦਵਾਲ ਦੇ ਭੱਲੇ ਲਿਖਾਇ ਭਾਈ
ਸ਼ਾਮਸਿਘ ਸੋਢੀ, ਰਾਮ ਸਿੰਘ ਬੇਦੀ, ਦੀਪ ਸਿੰਘ ਸ਼ਹੀਦ ਗਿਣਾਇ ਭਾਈ
ਨੱਥਾਸਿੰਘਦੇ ਨਾਲ ਦਰਬਾਰਾਸਿੰਘ ਸੀ ਕਿਹਰ ਸਿੰਘ ਭੀਲਿਖ ਜਤਾਇ ਭਾਈ
ਸਾਹਿਬਸਿੰਘ, ਸੱਦਾਸਿੰਘ ਗਿਣ ਲਵੇ ਬੁਢਾ ਸਿੰਘ ਵਿਰੱਕਰ ਰਹਾਇ ਭਾਈ
ਤਾਰਾਸਿੰਘਹਰਦਿੱਤਸਿੰਘ ਧਰਮਸਿੰਘ ਜੀ ਜੱਥੇਦਾਰ ਇਹ ਪੰਥਸਦਾਇ ਭਾਈ
ਦਸਖਤ ਕੀਤੇ ਇਹਨਾਂ ਸ਼ਾਰਿਆਂ ਨ ਸੋਚੀ ਸੋਚ, ਨ ਅਕਲ ਦੁੜਾਇ ਭਾਈ
ਸ਼ਰਤਾਂ ਹੋ ਗਈਆਂ ਦੋਹਾਂ ਧਿਰਾਂ ਅੰਦਰ ਫੰਧ ਗਏ ਵਕੀਲ ਚਲਾਇ ਭਾਈ
ਸਮਝੇ ਚਾਲ ਨਾ ਸਿੰਘ ਕਰਤਾਰਸਿੰਘਾ ਵੈਰੀ ਗਏ ਚੰਗਾ ਦਾਉ ਲਾਇ ਭਾਈ

ਦੋਹਾਂ ਪੰਥ ਪ੍ਰਕਾਸ਼ਾਂ ਵਿਚੋਂ ਸਿੱਟਾ—ਵਾਕ ਕਵੀ

ਧੋਖਾ, ਸਿਹ ਭੀ ਚੰਗਾ ਖਾਧਾ ਖ਼ਾਲਸੇ ਨੇ ਕਿਸੇ ਬੈਠ ਨਾ ਸੋਚਾਇਆ ਜੀ
ਪੰਥ ਆਪ ਫਸਿਆ ਏਸ ਫਾਹੀ ਅੰਦਰ ਯਾ ਕਿਸੇ ਚਲਾਕ ਫਸਾਇਆ ਜੀ
ਪਤਾਲੱਗਾ ਇਤਿਹਾਸ ਦੇ ਫੋਲਨੇ ਤੋਂ ਘਰ ਭੇਤੀਆਂ ਨੇ ਦਾਉ ਲਾਇਆ ਜੀ
ਸੋਚ ਕੀਤਿਆਂ ਇਹੋ ਹੀ ਪਤਾ ਲੱਗੇ ਝੋਲੀ ਚੁਕਾਂ ਨੁਕਸਾਨ ਪੁਚਾਇਆ ਜੀ
ਜਦੋਂ ਬੰਦੇ ਨਾਲੋਂ ਸਿੰਘ ਹੋਏ ਵਖਰੇ ਲੁਟ ਮਾਰ ਦੇ ਤਾਈਂ ਘਟਾਇਆ ਜੀ
ਬਹੁਤੇ ਘਰਾਂ ਨੂੰ ਛੱਡ ਕੇ ਚਲੇ ਗਏ ਜਾ ਖੇਤੀ ਦਾ ਕੰਮ ਚਲਾਇਆ ਜੀ
ਬਹੁਤੇ ਵਣਜ ਬਿਉਪਾਰ ਦੇ ਵਿਚ ਲਗੇ ਜੰਗ ਢੰਗ ਦਾ ਰੰਗ ਤਜਾਇਆ ਜੀ

ਕਾਹਨ ਸਿੰਘ ਦਾ ਪੁਤ੍ਰ [1]ਮੀਰੀਸਿੰਘ ਸੀਦਆ ਸਿੰਘਭੀ ਨਾਲ ਗਿਣਾਇਆ ਜੀ
ਇਹ [2]ਨੌਕਰ ਜਾਇ ਲਾਹੌਰ ਹੋਏ ਸੂਤਰ ਸੂਬੇ ਦੇ ਨਾਲ ਬਣਾਇਆ ਜੀ
ਰਾਮ ਸਿੰਘ ਜੈਸੇ ਕਈ ਨਾਲ ਰਲੇ ਸ਼ਾਮ ਸਿੰਘ ਨੂੰ ਨਾਲ ਰਲਾਇਆ ਜੀ
ਕਈ ਆਖਦੇ ਇਹਨਾਂ ਦੀ ਰਾਹੀਂ ਸ਼ਾਹ ਦੇ ਨਾਲ ਪੰਥ ਦੇ ਗੰਡਗੰਢਾਇਆ ਜੀ
ਦੂੰਹੀਂ ਪਾਸੀਂ ਰਸੂਖ਼ ਬਨਾਇ ਇਹਨਾਂ ਕਦਰ ਆਪਣੇ ਤਈਂ ਵਧਾਇਆ ਜੀ
ਹੈ ਕਈਆਂ ਦਾ ਇਹ ਭੀ ਖ਼ਯਾਲ ਮੂਢੋਂ ਬਾਦਸ਼ਾਹ ਨੂੰ ਕਿਸੇ ਸਿਖਾਇਆ ਜੀ
ਮਾਤਾ ਸੁੰਦਰੀ ਦੇ ਤਈਂ ਆਖ ਕੇ ਜੀ ਖਤ ਪੰਥ ਦੇ ਵਲ ਲਿਖਵਾਇਆ ਜੀ
ਲਿਖਿਆ ਮਾਤਾਦਾਪੰਥਮਨਜ਼ੂਰਕੀਤਾ ਭਾਣਾ ਹੈਸੀ ਕਰਤਾਰ ਵਰਤਾਇਆਜੀ
ਜੋ ਹੋਇਆ ਸੋ ਹੋਇਆ ਕਰਤਾਰਸਿੰਘਾ ਪੰਥ ਬੜਾ ਨੁਕਸਾਨ ਉਠਾਇਆਜੀ

ਬੰਦੇ ਬਹਾਦਰ ਨੇ ਲਾਹੌਰ ਤੇ ਚੜ੍ਹਾਈ ਕਰਨੀ

ਓਧਰ ਬੰਦੇ ਨੂੰ ਭੀ ਜਾ ਕੇ ਖਬਰ ਹੋਈ ਬਾਦਸ਼ਾਹ ਨੇ ਫੰਧ ਚਲਾਇ ਲਿਆ
ਪੰਥ ਕੀਤਾ ਆਪਣੇ ਵੱਲ ਉਸ ਨੇ ਭੋਲੇ ਭਾਲਿਆਂ ਤਾਈਂ ਫਸਾਇ ਲਿਆ
ਕੀਤੀ ਪੰਥ ਨੇ ਸੋਚ ਨ ਰਤੀ ਜਿੰਨੀ ਸਿਰ ਵੈਰੀਆਂ ਤਾਈਂ ਚੜ੍ਹਾਇ ਲਿਆ
ਹਾਨ ਲਾਭ ਦੀ ਕੀਤੀ ਪ੍ਰਵਾਹ ਕੁਝ ਨ ਪਿਛੇ ਲੋਭ ਦੇ ਜ਼ੋਰ ਗਵਾਇ ਲਿਆ
ਘਰ ਦੇ ਭੇਦ ਨੇ ਮਾਰਿਆ ਦਹਿਸਰੇ ਨੂੰ ਲੰਕਾ ਗੜ੍ਹ ਦੇ ਤਾਈਂ ਲੁਟਾਇ ਲਿਆ
ਓਸੇ ਤਰ੍ਹਾਂ ਕੀਤੀ ਹੁਣ ਪੰਥ ਦੇਖੋ ਸੱਪ ਛਾਤੀ ਦੇ ਉਤੇ ਲਿਟਾਇ ਲਿਆ
ਸਾਡੇ ਏਕੇ ਤੋਂ ਵੈਰੀ ਨੂੰ ਖੌਫ਼ ਹੈਸੀ ਏਕਾ ਚੁਗਲਾਂ ਪੈ ਤੁੜਾਇ ਲਿਆ
ਚੰਗਾ ਮੈਨੂੰ ਕੀਹ ਕਿਸੇਦੀ ਲੋੜ ਹੈ ਜੀ ਦਾਬਾ ਫੇਰ ਹੰਕਾਰ ਨੇ ਪਾਇ ਲਿਆ

---

[1]ਭਾਵੇਂ ਪੰਥ ਪ੍ਰਕਾਸ਼ ਵਿਚ ਏਸੇ ਤਰਾਂ ਲਿਖਯਾ ਹੈ, ਪਰ ਮੀਰੀ, ਸਿੰਘ ਖ਼ਾਲਸਾ ਭੁਜੰਗੀ ਤੇ ਗਰਮ ਪਾਰਟੀ ਦਾ ਯੋਧਾ ਸੀ, ਓਸ ਦੇ ਉੱਤੇ ਕਦੇ ਉਮੈਦ ਨਹੀਂ ਪੈ ਸਕਦੀ ਕਿ ਓਸਨੇ ਤੇ ਓਸਦੇ ਸਾਥੀਆਂ ਨੇ ਵੈਰੀ ਦੀ ਗੁਲਾਮੀ ਨੂੰ ਮੰਨਯਾ ਹੋਵੇ, ਕੋਈ ਰਾਜਨੀਤ ਦਾ ਢੰਗ ਹੋਵੇਗਾ।

[2]ਪ੍ਰਿਥਮ ਬੰਦੇ ਦੇ ਲਰ ਭਏ ਨਿਆਰੇ ॥ ਪੰਜ ਸੈ ਸਿੰਘ ਗਯੋ ਜੋ ਨਾਰੇ ॥ ਉਨ ਤੁਰਕਨ ਸੋ ਲਈ ਬਨਾਇ ॥ ਤੇ ਰਲਯੋ ਆਪ ਸੰਗ ਤੁਰਕਨ ਜਾਇ ॥ ਯਥਾ—ਸੋ ਭੁਜੰਗੀਓਂ ਕੀ ਤੁਰਕ ਲੱਗ ਸਲਾਹਿ ॥ ਢਿਮ ਢਾਣਾ ਉਨ ਲਿਆ ਬਨਾਇ ॥ ਲਾਹੌਰ ਬਾਹਰ ਉਨ ਡੇਰੇ ਪਾਇਕ ॥ ਤੋਪ ਜੰਬੂਰ ਨ ਅੱਗੇ ਖੜਾਯੋ ॥ (ਪੰਥ ਪ੍ਰਕਾਸ਼ ਰਤਨ ਸਿੰਘ)

ਫ਼ਿਕਰ ਅੱਗੇ ਦਾ ਕਰਣਾ ਚਾਹੀਦਾ ਹੈ ਹਾਲਾਂ ਪਿੱਛਾਂ ਤਾਂ ਹੈ ਵਿਗੜਾਇ ਲਿਆ
ਸਿੰਘ ਨਾਲ ਲੈਕੇ ਤੁਰਕ ਕਰਨ ਹੱਲਾ ਏਸ ਭੇਦ ਨੂੰ ਬੰਦੇ ਨੇ ਪਾਇ ਲਿਆ
ਗਿਆ ਵਕਤ ਮੁੜ ਕੇ ਹੱਥ ਆਵਣਾ ਨਹੀਂ ਰਾਜਨੀਤ ਨੂੰ ਸੋਚ ਸੁਚਾਇ ਲਿਆ
ਜਿੰਨੇ ਚਿਰ ਨੂੰ ਵੈਰੀ ਤਿਆਰ ਹੋਵਨ ਹੱਲਾ ਕਰ ਦੇਵਾਂ ਇਹ ਪਕਾਇ ਲਿਆ
ਜੱਥੇਦਾਰਾਂ ਦੇ ਨਾਲ ਸਲਾਹ ਕਰਕੇ ਸਭ ਦਾਰੂ ਸਿੱਕਾ ਵਰਤਾਇ ਲਿਆ
ਭਾਰੇ ਜੰਗ ਦੇ ਸਾਜ਼ ਸਾਮਾਨ ਲੈਕੇ ਕਦਮ ਵੱਲ ਲਾਹੌਰ ਉਠਾਇ ਲਿਆ
ਮਾਰੋ ਮਾਰ ਕਰਦਾ ਦਰਲ ਟੁਰਿਆ ਡੇਰਾ ਜਾਕੇ ਵਣੀਏਂਕੀ ਲਾਇ ਲਿਆ
ਖ਼ਬਰ ਸੂਬੇ ਨੂੰ ਹੋਈ ਕਰਤਾਰ ਸਿੰਘਾ ਮਾਰੂ ਜੰਗ ਦਾ ਓਸ ਵਜਾਇ ਲਿਆ

ਬਾਗਬਾਨ ਪੁਰੇ ਪਾਸ ਦੋਹਾਂ ਦਾ ਮੁਕਾਬਲਾ

ਆਰਫਬੇਗ ਨੇ ਫੌਜ ਤਿਆਰ ਕੀਤੀ ਨਾਲ ਸੂਰਮਾ [1]ਦਸ ਹਜ਼ਾਰ ਚੜ੍ਹਿਆ
ਤੱਤ ਖ਼ਾਲਸੇ ਦੀ ਭਾਰੀ ਸ਼ਹਿ ਪਾ ਕੇ ਖੌਫ ਲਾਹ ਕੇ ਹੋ ਹੁਸ਼ਿਆਰ ਚੜ੍ਹਿਆ
ਹੋਰ ਖਾਨ ਅਮੀਰ ਵੀ ਹੋਇ ਕੱਠੇ ਦਲ ਪੈਦਲ ਅਤੇ ਅਸਵਾਰ ਚੜ੍ਹਿਆ
ਏਧਰ ਬੰਦੇ ਭੀ ਕੂਚ ਬੁਲਾ ਦਿੱਤਾ ਧੂੜਾਂ ਉਡੀਆਂ ਗਰਦ ਗੁਬਾਰ ਚੜ੍ਹਿਆ
ਬਾਗ਼ਬਾਨਪੁਰੇ ਪਾਸ ਮੇਲ ਹੋਇਆ ਬੰਦਾ ਫ਼ੌਜ ਤਾਈਂ ਲਲਕਾਰ ਚੜ੍ਹਿਆ
ਦੋਹਾਂ ਪਾਸਿਆਂ ਤੋਂ ਛੁੱਟੇ ਤੋਪਖਾਨੇ ਕੰਬੀ ਧਰਤ ਭਾਰਾ ਧੂੰਆਂ ਧਾਰ ਚੜ੍ਹਿਆ
ਵੱਜੇ ਜੰਗ ਦੇ ਮਾਰੂ ਕਰਤਾਰ ਸਿੰਘਾ ਆਰਫਬੇਗ ਹੋ ਸਿਪ੍ਹਾ ਸਾਲਾਰ ਚੜ੍ਹਿਆ

ਭਾਰੀ ਜੰਗ

ਦੋਹਾਂ ਦਲਾ ਦਾ ਪਿਆ ਮੁਕਾਬਲਾ ਆ ਜੁੱਟੇ ਸੂਰਮੇ ਰੋਸ ਵਧਾ ਕੇ ਜੀ
ਤੋਪਖ਼ਾਨਿਆ ਹੋਸ਼ ਭੁਲਾ ਦਿੱਤੀ ਮੋੜੇ ਪਿਛ੍ਹਾਂ ਬੰਦਈ ਪਰਤਾ ਕੇ ਜੀ
ਭਾਵੇਂ ਬੰਦੇ ਭੀ ਮਾਰੀਆਂ ਰੱਖ ਤੋਪਾਂ ਥਾਂ ਮਾਰ ਦੇ ਖ਼ੂਬ ਤਕਾ ਕੇ ਜੀ
ਪਰ ਡਟੇ ਓਧਰ ਦਸ ਤੋਪਖਾਨੇ ਛਡੀ ਓਹਨਾਂ ਨੇ ਧਰਤ ਕੰਬਾ ਕੇ ਜੀ
ਬੰਦੇ ਖਾ ਗੁਸਾ ਧਾਵਾ ਬੋਲ ਦਿਤਾ ਉੱਤੇ ਤੇਗ਼ਾਂ ਦੇ ਉੱਤਰੇ ਖਾ ਕੇ ਸੀ

---

੧ ਕਈਆਂ ਦੀ ਰਾਇ ਹੈ ਕਿ ਅਬਦੁਲ ਸਮੁੰਦ ਖਾਂ ਆਪ ਤਾਂ ਭੱਟੀਆਂ ਦੀ ਸੋਧ ਵਾਸਤੇ ਗਿਆ ਹੋਯਾ ਸੀ ਦੇ ਨਾਇਬ ਪਾਸ ਏਨੀ ਫੌਜ ਹੀ ਨਹੀਂ ਸੀ।

ਤਿੱਖੇ ਤੀਰਾਂ ਦੀ ਬੰਦੇ ਨੇ ਝੜੀ ਲਾਈ ਵਿਚ ਗੁਸੇ ਧਨੁਸ਼ ਚੜ੍ਹਾ ਕੇ ਜੀ
ਸਫ਼ਾਂ ਤੋੜੀਆਂ ਪਲਾ ਦੇ ਵਿਚ ਆ ਕੇ ਬੰਦਈਆਂ ਨੇ ਤੇਗ ਚਲਾ ਕੇ ਜੀ
ਮੁਸਲਮਾਨ ਤੇਗੋਂ ਘਬਰਾ ਉਠੇ ਲੜਦੇ ਆਪਣਾ ਆਪ ਬਚਾ ਕੇ ਜੀ
ਏਨੇ ਚਿਰ ਨੂੰ ਫੌਜ ਲੈ ਖਾਲਸੇ ਦੀ [1]ਮੀਰੀ ਸਿੰਘ ਪਿਆ ਅਰੜਾ ਕੇ ਜੀ
ਮਾਰ ਤੇਗਾਂ ਦੀ ਸਿੰਘਾਂ ਨੇ ਸ਼ੁਰੂ ਕੀਤੀ ਸਤਿ ਸ੍ਰੀ ਅਕਾਲ ਗਜਾ ਕੇ ਜੀ
ਵਧੇ ਆਉਂਦੇ ਬੰਦਈਆਂ ਨੂੰ ਰੋਕ ਦਿੱਤਾ ਯੋਧੇ ਅੜ ਗਏ ਅੱਗੇ ਜਾ ਕੇ ਜੀ
ਬੰਦਾ ਵੇਖ ਕੇ ਬੜਾ ਹੈਰਾਨ ਹੋਇਆ ਛਿੱਥਾ ਪੈ ਗਿਆ ਹੌਂਸਲਾ ਢਾ ਕੇ ਜੀ
ਚੰਗਾ ਕੰਮ ਕੀਤਾ ਨਾਹੀਂ ਖਾਲਸੇ ਨੇ ਆਇ ਵੈਰੀ ਦੀ ਮੱਦਦੇ ਧਾ ਕੇ ਜੀ
ਲੱਗਾ ਫੌਜ ਲੜਾਉਣ ਬਕਾ ਕੇ ਓਹ ਸਰਦਾਰਾਂ ਦੇ ਤਈਂ ਸਿਖਾ ਕੇ ਜੀ
ਵਿਚ ਮੋਰਚੀਂ ਸਿੰਘ ਬੈਠਾਇ ਦਿਤੇ ਮਾਰ ਤੋਪਾਂ ਤੋਂ ਪਿਛਾਂਹ ਹਟਾਂ ਕੇ ਜੀ
ਰਾਤ ਪੈ ਗਈ ਆਨ ਕਰਤਾਰ ਸਿੰਘਾ ਫੌਜਾਂ ਹਟੀਆਂ ਸ਼ੁਕਰ ਮਨਾ ਕੇ ਜੀ

ਬੰਦੇ ਬਹਾਦਰ ਨੇ ਹਾਰ ਕੇ ਨੱਠਣਾ

ਦਿਨ ਚੜ੍ਹਦਿਆਂ ਫੇਰ ਆ ਢੋਲ ਵੱਜੇ ਫੌਜਾਂ ਉਠ ਦੋਪਾਸਿਓਂ ਜੁਟੀਆਂ ਨੇ
ਲੱਥੇ ਘਾਨ ਮੈਦਾਨ ਦੇ ਵਿਚ ਭਾਰੀ ਜਿੰਦਾਂ ਕਾਲ ਕਸਾਈ ਨੇ ਕੁਟੀਆਂ ਨੇ
ਬੰਦਾ ਲਾ ਰਿਹਾ ਸਾਰੇ ਜ਼ੋਰ ਭਾਰੇ ਗਈ ਪੇਸ਼ ਨਾ ਧੀਰਜਾਂ ਛੁਟੀਆਂ ਨੇ
ਸਿੰਘਾਂ ਬੰਦੇ ਦੀ ਗਲਨ ਨਾਦਾਲ ਦਿਤੀਜੜ੍ਹਾ ਆਸ ਦੀਆ ਸੱਭੇ ਪੁਟੀਆਂ ਨੇ
ਟੁੱਟ ਹੌਂਸਲੇ ਗਏ ਬੰਦਈਆਂ ਦੇ ਆ ਲਿਖੀਆਂ ਮੱਥੇ ਦੀਆਂ ਫੁਟੀਆਂ ਨੇ
ਭਾਂਜ ਖਾ ਕੇ ਛਡ ਮੈਦਾ ਨੱਠੇ ਰਗਾਂ ਵੀਰਾਂ ਦੀਆਂ ਵੀਰਾਂ ਨੇ ਘੁਟੀਆਂ ਨੇ
ਹਾਰੀ ਫੌਜ ਜਾਂ ਬੰਦਾ ਭੀ ਹਾਰ ਗਿਆ ਫਤ੍ਹੇ ਪਾਉਣ ਦੀ ਆਸਾਂ ਟੁਟੀਆਂ ਨੇ
ਗਿਆ ਛੱਡ ਮੈਦਾਨ ਕਰਤਾਰ ਸਿੰਘਾ ਤੱਤ ਖਾਲਸੇ ਨੇ ਲੁਟਾਂ ਲੁਟੀਆਂ ਨੇ

ਬੰਦੇ ਬਹਾਦਰ ਨੇ ਗੁਰਦਾਸ ਨੰਗਲ ਪਹੁੰਚਕੇ ਅਫਸੋਸ ਕਰਨਾ

ਬੰਦਾ ਸਭ ਸਾਮਾਨ ਲੁਟਾਇ ਗਿਆ ਡੇਰਾ ਜਾ ਕਿਲ੍ਹੇ ਵਿਚ ਲਾਇਆ ਜੀ

---

੧ ਪੰਥ ਪ੍ਰਕਾਸ਼ ਵਿਚ ਲਿਖਿਆ ਹੈ ਕਿ ਬਾਬੇ ਮੀਰੀ ਸਿੰਘ ਜੀ ਹੋਰਾਂ ਨੇ ਸੂਬੇ ਦੀ ਨੌਕਰੀ ਕਰ ਲਈ ਸੀ ਤੇ ਓਸ ਵਲੋਂ ਹੋਕੇ ਲੜਨ ਆਏ ਸਨ, ਜੋ ਮੰਨਣ ਵਿਚ ਨਹੀਂ ਆਉਂਦੀ। ਇਹ ਹੋ ਸਕਦਾ ਹੈ ਕਿ ਬੰਦੇ ਦਾ ਹੰਕਾਰ ਤੋੜਨ ਵਾਸਤੇ ਮੀਰੀ ਸਿੰਘ ਹੋਰਾਂ ਬੰਦੇ ਨੂੰ ਸ਼ਿਕਸਤ ਦਿੱਤੀ ਹੋਵੇ ਦੇਖੋ ਸਫੇ ੧੭੨ ਵਾਲਾ ਨੋਟ।

ਸਾਥੀ ਸੈਂਕੜੇਹੱਥੀਂ ਮਰਵਾਇ ਗਿਆਮੁਫਤ ਵਿਚ ਨੁਕਸਾਨ ਉਠਾਇਆ ਜੀ
ਬਹਿਕੇ ਵੱਖਰਾ ਬੜਾ ਅਫਸੋਸ ਕਰਦਾ ਮੁਫਤ ਵਿਚ ਮੈਂ ਸਾਨ ਗਵਾਇਆ ਜੀ
ਸੋਚੀ ਸੋਚ ਨ ਕੁਝ ਭੀ ਸੀ ਪਹਿਲਾਂ ਪੰਥ ਨਾਲ ਵਿਗਾੜ ਚਾ ਪਾਇਆ ਜੀ
ਵਿਚ ਪੰਥ ਦੇ ਵੱਡੀਆਂ ਬਰਕਤਾਂ ਨੇ ਬੰਦਾ ਕਰਨੀ ਉਤੇ ਪਛੁਤਾਇਆ ਜੀ
ਲੱਗਾ ਫਲ ਮੈਨੂੰ ਮਨਮੁਖਤਾ ਦਾ ਝੂਠਾ ਸੀ ਹੰਕਾਰ ਸਮਾਇਆ ਜੀ
ਸਤਿਗੁਰਾਂ ਤੋਂ ਹੋ ਬੇ-ਮੁਖ ਗਿਆ ਮਿਲੇ ਲਾਲ ਨੂੰ ਹਥੋਂ ਵੰਜਾਇਆ ਜੀ
ਕਰਾਮਾਤ ਜਾਪੇ ਗੁਰਾਂ ਖੋਹਲਈ ਏ ਆਇ ਬੀਰ ਨ ਬਹੁਤ ਬਲਾਇਆ ਜੀ
ਵਿਚ ਰਣ ਦੇ ਸਾਫ ਸ਼ਿਕੱਸਤ ਖਾਧੀ ਬੇ-ਹਿਸਾਬ ਸਮਾਨ ਲੁਟਾਇਆ ਜੀ
ਵਧ ਗਿਆ ਹੁਣ ਹੌਂਸਲਾਵੈਰੀਆਂ ਦਾ ਜਿਨ੍ਹਾਂ ਸਾਹਮਣੇਦੌੜਮੈਂ ਆਇਆ ਜੀ
ਦੂਨੀ ਵਾਸਤੇ ਦੀਨਗਵਾਇ ਲਿਆ ਦੁਨੀ ਨਿਭੀ ਨ ਨਾਲ ਸ਼ਰਮਾਇਆ ਜੀ
ਮੇਲ ਪੰਥ ਦੇ ਨਾਲ ਕਰਤਾਰ ਸਿੰਘਾ ਕਰ ਲਵਾਂ ਇਹ ਪੱਕ ਠਹਿਰਾਇਆ ਜੀ

ਹਾਕਮਾਂ ਦੀਆਂ ਖੁਸ਼ੀਆਂ

ਬੰਦੱਈਆਂ ਨੂੰ ਸਿੰਘਾਂ ਭਜਾ ਦਿੱਤਾ ਦੇਸ ਵਿਚ ਗੱਲਾਂ ਸੁਣ ਪਾਈਆਂ ਨੇ
ਸ਼ਾਦੀ ਮੁਸਲਮਾਨਾਂ ਘਰੀਂ ਬਹੁਤ ਹੋਈ ਈਦਾਂ ਹਾਕਮਾਂ ਰਲ ਮਨਾਈਆਂ ਨੇ
ਬਾਦਸ਼ਾਹ ਸੁਣਿਆਂ ਹਾਲ ਵਿਚ ਦਿੱਲੀ ਮਿਲੀਆਂਓਸਦੇ ਤੱਈਂ ਵਧਾਈਆਂ ਨੇ
ਸਾਡਾ ਮੰਤਰ ਹੈ ਕਾਰਗਰ ਹੋਇਆ ਪਈਆਂ ਪੰਥ ਦੇ ਵਿਚ ਜੁਦਾਈਆਂ ਨੇ
ਲੋਹਾ ਲੋਹੇ ਨੂੰ ਕੱਟ ਕੇ ਧਰੇਗਾ ਜੀ ਦੂਰ ਸਾਡੀਆਂ ਹੋਣ ਬਲਾਈਆਂ ਨੇ
ਤੱਤ ਖਾਲਸਾ ਹੱਥਾਂ ਤੇ ਚੜ੍ਹਾ ਗਿਆ ਮੌਜਾਂ ਸਾਨੂੰ ਖੁਦਾ ਨੇ ਲਾਈਆਂ ਨੇ
ਬਾਦਸ਼ਾਹ ਲਿੱਖੀ ਚਿੱਠੀ ਪੰਥਵੱਲੇ ਵਿਚਲਿਖੀਆਂ ਬਹੁਤ ਵਡਿਆਈਆਂ ਨੇ
ਸਿਰੋਪਾਉ ਤੇ ਨਕਦੀ ਕੁਝ ਭੇਜੀ ਛੁਰੀਆਂ ਮਕਰ ਦੀਆਂ ਹੋਰ ਵਾਹੀਆਂ ਨੇ
ਪੰਥ ਸਮਝਿਆ ਨ ਇਹਨਾਂ ਢੋਂਗਯਾਂ ਨੂੰ ਬਾਦਸ਼ਾਹ ਨੇ ਲਾਈਆਂ ਫਾਹੀਆਂ ਨੇ
ਗੱਲਾਂ ਮਿੱਠੀਆਂ ਤੇ ਸਿੰਘ ਰੀਝ ਗਏ ਨਾ ਕੀਤੀਆਂ ਕੁਝ ਦਾਨਾਈਆਂ ਨੇ
ਬੜਾ ਬੇ-ਇਤਫਾਕੀ ਨੁਕਸਾਨ ਕੀਤਾ ਕਲ੍ਹਾਂ ਬੰਦੇ ਨੇ ਇਹ ਉਠਾਈਆਂ ਨੇ
ਕਲਾ ਚੜ੍ਹਦੀ ਰੁਕੀ ਕਰਤਾਰ ਸਿੰਘਾ ਰੱਬਾ ਤੇਰੀਆਂ ਬੇ-ਪ੍ਰਵਾਹੀਆਂ ਨੇ

## ਬੰਦੇ ਬਹਾਦਰ ਨੇ ਪੰਥ ਵਲ ਚਿੱਠੀ ਲਿਖਣੀ

ਬੰਦੇ ਸੋਚਿਆ ਪੰਥ ਤੋਂ ਵੱਖ ਹੋ ਕੇ ਦੁਖ ਬਣਨਗੇ ਆਣ ਹਜ਼ਾਰ ਭਾਈ
ਵਿਚ ਬਰਕਤਾਂ ਬਹੁਤ ਇਤਫ਼ਾਕ ਦੇ ਨੇ ਫੁੱਟ ਘਰ ਹੈ ਦੁਖ ਆਜ਼ਾਰ ਭਾਈ
ਸੋਚ ਕਰ ਕੇ ਪੰਥ ਨੂੰ ਲਿਖਿਓ ਸੂ ਸਿੰਘੋ ਕਰਨੀ ਤੁਸਾਂ ਵਿਚਾਰ ਭਾਈ
ਤੁਸੀਂ ਵੈਰੀਆਂ ਦੇ ਹੱਥ ਚੜ੍ਹੋ ਨਾਹੀਂ ਹੁਕਮ ਗਰਾਂ ਦੇ ਤਈਂ ਵਿਸਾਰ ਭਾਈ
ਨਹੀਂ ਵੈਰੀਆਂ ਦਾ ਕਦੇ ਵਿਸਾਹ ਖਾਣਾ ਗਏ ਆਪ ਸਤਿਗੁਰੂ ਵਿਚਾਰ ਭਾਈ
ਅਸੀਂ ਤੁਸੀਂ ਹਾਂ ਦੋਇ ਭਰਾ ਸਕੇ ਆਪੋ ਵਿਚ ਕਰੀਏ ਮਿਲ ਪਜਾਰ ਭਾਈ
ਮੁਸਲਮਾਨ ਵੈਰੀ ਸਾਡੇ ਸਿਰ ਉਤੇ ਅਸੀਂ ਉਹਨਾਂ ਦੇ ਹੋਇ ਸ਼ਿਕਾਰ ਭਾਈ
ਵੱਖੋ ਵੱਖ ਕਰ ਕੇ ਦੋਹਾਂ ਧਿਰਾਂ ਤਾਈਂ ਜਦੋਂ ਦਾਉ ਲੱਗੇ ਦੇਣ ਮਾਰ ਭਾਈ
ਵੱਗੇ ਨਾਲ ਓਹਨਾਂ ਫੁਟ ਪਾਇ ਦਿਤੀ ਕੁਝ ਸਿੰਘ ਹਥਾਂ ਉਤੇ ਚਾੜ੍ਹ ਭਾਈ
ਤੁਸੀਂ ਭੋਲੇ ਭਾਲੇ ਚਾਲਾਂ ਸਮਝਦੇ ਨਹੀਂ ਵੈਰੀ ਲੂੰਬੜੀ ਵਾਂਗ ਮਕਾਰ ਭਾਈ
ਵੇਖੋ ਰਾਵਣੇ ਦੇ ਘਰ ਫੁਟ ਪਈ ਲੰਕਾ ਸੋਨੇ ਦੀ ਹੋਈ ਉਜਾੜ ਭਾਈ
ਏਸੇ ਫੁਟ ਨੇ ਕੈਰਵਾਂ ਪਾਂਡਵਾਂ ਦਾ ਝੁਗਾ ਪੁਟਿਆ ਕਰ ਖ਼ਵਾਰ ਭਾਈ
ਬਾਲੀ, ਰਾਮ ਹਥੋਂ ਮਰਵਾਇ ਦਿਤਾ ਸੁਗ੍ਰੀਵ ਨੇ ਰਖ ਕੇ ਖਾਰ ਭਾਈ
ਏਸੇ ਫੁਟ ਨੇ ਮਾਰਿਆ ਯਾਦਵਾਂ ਨੂੰ ਕੀਤਾ ਕੰਸ ਦੇ ਤਾਈਂ ਲਾਚਾਰ ਭਾਈ
ਹਿੰਦੁਸਤਾਨ ਦਾ ਫੁਟ ਨੇ ਨਾਸ ਕੀਤਾ ਦਿਤਾ ਰਾਜਪੂਤਾਂ ਬਲ ਹਾਰ ਭਾਈ
ਪ੍ਰਿਥੂ ਰਾਜ ਜਹੇ ਹੋਕੇ ਕੈਦ ਮੋਏ ਦੁਖ ਝਲ ਕੇ ਸਿਰਾਂ ਤੇ ਭਾਰ ਭਾਈ
ਏਸ ਫੁਟ ਦੇ ਆਸਰੇ ਮੁਸਲਮਾਨਾਂ ਹਿੰਦ ਜਿਤ ਲਈ ਕਈ ਵਾਰ ਭਾਈ
ਫੁਟ ਰਾਜਪੂਤਾਨੇ ਦਾ ਨਾਸਕੀਤਾ ਖੁੰਡੀ ਓਹਨਾਂ ਦੀ ਹੋਈ ਤਲਵਾਰ ਭਾਈ
ਫੁਟ ਤੋੜ ਜ਼ੋਰ ਮਰਹਟਿਆਂ ਦਾ ਸ਼ਾਹੀਆਂ ਗਰਕ ਹੋਈਆਂ ਕਰੋ ਸਾਰ ਭਾਈ
ਸਾਡੇ ਵਿਚ ਵੀ ਫੁਟ ਆ ਫੁਟ ਪਈ ਲਿਆ ਦੁਖਾਂ ਨੇ ਆਣ ਅਵਤਾਰ ਭਾਈ
ਬਾਹਵਾਂ ਆਪਣੀ ਹਥੀਂ ਨਾ ਆਪ ਤੋੜੇ ਪਿਛੋਂ ਰੋਵੇਗੇ ਸਮਾਂ ਗੁਜ਼ਾਰ ਭਾਈ
ਮੈਂ ਤਾਂ ਮੁੜ ਕੇ ਸਾਧ ਹੀ ਬਣ ਜਾਸਾਂ ਮੇਰਾ ਹੋਵੇਗਾ ਕੀਹ ਵਿਗਾੜ ਭਾਈ
ਤੁਸੀਂ ਬੈਠੋਗੇ ਝੁਗਾ ਉਜਾੜ ਕਰਕੇ ਉਤੇ ਵੈਰੀਆਂ ਕਰ ਇਤਬਾਰ ਭਾਈ

ਮੇਲ ਕਰ ਲੌ ਹੁਣ ਕਰਤਾਰ ਸਿੰਘਾ ਮੈਂ ਮਿਲਨ ਦੇ ਲਈ ਤਿਆਰ ਭਾਈ

### ਪੰਥ ਨੇ ਬੰਦੇ ਬਹਾਦਰ ਨੂੰ ਜਵਾਬ ਲਿਖਣਾ

ਲਿਖਯਾਪੰਥ ਨੇ ਮੇਲ ਮਨਜ਼ੂਰਸਾਨੂੰ ਅਸੀਂ ਨਹੀਂ ਵਿਗਾੜ ਵਧਾਨਾ ਚਾਹੁੰਦੇ
ਜੋ ਸ਼ਰਨ ਆਵੇ ਤਿਸੇ ਕੰਠ ਲਾਵੇ ਹੁਕਮ ਸਤਿਗੁਰਾਂ ਅਸੀਂ ਨਿਭ੍ਹਾਨਾ ਚਾਹੁੰਦੇ
ਜਦੋਂ ਆਉ ਅਸੀਂ ਉਦੋਂ ਗਲਲਾਈਏਨਹੀਂ ਬਾਹਵਾਂ ਦੇਤਈਂ ਭਨਾਨਾ ਚਾਹੁੰਦੇ
ਪਰ ਯਾਦ ਰਖੋ ਅਸੀਂ ਕਿਸੇ ਸਮੇਂ ਗਰੂ ਆਪ ਨੂੰ ਨਹੀਂ ਬਣਾਨਾ ਚਾਹੁੰਦੇ
ਗਰੂ ਪੰਥ ਦਾ ਗੁਰੂ ਗ੍ਰੰਥ ਸਾਹਿਬ ਅੱਗੇ ਕਿਸੇ ਨਾ ਸੀਸ ਝੁਕਾਨਾ ਚਾਹੁੰਦੇ
ਵੀਰ ਬਣਕੇ ਆਉਤਾਂਜੀ ਸਦਕੇ ਅਸੀਂ ਆਉਂਦਿਆ ਨਹੀਂ ਧਕਾਨਾ ਚਾਹੁੰਦੇ
ਰਾਖਾ ਪੰਥ ਦਾ ਸ੍ਰੀ ਦਸਮੇਸ਼ ਸਿਰ ਤੇ ਇਕ ਆਸਰਾ ਅਸੀਂ ਰਖਾਨਾ ਚਾਹੁੰਦੇ
ਮੁਕ ਜਾਣਗੇ ਆਪ ਖਵਾਰ ਹੋਕੇ ਜਿਹੜੇ ਪੰਥ ਦੇ ਤਈਂ ਮੁਕਾਨਾ ਚਾਹੁੰਦੇ
ਦੁਸ਼ਟ ਦੂਤ ਪਰਮੇਸ਼ਰ ਆਪ ਮਾਰੇ ਜਿਹੜੇ ਪੰਥ ਦਾ ਬੁਰਾ ਤਕਾਨਾ ਚਾਹੁੰਦੇ
ਪੰਥ ਸਦਾ ਨਿਰਵੈਰ ਹੈ ਸਾਫ ਹਿਰਦਾ ਦੋਖੀ ਦੁਸ਼ਟ ਜੋ ਵੈਰ ਕਮਾਨਾ ਚਾਹੁੰਦੇ
ਪਾਪ ਉਨ੍ਹਾਂ ਦਾ ਉਨ੍ਹਾਂ ਨੂੰ ਮਾਰ ਜਾਸੀ ਭੋਲੇ ਪੰਥ ਨੂੰ ਜੋ ਦਾਉ ਲਾਨਾ ਚਾਹੁੰਦੇ
ਕੁਫਰ ਕੱਢੋ ਵਿਚੋਂ ਕਰਤਾਰ ਸਿੰਘਾ ਨਾਲ ਪੰਥ ਜੇ ਮੇਲ ਮਿਲਾਨਾ ਚਾਹੁੰਦੇ

### ਬੰਦੇ ਬਹਾਦਰ ਦਾ ਹੱਠ

ਸਣਿਆਂ ਪੰਥਦਾ ਜਦੋਂ ਜਵਾਬਸੁੱਕਾ ਕਹਿੰਦਾ ਹਠ ਨਹੀਂ ਮੂਲੋਂ ਗਵਾਵਾਂਗਾ ਮੈਂ
ਪੰਥ ਮੰਨੇ ਨ ਮੰਨੇਪ੍ਰਵਾਹ ਨਾਹੀਂ ਗੁਰੂ ਗਯਾਰ੍ਹਵਾਂ ਆਪ ਕਹਾਵਾਂਗਾ ਮੈਂ
ਸਿੰਘ ਲਗ ਪਏ ਮੇਰੇ ਮਗਰ ਬਹੁਤੇ ਪੰਥ ਆਪਣਾ ਵੱਖ ਚਲਵਾਂਗਾ ਮੈਂ
ਮੈਨੂੰ ਪੰਥ ਤੋਂ ਰਤੀ ਵੀ ਨਹੀਂ ਖਤਰਾ ਤੋੜੇ ਕਲਗੀਆਂ ਸੀਸ ਸਜਾਵਾਂਗਾ ਮੈਂ
ਵੱਸ ਬਰੀ ਤੇ ਸ਼ਕਤੀਆਂ ਵਿਚ ਮੇਰੇ ਮਾਰ ਸਭ ਦੇ ਤਈਂ ਨਸਾਵਾਂਗਾ ਮੈਂ
ਮੇਰੇ ਸਾਮ੍ਹਣੇ ਅੜੇਗਾ ਆਣ ਕਿਹੜਾ ਜ਼ੋਰ ਤੇਗ ਦੇ ਰਾਜ ਕਮਾਵਾਂਗਾ ਮੈਂ
ਤੱਤ ਖਾਲਸੇ ਨੂੰ ਸਣੇ ਹਾਕਮਾਂ ਦੇ ਯਾਦ ਕਰਨ ਅਹੋ ਹੱਥ ਲਾਵਾਂਗਾ ਮੈਂ
ਮੇਰੇ ਵਿਚ ਕਿਹੜੀ ਗਲ ਘੱਟ ਹੈ ਜੀ ਕਿਉਂ ਜ਼ਾਹਿਰਾ ਗੁਰੂ ਸਦਾਵਾਂਗਾ ਮੈਂ
ਘਾਲਾਂ ਘਾਲੀਆਂ ਜਿੱਤਿਆ ਦੇਸ ਸਾਰਾ ਹੁਣ ਟਕੇ ਉਗਰਾਹ ਕੇ ਖਾਵਾਂਗਾ ਮੈਂ

ਦੇਖੀ ਜਾਇ ਜੋ ਹੋਇ ਕਰਤਾਰ ਸਿੰਘਾ ਚਾਰ ਦਿਨ ਤਾਂ ਧੂੜ ਧੁਮਾਵਾਂਗਾ ਮੈਂ

ਵਾਕ ਕਵੀ

ਭਾਵੀ ਜੋਇ ਕਰਤਾਰ ਦੀ ਸੋਇ ਹੁੰਦੀ ਕੌਣ ਉਸਦੇ ਤਾਈਂ ਮਿਟਾਇ ਭਾਈ
ਤੱਤ ਖਾਲਸਾ ਸਾਰਾ ਨ ਮਿਲ ਸੱਕੇ ਵੱਖ ਹੋ ਗਏ, ਵੈਰ ਵਧਾਇ ਭਾਈ
ਬੰਦੇ ਪਾਇਆ ਕਿਲ੍ਹਾ ਗੁਰਦਾਸ ਨੰਗਲ ਜਮ੍ਹਾਂ ਓਸ ਥਾਂ ਫੌਜ ਕਰਾਇ ਭਾਈ
ਗੁਰੂ ਬਣ ਬੈਠਾ ਛਡ ਸਿੱਖੀ ਤਾਈਂ ਹਿਰਦੇ ਵਿਚ ਗੁਮਾਨ ਧਰਾਇ ਭਾਈ
ਲੋਕ ਓਹਨਾਂ ਨੂੰ ਕਹਿਣ ਬੰਦਈ ਲੱਗੇ ਜਿਹੜੇ ਰਹੇ ਬੰਦੇ ਪਾਸ ਜਾਇ ਭਾਈ
ਸਾਰ ਖਾਲਸਾ ਆਪ ਨੂੰ ਕਹਿਣ ਲੱਗੇ ਸਿੱਖ ਬੰਦੇ ਦੇ ਬਨਣ ਜੋ ਆਇ ਭਾਈ
ਤੱਤ ਖਾਲਸਾ ਅਤੇ ਬੰਦਈ ਦੋਵੇਂ ਆਪੋ ਵਿਚ ਨ ਮਿਲਨ ਮਿਲਾਇ ਭਾਈ
ਪੰਥ ਪਾਟ ਗਿਆ ਹਿੱਸੇ ਦੋ ਹੋ ਗਏ ਰਹੇ ਹਾਕਮ ਸ਼ੁਕਰ ਮਨਾਇ ਭਾਈ
ਬੰਦਾ ਰਾਜ ਦਾ ਠਾਠ ਬਣਾ ਬੈਠਾ ਟਕੇ ਜ਼ੋਰ ਦੇ ਨਾਲ ਉਗਰਾਇ ਭਾਈ
ਤੱਤ ਖਾਲਸਾ ਅੰਮ੍ਰਿਤਸਰ ਬੈਠਾ ਜਾਗੀਰ ਤੇ ਝਟ ਲੰਘਾਇ ਭਾਈ
ਦਾਣਾ ਘਾਸ ਝਬਾਲ ਤੋਂ ਆਉਣ ਲੱਗਾ ਟਕੇ ਸਾਹ ਭੀ ਸਾਰੇ ਪੁਚਾਇ ਭਾਈ
ਪੰਥ ਰਿਹਾ ਥੋੜ੍ਹਾ ਅੰਮ੍ਰਿਤਸਰ ਬੈਠਾ ਬਹੁਤਾ ਗਿਆ ਸੀ ਪਿੰਜ ਖਿੰਡਾਇ ਭਾਈ
ਵਾਹੀ ਖੇਤੀ ਕਰਨ ਬਿਉਪਾਰ ਲੱਗੇ ਕਈਆਂ ਨੌਕਰੀ ਲਈ ਲਵਾਇ ਭਾਈ
ਪੰਥ ਖਿੰਡ ਗਿਆ ਕਰਤਾਰ ਸਿੰਘ ਭਾਣਾ ਭਾਵੀ ਦਿੱਤਾ ਵਰਤਾਇ ਭਾਈ

ਫੱਗਨ ੧੭੭੧ ਨੂੰ ਬੰਦੇ ਬਹਾਦਰ ਨੇ ਕਲਾਨੌਰ ਤੇ ਧਾਵਾ ਕਰਨਾ

ਸੱਤ੍ਹਾ ਸੌ ਇਕੱਤ੍ਹਵਾਂ ਬੀਤ ਰਿਹਾ ਬੰਦਾ ਜੰਗ ਦਾ ਮਾਰੂ ਵਜਾਵੰਦਾ ਏ
ਲੈ ਕੇ ਕਈ ਹਜ਼ਾਰ ਜਵਾਨ ਚੰਗਾ ਕਲਾਨੌਰ ਤੇ ਧਾਵਾ ਬੁਲਾਵੰਦਾ ਏ
ਫ਼ਤ੍ਹੇ ਦੀਨ ਬੂਹੇ ਬੰਦ ਕਰ ਬੈਠਾ ਕੋਟ ਆਸਰੇ ਜੰਗ ਮਚਾਵੰਦਾ ਏ
ਹਿੰਮਤ ਆਪਣੇ ਵਿਚ ਨ ਵੇਖ ਕਰਕੇ ਝੱਟ ਖਬਰ ਲਾਹੌਰ ਪੁਚਾਵੰਦਾ ਏ
ਮੇਰੀ ਮੱਦਦੇ ਫੌਜ ਨੂੰ ਭੇਜ ਦੇਵੋ ਨਹੀਂ ਤੇ ਮਾਰ ਕੇ ਬੰਦਾ ਖਪਾਵੰਦਾ ਏ
ਆਰਫ਼ ਬੇਗ ਨੇ ਲਿਖਿਆ ਏਸ ਵੇਲੇ ਮੈਥੋਂ ਆਇਆ ਮੂਲ ਨ ਜਾਵੰਦਾ ਏ

---

੧ ਕਲਾਨੌਰ ਦਾ ਜੀਵਨ ਸੰਤੋਖ ਰਾਇ ਪਹਿਲਾਂ ਚੰਗਾ ਅੜਿਆ ਸੀ, ਪੰਥ ਪ੍ਰਕਾਸ਼ ਭਾ: ਗਿਆਨ ਸਿੰਘ

ਏਸ ਵੇਲੇ ਬੰਦੇ ਨਾਲ ਸੁਲ੍ਹਾ ਕਰ ਲੈ ਸੂਬਾ ਸੁੱਕਾ ਜਵਾਬ ਸੁਨਾਵੰਦਾ ਏ
ਫਤ੍ਹੇ ਦੀਨ ਡਾਢਾ ਨ ਉਮੈਦ ਹੋਇਆ ਜ਼ੋਰ ਬੰਦੇ ਦਾ ਵੇਖ ਘਬਰਾਵੰਦਾ ਏ
ਆਖਰ ਦੇਇ ਕੇ ਨਕਦ ਤੇ ਬਹੁਤ ਤੋਹਫੇ ਪੱਲਾ ਬੰਦੇ ਦੇ ਪਾਸੋਂ ਛੁਡਾਵੰਦਾ ਏ
ਫਤੇ ਕਰ ਵਟਾਲਾ ਕਰਤਾਰ ਸਿੰਘਾ ਧੌਂਸਾ ਮਾਰ ਕੇ ਵਾਗ ਉਠਾਵੰਦਾ ਏ

ਬੰਦੇ ਨੇ ਲਹਿੰਦੇ ਦੇਸ ਦਾ ਦੌਰਾ ਕਰਨਾ

ਕਲਾਨੌਰ [1]ਵਟਾਲੇ ਨੂੰ ਫਤੇ ਕਰਕੇ ਬੰਦਾ ਤਰਫ ਸਲਕੋਟ ਦੇ ਧਾਇਆ ਜੀ
ਫੜਿਆ ਸੱਜਦ ਜਾਇ ਜਮਾਲ ਦੀ ਨੂੰ ਨਿੰਬੂ ਵਾਂਗ ਨਿਚੋੜ ਬਹਾਇਆ ਜੀ
ਸੰਬੜਿਆਲ ਨੂੰ ਜਾ ਕੇ ਲੁਟਿਓ ਸੁ ਘੜਤਲ ਗੋਂਦਰਾ ਭੂਣ ਹਿਲਾਇਆ ਜੀ
ਓਥੋਂ ਜਾਇ ਵਜ਼ੀਰਬਾਦ ਵੜਿਆ ਸਾਰੇ ਸ਼ਹਿਰ ਨੂੰ ਖੂਬ ਲੁਟਾਇਆ ਜੀ
ਬਾਹਰ ਲਾ ਡੇਰਾ ਬੰਦਾ ਗਿਆ ਉਥੇ ਹੋਰ ਸਰਬੰਧ ਬਨਾਇਆ ਜੀ
ਸ਼ਿਵ ਚੰਦ ਕਪੂਰ ਇਕ ਖੱਤਰੀ ਸੀ ਬੇਟੀ ਓਸ ਦੀ ਤਈਂ [2]ਵਿਆਇਆ ਜੀ
ਸਾਹਿਬ ਕੌਰ ਸੀ ਓਸਦਾ ਨਾਮ ਸੁਣੋ ਬੇਟਾ ਇਕ ਓਹਦੇ ਵਿਚੋਂ ਜਾਇਆ ਜੀ
ਧਰਿਆ ਓਸਦਾ ਨਾਮ ਰਣਜੀਤਸਿੰਘ ਜੀ ਬੰਸ ਬੰਦੇਦਾ ਜਿਥੋਂਚਲਾਇਆ ਜੀ
ਓਹਦਾ ਲਿਖਾਂਗਾ ਚੱਲਕੇ ਹਾਲ ਅੱਗੇ ਮੌਕਾ ਜਦੋਂ ਪ੍ਰਸੰਗ ਦਾ ਆਇਆ ਜੀ
ਲੁਟ ਗੁਜਰਾਂ ਵਾਲਾ ਕਰਤਾਰ ਸਿੰਘਾ ਬੰਦੇ ਆਪਣਾ ਝੰਡਾ ਝੁਲਾਇਆ ਜੀ

੩ ਕਟਾਸ ਦੇ ਦਰਸ਼ਨ

ਬੰਦਾ ਟੱਪ ਝਨਾਬਤੋਂ ਪਾਰਹੋਇਆ ਫਿਰਅਗਲਾ ਦੇਸ ਉਗਰਾਇਆ ਬਹੁਤਾ
ਪੋਠੋਹਾਰ ਦੇ ਭੂਣ ਹਾਕਮਾਂ ਨੂੰ ਲਈਆਂ ਨਜ਼ਰਾਂ ਤੇ ਧਮਕਾਇਆ ਬਹੁਤਾ
ਫੇਰ ਦਰਸ਼ਨ ਜਾਇ ਕਟਾਸ ਕੀਤੇ ਦਾਨ ਪੁੰਨ ਓਥੇ ਕਰਵਾਇਆ ਬਹੁਤਾ
ਕੁਝ ਮਾਹ ਏਸੇ ਤਰ੍ਹਾ ਫਿਰ ਕੱਟੇ ਪਾਇਆ ਦੇਸ ਉਤੇ ਬੰਦੇ ਸਾਇਆ ਬਹੁਤਾ
ਕਿਸੇ ਹਾਕਮ ਉਠ ਨ ਵਾਗ ਮੋੜੀ ਡਰ ਸ਼ੇਰ ਦਾ ਦੇਸ਼ ਤੇ ਛਾਇਆ ਬਹੁਤਾ
ਆਇਆਮੁੜ ਪਿਛਾਂਹ ਕਰਤਾਰ ਸਿੰਘਾ ਜਮੂੰਕਰ ਰੁਪੱਯਾਲਿਆਇਆ ਬਹੁਤਾ

---

੧ ਵਟਾਲੇ ਦੇ ਹਾਕਮ ਸ਼ੇਰ ਮੁਹੰਮਦ ਦਾਇਮ ਤੇ ਸ਼ੇਖਉਲ ਹਿੰਦ ਸਨ।

੨ ਸ੍ਰ: ਕਰਮ ਸਿੰਘ ਜੀ ਲਿਖਦੇ ਹਨ ਕਿ ਇਹ ਵਿਆਹ ਜਦੋਂ ਬੰਦਾ ਦਿਲੀਤੋਂ ਬਚਕੇ ਆ ਗਿਆ ਸੀ ਓਦੋਂ ਹੋਯਾ ਸੀ।

੩ ਇਹ ਪ੍ਰਸੰਗ ਪੰਥ ਪ੍ਰਕਾਸ਼ ਤੋਂ ਬਿਨਾਂ ਹੋਰ ਕਿਤੋਂ ਨਹੀਂ ਮਿਲੇ।

ਬੰਦੇ ਬਹਾਦਰ ਨੇ ਮੰਡੀ ਵਿਚ ਜਾਣਾ

ਮੰਡੀ ਵਾਲਾਰਾਜਾਆਇਆ ਚਿਰਪਿੱਛੋਂ ਬੜੀਪ੍ਰੀਤਦੀਰੀਤ ਜਤਾਈ ਉਸ ਨੇ
ਨਾਲ ਲੈ ਕੇ ਮੰਡੀ ਨੂੰ ਚਲਾ ਗਿਆ ਸੇਵਾ ਸਿੱਖ ਹੋ ਬੜੀ ਨਿਬਾਹੀ ਉਸ ਨੇ
ਪੋਥੀ ਬੰਦੇ ਦੇ ਪਾਸ ਸੀ ਜੰਤ੍ਰਾਂ ਦੀ ਲੈ ਅਮਾਨਤ ਕਰ ਰਖਾਈ ਉਸ ਨੇ
ਰਾਜਾਓਨੀਦਿਨੀ ਹੋਬੀਮਾਰਗਿਆਸ਼ਕਲਪਾਗਲਾਂ ਵਾਲੀ ਬਨਾਈ ਉਸ ਨੇ
[1]ਪੋਥੀ ਬੰਦੇ ਦੀ ਫੜ ਕੇ ਸਾਮ੍ਹਨੇ ਹੀ ਚੁਕ ਨਦੀ ਦੇ ਵਿਚ ਸੁਟਾਈ ਉਸ ਨੇ
ਬੰਦਾ ਵੇਖ ਕੇ ਬੜਾ ਹੀ ਦੁਖੀ ਹੋਇਆ ਕਰਾਮਾਤ ਸਾਰੀ ਚਾ ਗਵਾਈ ਉਸ ਨੇ
ਮਰ ਗਿਆ ਰਾਜਾ ਬੰਦਾ ਚਲਾ ਆਇਆ ਦਿੱਤੀਬੰਦੇਦੀਰੋੜ੍ਹ ਕਮਾਈ ਉਸ ਨੇ
ਨੈਨੇ ਕੋਟ ਜਾ ਰਿਹਾ ਕਰਤਾਰ ਸਿੰਘਾ ਨਵੀਂ ਓਥੇ ਭੀ ਛਾਵਣੀ ਪਾਈ ਉਸ ਨੇ

ਦਿੱਲੀਓ ਬੰਦੇ ਬਹਾਦਰ ਤੇ ਬਾਦਸ਼ਾਹ ਨੇ ਫੌਜਾਂ ਚੜ੍ਹਾਣੀਆਂ

ਸਤਾਰਾਂ ਸੌ ਬਹੱਤ੍ਰਵਾਂ ਸਾਲ ਹੈਸੀ ਬਾਦਸ਼ਾਹ ਨੇ ਫ਼ਿਕਰ ਦੁੜ੍ਹਾਇ ਭਾਰੇ
ਬੰਦਾ ਅਜੇ ਭੀ ਲੁੱਟਦਾ ਦੇਸ ਫਿਰਦਾ ਕਈ ਖਾਨ ਅਮੀਰ ਰੁਵਾਇ ਭਾਰੇ
ਗੁੱਸਾ ਖਾ ਸਾਰੇ ਫੌਜੀ ਅਫਸਰਾਂ ਨੂੰ ਹੁਕਮ ਲਿਖ ਕੇ ਤੁਰਤ ਪੁਚਾਇ ਭਾਰੇ
ਕਹਿਆ ਚੜ੍ਹੋ ਪੰਜਾਬ ਨੂੰ ਮਾਰ ਧੌਂਸਾ ਹੈਨ ਬੰਦੇ ਫਤੂਰ ਮਚਾਇ ਭਾਰੇ
ਓਸ ਕਾਫਰ ਨੂੰ ਬੰਨ੍ਹ ਕੇ ਲੈ ਆਵੋ ਹੈ ਓਸ ਨੇ ਗਦਰ ਉਠਾਇ ਭਾਰੇ
ਤੱਤ ਖਾਲਸਾ ਓਸ ਨੂੰ ਛੱਡ ਗਿਆ ਫੰਧ ਅਸਾਂ ਨੇ ਹੈਨ ਚਲਾਇ ਭਾਰੇ
ਕੀਤੀ ਅਫ਼ਸਰਾਂ ਦੀ ਚੋਣ ਬਾਦਸ਼ਾਹ ਨੇ ਸਿਰੋ ਪਾਉ ਤੇ ਤੋਹਫੇ ਦਿਵਾਇ ਭਾਰੇ
ਦਿੱਤਾ ਹੁਕਮ ਸ਼ਤਾਬ ਕਰਤਾਰ ਸਿੰਘਾ ਤੋਪ ਖਾਨੇ ਤਯਾਰ ਕਰਾਇ ਭਾਰੇ

ਤਥਾ

ਮੁਹੰਮਦ ਅਕਬਰ, ਜੰਗ ਦਲੇਰ ਚੁਣਿਆ ਤੇ ਅਹਿਮਦ ਮੀਰ ਰਲਾਇਆ ਜੀ
ਕੀਤਾ ਨਾਲ ਤਿਆਰ ਜਲਾਲਦੀਂ ਨੂੰ ਤੇ ਨਜੀਬੁਲ ਦੌਲਾ ਇਣਾਇਆ ਜੀ
ਕੀਤਾ ਸਿਪ੍ਹਾ ਸਲਾਰ[3]ਸਮੁੰਦ ਖਾਂਨੂੰ ਬੀੜਾ ਜੰਗ ਦਾ ਇਹਨਾਂ ਉਠਾਇਆ ਜੀ

---

੧ ਲਿਖਿਆ ਹੈ ਕਿ ਬੰਦੇ ਪਾਸ ਇਕ ਪਾਰੇ ਦਾ ਗੁਟਕਾ ਭੀ ਸੀ, ਜਿਸ ਨਾਲ ਬੰਦਾ ਉਡੱਯਾ ਕਰਦਾ ਸੀ, ਇਹ ਪੋਥੀ ਤੇ ਗੁਟਕਾ ਸਿੱਪ ਲੋਣੀਦੇਂ ਪਾਸੋਂ ਲਏ ਸਨ। ੨ ਬਿਆਸਾ ਨਦੀ। ੩ ਸਮੁੰਦ ਖਾਂ ਦਾ ਉਪ ਨਾਮ ਜੰਗ ਦਲੇਰ ਸੀ।

ਭਾਰੀ ਫੌਜ ਤੇਰੇ ਨਾਲ ਤੋਪਖਾਨੇ ਦਾਰੂ ਸਿੱਕਾ ਬੇ ਗਿਣਤ ਚਲਾਇਆ ਜੀ
ਫੌਜਾਂ ਚਲੀਆਂ ਚੜ੍ਹ ਕੇ ਦਿਲੀਓਂ ਇਹ ਚਾ ਹਾਕਮਾਂ ਦਿਲੀਂ ਸਮਾਇਆ ਜੀ
ਬਾਦਸ਼ਾਹ ਪੰਜਾਬ ਦੇ ਹਾਕਮਾਂ ਤੇ ਇਉਂ ਕਰੜਾ ਹੁਕਮ ਚੜ੍ਹਾਇਆ ਜੀ
ਮੇਰੀ ਫੌਜ ਦੀ ਤੁਸਾਂ ਇਮਦਾਦ ਕਰਨੀ ਹੈ ਅਬਦੁਲ ਸਮੁੰਦ ਖਾਂ ਆਇਆ ਜੀ
ਆਪੋ ਆਪਣੀ ਫੌਜ ਲੈ ਮਿਲੋ ਅੱਗੇ ਦਾਣਾ ਘਾਸ ਦੇਣਾ ਫੁਰਮਾਇਆ ਜੀ
ਬੰਦੇ ਗੰਦੇ ਨੂੰ ਫੜ ਕੇ ਮਾਰ ਦੇਵੋ, ਜਿਸ ਹੈ ਫਤੂਰ ਮਚਾਇਆ ਜੀ
ਏਸ ਖਬਰ ਨੂੰ ਕਿਸੇ ਕਰਤਾਰ ਸਿੰਘਾ ਬੰਦੇ ਪਾਸ ਭੀ ਝੱਟ ਪੁਚਾਇਆ ਜੀ

ਬੰਦੇ ਬਹਾਦਰ ਦੀਆਂ ਤੱਯਾਰੀਆਂ

ਬੰਦੇਸੁਣਿਆਂਦਿੱਲੀਓਂਫੌਜ ਆਈਉਹਭੀਜੰਗਦੀ ਤਿਆਰੀ ਕਰਾਉਨ ਲੱਗਾ
ਕੱਠੇ ਆਪਣੇ ਸਿੱਖਾਂ ਨੂੰ ਕਰਕੇ ਜੀ ਨਵਾਂ ਕਿਲ੍ਹਾ ਇਕ ਹੋਰ ਬਨਾਉਨ ਲੱਗਾ
ਮਿਰਜ਼ਾ ਜਾਨ ਦੇ ਕੋਟ ਉਜਾੜ ਅੰਦਰ ਰੋਕ ਰਾਹ ਦੇ ਵਿਚ ਅੜਾਉਨ ਲੱਗਾ
ਕਲਾਨੌਰ ਵਟਾਲੇ ਦੇ ਵਿਚ ਹੈ ਉਹ ਖੁਲੇ ਥਾਂ ਤੇ ਪੈਰ ਜਮਾਉਨ ਲੱਗਾ
ਪਾਣੀ ਘਾਸ ਦਾ ਆਸਰਾ ਰਖ ਕਰਕੇ ਕੋਟ ਕੱਚਾ ਹੀ ਵਲ ਵਲਾਉਨ ਲੱਗਾ
ਅਸਲੀ ਕਿਲ੍ਹਾ ਹੈਸੀ ਗੁਰਦਾਸ ਨੰਗਲ ਮੱਦਦ ਉਸਦੀ ਏਥੇ ਰਖਾਉਨ ਲੱਗਾ
ਪੱਕਾ ਜੰਗਦਾ ਸਾਜ਼ਸਾਮਾਨ ਸਾਰਾਉਹ ਗੁਰਦਾਸਨੰਗਲਹੀ ਟਿਕਾਉਨ ਲੱਗਾ
ਹੀਲਾ ਪੁਜਦਾ ਜੋ ਕਰਤਾਰ ਸਿੰਘਾ ਝਟਾਪਟ ਹੀ ਕਰਨ ਕਰਾਉਨ ਲੱਗਾ

ਦੇਸੀ ਹਾਕਮ

ਹੁਕਮ ਬਾਦਸ਼ਾਹੀ ਫਿਰੇ ਦੇਸ ਅੰਦਰ ਕੱਠੇ ਹੋ ਅਮੀਨ ਤੇ ਖ਼ਾਨ ਆਏ
ਖਾਨ ਚੜ ਜਲੰਧਰੀ ਹੋ ਕੱਠੇ ਫਗਵਾੜੀਏ ਭਰੇ ਗੁਮਾਨ ਆਏ
ਆਇ ਰੋਪੜੀਂ ਅਤੇ ਸਰਹਿੰਦ ਵਿਚੋਂ ਤੇ ਮਲੇਰੀਏ ਵਡੇ ਸ਼ੈਤਾਨ ਆਏ
ਆਇਆ ਪੱਟੀਓਂ ਚੜ੍ਹ ਹਫੀਦ ਅਲੀ ਵੱਡੇ ਜੋਸ਼ ਭਰੇ ਮੁਸਲਮਾਨ ਆਏ
ਮੀਰ ਅਹਿਮਦ ਆਇਆ ਗੁਜਰਾਤ ਵਾਲਾ ਪੋਠੋਹਾਰੀਏ ਨਾਲ ਜਵਾਣ ਆਏ
ਆਇਆ ਨੂਰਮੁਹੰਮਦਪਸਰੂਰ ਵਾਲਾ ਬੰਦੇ ਨਾਲ ਉਹ ਜੰਗ ਮਚਾਨ ਆਏ
ਇਮਨਾ ਬਾਦੀ, ਇਰਾਦਤ ਮੰਦ ਖ਼ਾਂ ਭੀ ਨਾਲ ਜਾਂਗਲੀ ਰੱਖ ਤਰਾਨ ਆਏ

ਮੁਹੰਮਦ ਦਾਇਮ ਵਟਾਲੀਆ ਸਮਝਲਵੋ ਵੇਖਣ ਵਾਸਤੇ ਰੰਗ ਮੈਦਾਨ ਆਏ
ਕਲਾਨੌਰੀਆ ਆਇਆ ਸੋਹਰਾਬ ਖਾਂਭੀ ਚੜ੍ਹ ਬੱਸੀ ਵਾਲੇ ਪਠਾਨ ਆਏ
ਆਰਫਬੇਗ ਲਾਹੌਰੀਆ ਚੜ੍ਹ ਪਿਆ ਬੰਦੇ ਨਾਲ ਇਹ ਜ਼ੋਰ ਅਜ਼ਮਾਨ ਆਏ
ਚੌਹਾਂ ਪਾਸਿਆਂ ਤੋਂ ਚੜ੍ਹੀ ਮੁਸਲਮਾਨੀ ਰੋਹ ਪਿਛਲੇ ਸਾਰੇ ਕਢਾਨ ਆਏ
ਜੋਰ ਕਾਜ਼ੀ ਮੁਲਾਣਿਆਂ ਪਾ ਦਿੱਤਾ ਘੜ ਮਸਲੇ ਸ਼ਰ੍ਹਾਂ ਸੁਣਾਨ ਆਏ
ਕੱਠੇ ਪਿੰਡਾਂ ਤੋਂ ਹੋ ਕੇ ਟੁਰ ਪਏ ਲੈਣ ਬਦਲੇ ਰੱਖ ਕੇ ਮਾਨ ਆਏ
ਸਿੰਘ ਫੁੱਟ ਨੇ ਮਾਰੇ ਕਰਤਾਰ ਸਿੰਘਾ ਵੈਰੀ ਚੜ੍ਹਕੇ ਅਲਖ ਮੁਕਾਨ ਆਏ

ਬੰਦੇ ਬਹਾਦਰ ਨੇ ਕੋਟ ਮਿਰਜ਼ਾਂ ਜਾਨ ਤੋਂ ਗੁਰਦਾਸ ਨੰਗਲ ਚਲਿਆ ਜਾਣਾ

ਕੱਚਾ ਕਿਲ੍ਹਾ ਜੋ ਬੰਦਾ ਬਣਾ ਰਿਹਾ ਸੀ ਹੋਇਆ ਨਹੀਂ ਸੀਅਜੇ ਤਿਆਰ ਭਾਈ
ਖਾਈ ਕੋਟ ਅਜੇ ਪੂਰੇ ਹੋਇ ਨਹੀਂ ਸਨ ਕੰਮ ਪਿਆ ਹੈਸੀ ਵਿਚਕਾਰ ਭਾਈ
ਵੈਰੀ ਲੰਘ ਵਟਾਲਿਓਂ ਅਗ੍ਹਾਂ ਆਏ ਧੂੜਾਂ ਉਡੀਆਂ ਗਰਦ ਗੁਬਾਰ ਭਾਈ
ਖਬਰ ਬੰਦੇ ਨੂੰ ਸੂਹਿਆਂ ਨੇ ਜਾਇ ਦਿੱਤੀ ਫੌਜ ਆਇ ਰਹੀ ਬੇਸ਼ੁਮਾਰ ਭਾਈ
ਬਣਦਾ ਕੁਝ ਨਾ ਵੇਖ ਕੇ ਓਸ ਵੇਲੇ ਓਥੋਂ ਚੜ੍ਹਿਆ ਹੋ ਤਯਾਰ ਭਾਈ
ਕਿਲ੍ਹੇ ਜਾ ਵੜਿਆ ਗੁਰਦਾਸ ਨੰਗਲ ਛੱਡ ਗਿਆ ਉਹ ਥਾਂ ਲਾਚਾਰ ਭਾਈ
ਸਭ ਥਾਂ ਓਸੇ ਕਾਇਮ ਕਰ ਲਏ ਨਾਲ ਸੂਰਮਾ [1]ਪੰਜ ਹਜ਼ਾਰ ਭਾਈ
ਵੈਰੀ ਆਣ ਢੁਕੇ ਕਰਤਾਰ ਸਿੰਘਾ ਚਹੁੰਆਂ ਪਾਸਿਆਂ ਤੋਂ ਧੌਂਸੇ ਮਾਰ ਭਾਈ

ਗੁਰਦਾਸ ਨੰਗਲ ਦੀ ਭਾਰੀ ਜੰਗ

ਬੰਦਾ ਕਿਲੇ ਤਾਈਂ ਕਾਇਮ ਕਰ ਬੈਠਾ ਕੱਠੇ ਹੋ ਕੇ ਦੁਖੀ ਭੀ ਆਨ ਲੱਥੇ
ਮਾਰੋ ਮਾਰ ਕਰਦੇ ਮੁਸਲਮਾਨ ਆਏ ਬੇਸ਼ੁਮਾਰ ਅਮੀਰ ਤੇ ਖ਼ਾਨ ਲੱਥੇ
ਛਾਉਣੀ ਪਾ ਸਮੁੰਦ ਖ਼ਾਂ [2]ਬਾਹਰ ਬੈਠਾ ਧਾਵੇ ਕਰਨ ਦੇ ਸਨ ਗੁਮਾਨ ਲੱਥੇ

---

੧ ਬਾਕੀ ਨੈਨੇ ਦੇ ਕੋਟ ਤੇ ਪਠਾਨ ਕੋਟ ਵਲ ਫੌਜ ਖਿਲਾਰੀ ਹੋਈ ਸੀ।

੨ ਪੰਥ ਪ੍ਰਕਾਸ਼ ਵਿਚ ਇਹ ਪ੍ਰਸੰਗ ਹੋਰ ਤਰਾਂ ਲਿਖਿਆ ਹੈ ਕਿ ਸਮੁੰਦ ਖ਼ਾਂ ਨੇ ਚੜ੍ਹਾਈ ਕਰਨ ਤੋਂ ਪਹਿਲਾਂ ਆਪਣੇ ਅਹਿਦੀਏ ਬੰਦੇ ਬਹਾਦਰ ਪਾਸ ਭੇਜ ਦਿਤੇ ਸਨ, ਜਿਨ੍ਹਾਂ ਨੇ ਜਾਕੇ ਬੰਦੇ ਨੂੰ ਇਹ ਧੋਖਾ ਦਿਤਾ ਸੀ ਕਿ ਅਬਦੁਲ ਸਮੁੰਦ ਖਾਂ ਆਪਦੀ ਜ਼ਿਆਰਤ ਵਾਸਤੇ ਆਰਿਹਾ ਹੈ ਓਧਰੋਂ ਖੁਫੀਆ ਤਰੀਕੇ ਨਾਲ ਹੀ ਕਸ਼ਮੀਰੋਂ ਲਾਹੌਰੋਂ ਸਮੁੰਦ ਖਾਂ ਨੇ ਫੌਜ ਮੰਗਵਾਕੇ ਚੁਪ ਕੀਤਿਆਂ ਹੀ ਬੰਦੇ ਨੂੰ ਘੇਰ ਲਿਆ ਸੀ।

ਥੋੜ੍ਹੀ ਥੋੜ੍ਹੀ ਲੜਾਈ ਆ ਝੋ ਦਿੱਤੀ ਚੜ੍ਹ ਵਿਚ ਮੈਦਾਨ ਜਵਾਨ ਲੱਥੇ
ਬੰਦੇ ਮਾਰ ਤੋਪਾਂ ਸਫ਼ਾਂ ਤੋੜੀਆਂ ਜੀ ਚਾਉ ਵੈਰੀਆਂ ਦਿਲੋਂ ਸਿਆਨ ਲੱਥੇ
ਤੀਰਾਂ ਗੋਲੀਆਂ ਦੀ ਝੜੀ ਲਾਇ ਦਿੱਤੀ ਆਣ ਵਿਚ ਮੈਦਾਨ ਦੇ ਘਾਨ ਲੱਥੇ
ਕਈ ਵਾਰ ਉਠ ਵੈਰੀਆਂ ਕਰੇ ਹੱਲੇ ਮਾਰ ਖਾ ਕੇ ਦਿਲਾਂ ਦੇ ਮਾਨ ਲੱਥੇ
ਗੋਲੇ ਪੈਣ ਬੁਰਜਾਂ ਉੱਤੋਂ ਮੀਂਹ ਵਾਂਗੂੰ ਹੋ ਸੂਰਮੇਂ ਲਹੂ ਲੁਹਾਨ ਲੱਥੇ
ਜਾਂਦੀ ਪੇਸ਼ ਨਾ ਕੁਝ ਸਮੁੰਦ ਖਾਂ ਦੀ ਰਾਉ ਖ਼ਾਨਾਂ ਅਮੀਰਾਂ ਦੇ ਜਾਨ ਲੱਥੇ
ਅੰਦਰ ਸਿੰਘ ਅਤੇ ਬਾਹਰ ਮੁਸਲਮਾਨੀ ਆਪੋ ਆਪਣਾ ਜ਼ੋਰ ਅਜ਼ਮਾਨ ਲੱਥੇ
ਮਿੱਟੀ ਮਾਸ ਦੀ ਰਹੀ ਲੜਾਈ ਹੁੰਦੀ ਬਹੁਤੇ ਹੋ ਫਟੜ ਮੁਸਲਮਾਨ ਲੱਥੇ
ਡਰਦੇ ਖ਼ਾਨ ਅਮੀਰ ਨਾ ਅਗ੍ਹਾਂ ਢੁਕਣ ਚਾ ਵੇਖ ਕੇ ਰੰਗ ਮੈਦਾਨ ਲੱਥੇ
ਕੀਤੇ ਬਹੁਤ ਹੱਲੇ ਗਏ ਸਭ ਖਾਲੀ ਹਰ ਵਾਰ ਹੀ ਘਾਣ ਮਹਾਨ ਲੱਥੇ
ਡੇਰੇ ਘੱਤ ਬੈਠੇ ਕਰਤਾਰ ਸਿੰਘਾ ਰੰਗ ਤੇਜ਼ੀ ਦੇ ਸਭ ਪਛਾਨ ਲੱਥੇ

ਤਥਾ

ਕਈ ਦਿਨ ਵੈਰੀ ਹੱਲੇ ਰਹੇ ਕਰਦੇ ਅੱਗੇ ਪੇਸ਼ ਕੋਈ ਮੂਲੋਂ ਜਾਂਵਦੀ ਨਾ
ਖੌਫ਼ ਬੰਦੇ ਦਾ ਮਾਰਦਾ ਵੈਰੀਆਂ ਨੂੰ ਫੌਜ ਹੌਂਸਲਾ ਮੂਲੋਂ ਦਿਖਾਂਵਦੀ ਨਾ
ਹੋਵੇ ਬਾਹਰ ਦਾ ਨਿੱਤ ਨੁਕਸਾਨ ਬਹੁਤਾ ਫੌਜ ਵੈਰੀਆਂ ਧੀਰ ਧਰਾਂਵਦੀ ਨਾ
ਅੰਦਰ ਕਿਲੇ ਬੇਖ਼ਤਰ ਬੰਦਈ ਬੈਠੇ ਤੋਪ ਕੋਟ ਦਾ ਕੁਝ ਗਵਾਂਵਦੀ ਨਾ
ਜਦੋਂ ਕਰਨ ਹੱਲਾ ਆਵੇ ਯਾਦ ਅੱਲਾ ਫ਼ਤੇ ਹੋਂਵਦੀ ਮੂਲੋਂ ਦਿਸਾਂਵਦੀ ਨਾ
ਬੈਠ ਖ਼ਾਨਾਂ ਅਮੀਰਾਂ ਸਲਾਹ ਕੀਤੀ ਸਾਡੀ ਮਿਹਨਤ ਫਲ ਲਿਆਂਵਦੀ ਨਾ
ਤਦੋਂ ਤੱਕ ਏਥੋਂ ਪਿਛਾਂ ਹੱਟ ਬੈਠੋ ਜਦ ਤਕ ਫੌਜ ਕਸ਼ਮੀਰ ਦੀ ਆਂਵਦੀ ਨਾ
ਬੰਦਾ ਫੜਨਾ ਔਖਾ ਕਰਤਾਰ ਸਿੰਘਾ ਬੈਠ ਰਹਿਣ ਦੀ ਗੱਲ ਹੀ ਭਾਂਵਦੀ ਨਾ

ਬਾਦਸ਼ਾਹੀ ਫੌਜ ਨੇ ਘੇਰਾ ਘੱਤਕੇ ਬੈਠ ਜਾਣਾ

ਫੌਜ ਗਈ [1]ਕਸ਼ਮੀਰ ਦੀ ਆ ਜਦੋਂ ਵੈਰੀ ਕਿਲੇ ਗਿਰਦੇ [2]ਘੇਰਾ ਪਾ ਬੈਠੇ

---

੧ ਸਮੁੰਦ ਖ਼ਾਂ ਦਾ ਪੁਤ ਜ਼ਿਕਰੀਆਂ ਖ਼ਾਂ ਜੰਮੂ ਦਾ ਹਾਕਮ ਸੀ। ਫੌਜ ਲੈ ਕੇ ਆ ਗਿਆ।

੨ ਵੈਰੀਆਂ ਹਜ਼ਾਰਾਂ ਊਠ ਲਾਕੇ ਕਾਹਨੂੰਵਾਨ ਦੇ ਛੰਭ ਵਿਚੋਂ ਲੱਕੜਾਂ ਲਿਆ ੨ ਕੇ ਏਡੇ ਵੱਡੇ ਮੋਰਚੇ ਬਣਾਏ ਜੇਹੜੇ ਕਈਆਂ ਥਾਵਾਂ ਤੋਂ ੧੨ ਫੁਟ ਤਕ ਉਚੇ ਸਨ।

ਹੱਲੇ ਕਰਨ ਦੀ ਉੱਕੀ ਹੀ ਨੀਤ ਛੱਡੀ ਵਿਚੋਂ ਇਹ ਦਲੀਲ ਦੁੜਾ ਬੈਠੇ
ਬਾਹਰੋਂ ਰਸਦ ਪੱਠਾ ਜਾਣ ਦਿਓ ਨਾਹੀਂ, ਪਹਿਰੇ ਫੌਜ ਦੇ ਸਖ਼ਤ ਲਵਾ ਬੈਠੇ
ਰਸਦ ਮੁਕ ਜਾਸੀ ਭੁਖੇ ਮਰਨਗੇ ਜਾਂ ਫੜ ਲਵਾਂਗੇ ਪੱਕਾ ਪਕਾ ਬੈਠੇ
ਮੁਸਲਮਾਨਾਂ ਨੂੰ ਮੱਦਦਾਂ ਆਉਣ ਚਲੀਆਂ ਰਸਦ ਬਸਦ ਅੰਬਾਰ ਲਗਾ ਬੈਠੇ
ਸ਼ੇਰ ਪਿੰਜਰੇ ਦੇ ਵਿਚ ਘੇਰ ਲਿਆ ਬਾਹਰ ਫੌਜ ਦਾ ਜਿੰਦਰਾ ਲਾ ਬੈਠੇ
ਅੰਦਰ ਸਾਰੇ ਹੀ ਘਿਰ ਬੰਦਈ ਗਏ ਓਹ ਜੀਊਣ ਦੀ ਆਸ ਚੁਕਾ ਬੈਠੇ
ਮੱਦਦੀ ਉਨ੍ਹਾਂ ਦਾ ਬਿਨਾਂ ਤਲਵਾਰ ਦੇ ਨਾ ਉੱਤੇ ਬੰਦੇ ਆਸ ਰਖਾ ਬੈਠੇ
ਤੱਤ ਖਾਲਸਾ ਵੱਖਰਾ ਹੋ ਬੈਠਾ ਵੈਰੀ ਬੂਹੇ ਤੇ ਝੰਡੇ ਗਡਾ ਬੈਠੇ
ਵੈਰੀ ਪੰਜ ਹਿੱਸੇ ਕਰਤਾਰ ਸਿੰਘਾ ਭਾਰੇ ਮੋਰਚੇ ਕਈ ਬਣਾ ਬੈਠੇ

### ਰਸਦ ਦੀ ਥੁੜ

ਅੰਦਰ ਇਤਨਾ ਕਾਫ਼ੀ ਸਾਮਾਨ ਨਹੀਂ ਸੀ ਜਿਦੇ ਨਾਲ ਕੁਝ ਚਿਰ ਲੰਘਾ ਲੈਂਦੇ
ਕਾਫ਼ੀ ਵਕਤ ਬੰਦਈਆਂ ਨੂੰ ਮਿਲਿਆ ਨਾ ਖਾਨਾ ਦਾਨਾ ਬਹੁਤ ਮੁਾਂਕਰ ਲੈਂਦੇ
ਭੱਜ ਦੌੜ ਦੀ ਸੀ ਅਜੇ ਬਾਦਸ਼ਾਹੀ ਕਿਥੋਂ ਸਭ ਸਾਮਾਨ ਮੰਗਾ ਲੈਂਦੇ
ਅੰਦਰ ਪੰਜ ਹਜ਼ਾਰ ਦੀ ਭੀੜ ਹੈਸੀ ਜਮ੍ਹਾਂ ਸੀ ਜਿੰਨਾਂ ਓਨਾ ਖਾ ਲੈਂਦੇ
ਅਗੋਂ ਝੱਟ ਲੰਘਾਵਣਾ ਹੋਇਆ ਔਖਾ ਥੁੜ ਵੇਖ ਕੇ ਹੌਂਸਲਾ ਢਾ ਲੈਂਦੇ
ਬਾਜ ਸਿੰਘ ਦੇ ਤਈਂ ਕਰਤਾਰ ਸਿੰਘਾ ਜ਼ੁਮੇਵਾਰ ਆ ਦੁੱਖ ਸੁਣਾ ਲੈਂਦੇ

### ਜਥੇਦਾਰਾਂ ਨੇ ਬਾਜ ਸਿੰਘ ਪਾਸ ਪੁਕਾਰ ਕਰਨੀ

ਜਥੇਦਾਰਾਂ ਨੇ ਵੇਖਿਆ ਹਾਲ ਜਦੋਂ ਬਾਜ ਸਿੰਘ ਨੂੰ ਆਖਦੇ ਜਾ ਭਾਈ
ਹੁਣ ਦਸੋ ਸਰਦਾਰ ਜੀ ਕੀਹ ਕਰੀਏ ਵੈਰੀ ਬੈਠੇ ਨੇ ਆਖਦੇ ਜਾ ਭਾਈ
ਤੱਤ ਖ਼ਾਲਸੇ ਨਾਲ ਵਿਗਾੜ ਲਈ ਕਰਨੀ ਮਦਦ ਕਿਸੇ ਨਾ ਆਨ ਭਾਈ
ਅੰਦਰ ਥੁੜ ਪਈ ਚੀਜ਼ਾਂ ਸਾਰੀਆਂ ਦੀ ਤੁਸੀਂ ਬੈਠ ਰਹਿ ਢਿੱਗੀਆਂ ਢਾ ਭਾਈ
ਕਰਾਮਾਤ ਕਿਥੇ ਗਈ ਬੰਦੇ ਦੀ ਜੀ ਬੈਠ ਗਿਆ ਕਿਉਂ ਹੁਣ ਛੁਪਾ ਭਾਈ
ਸਦਾ ਆਖਦਾ ਸੀ 'ਤਾਬੇਬੀਰ ਮੇਰੇ' ਦੇਂਦਾ ਰਸਦ ਕਿਉਂ ਨਹੀਂ ਮੰਗਾ ਭਾਈ
ਅੱਵਲ ਆਖਕੇ ਬੀਰਾਂਨੂੰ ਇਕੋਵਾਰੀ ਦੇਂਦਾ ਵੈਰੀ ਕਿਉਂ ਨਹੀਂ ਮਰਵਾ ਭਾਈ

ਦੜ ਵਟਕੇ ਕਿਉਂ ਹੁਣ ਬੈਠ ਗਿਆ ਕਿਉਂ ਨਾਹੀਂ ਚੜ੍ਹਦਾ ਬੰਬ ਵਜਾ ਭਾਈ
ਅਗੇ ਓਸਦੇ ਫੌਜ ਇਹ ਗੱਲ ਕਿਹੜੀ ਵੈਰੀ ਦਿਤੇ ਬੇਅੰਤ ਖਪਾ ਭਾਈ
ਗਈਆਂ ਤਾਕਤਾਂ ਅਜ ਉਹ ਹੈਨ ਕਿਥੇ ਡਰਦਾ ਜਿਨ੍ਹਾਂ ਤੋਂ ਸ਼ਾਹ ਸਦਾ ਭਾਈ
ਭੁਖੀ ਫੌਜ ਸਾਰੀ ਮਰ ਜਾਇਗੀ ਜਾਂ ਕੀਹ ਕਰੋਗੇ ਫੇਰ ਉਪਾ ਭਾਈ
ਭੁਖੇ ਮਰਣ ਨਾਲੋਂ ਕਿਉਂ ਨਹੀਂ ਲੜ ਮਰਦੇ ਦਿਨ ਇਕਸੇ ਤੇਗ ਉਠਾ ਭਾਈ
ਹੈਨ ਤਾਕਤਾਂ ਅਜੇ ਸਰੀਰ ਅੰਦਰ ਲਏ ਭੁਖ ਨੇ ਜਾਂ ਹੱਡ ਖਾ ਭਾਈ
ਫੇਰ ਕੁਝ ਭੀ ਹੋ ਨਹੀਂ ਸਕਣਾ ਏਂ ਵੈਰੀ ਦੇਣਗੇ ਮਾਰ ਮੁਕਾ ਭਾਈ
ਦਿਓ ਆਗਜ਼ਾ ਹੋ ਸ਼ਹੀਦ ਜਾਈਏ ਤੇਗ ਰਣ ਦੇ ਵਿਚ ਚਲਾ ਭਾਈ
ਯਾਂ ਕਰੋ ਹੀਲਾ ਕਰਤਾਰ ਸਿੰਘਾ ਕਹੋ ਬੰਦੇ ਦੇ ਤਾਈਂ ਸੁਣਾ ਭਾਈ

—o—

ਸਰਦਾਰ ਬਾਜ ਸਿੰਘ ਨੇ ਸਭ ਨੂੰ ਧੀਰਜ ਦੇਣੀ

ਬਾਜ ਸਿੰਘ ਨੇ ਆਖਯਾ ਡੋਲਨਾ ਨਹੀਂ ਬਾਬਾ ਸਭ ਕੁਝ ਕਰੇ ਕਰਾਇ ਆਪੇ
ਕਰਾਮਾਤ ਵਾਲਾ ਬਲਵਾਨ ਹੈ ਜੀ ਅਕਲਮੰਦ ਹੈ ਸੋਚ ਸਚਾਇ ਆਪੇ
ਉਹ ਭੀ ਕਰ ਰਿਹਾ ਕੁਝ ਸੋਚ ਹੈ ਜੀ ਹੀਲਾ ਝਬਦੇ ਕੋਈ ਬਨਾਇ ਆਪੇ
ਬਾਬੇ ਵਿਚ ਨੇ ਸ਼ਕਤੀਆਂ ਬਹੁਤ ਭਰੀਆਂ ਖੇਲ ਓਸਨੇ ਸਾਰੇ ਰਚਾਇ ਆਪੇ
ਜਦੋਂ ਚਾਹੇਗਾ ਵੈਰੀਆਂ ਸਾਰਿਆਂ ਨੂੰ ਵਿਚ ਪਲ ਦੇ ਮਾਰ ਖਪਾਇ ਆਪੇ
ਓਹਨੂੰ ਜਾ ਕੇ ਦੱਸੀਏ ਗਲ ਕਿਹੜੀ ਓਹ ਸਮਝ ਕੇ ਕਾਰ ਚਲਾਇ ਆਪੇ
ਤੁਸੀਂ ਕਾਸ ਨੂੰ ਹੌਂਸਲਾ ਹਾਰਦੇ ਹੋ ਰਸਦ ਪਲਾਂ ਦੇ ਵਿਚ ਮੰਗਾਇ ਆਪੇ
ਜੇ ਚਾਹੇ ਏਥੋਂ ਕਰਤਾਰ ਸਿੰਘਾ ਕੱਢ ਕਿਸੇ ਪਾਸੇ ਲੈ ਜਾਇ ਆਪੇ

ਬਾਜ ਸਿੰਘ ਨੇ ਬੰਦੇ ਬਹਾਦਰ ਪਾਸ ਫਰਯਾਦ ਕਰਨੀ

ਜਥੇਦਾਰਾਂ ਨੇ ਆਖੀਆਂ ਠੀਕ ਗੱਲਾਂ ਬਾਜ ਸਿੰਘ ਜੀ ਜਾਇ ਸੁਨਾਵੰਦਾ ਏ
ਮੁੱਕ ਚੱਲਿਆ ਹਈ ਸਾਮਾਨ ਸਾਰਾ ਰਸਦ ਬਸਦ ਦਾ ਭੇਦ ਬਤਾਵੰਦਾ ਏ
ਬਾਬਾ ਕਰ ਹੀਲਾ ਜਿਹੜਾ ਹੋ ਸਕੂ ਦਿਲ ਫੌਜ ਦਾ ਪਿਆ ਘਬਰਾਵੰਦਾ ਏ
ਬਾਹਰ ਵੈਰੀਆਂ ਨੇ ਪਾਇਆ ਜ਼ੋਰ ਭਾਰਾ ਰਾਸ਼ਨ ਅੰਦਰੋਂ ਮੁਕਦਾ ਜਾਵੰਦਾ ਏ

ਦੌੜਵਟ ਕੇ ਕਾਸਨੂੰ ਚੁਪ ਹੋਇਆ ਤੈਨੂੰ ਜੋਸ਼ ਕਿਉਂ ਨਾ ਜ਼ਰਾ ਆਵੰਦਾ ਏ
ਯਾਂਤਾਂ ਨਿਕਲਖਾਂ ਬਾਹਰਤੇ ਲੜਮਰੀਏ ਅੰਦਰ ਪੈ ਮਰਨਾ ਨਾਹੀਂ ਭਾਵੰਦਾ ਏ
ਕਰਾਮਾਤ ਨੂੰ ਕਿਉਂ ਤੂੰ ਢੱਕ ਲਿਆ ਖ਼ੌਫ ਤੇਰੇ ਪਾਸੋਂ ਦੇਸ ਖਾਵੰਦਾ ਏ
ਜ਼ਰਾ ਲਿਕਲ ਭਬਕਾਰ ਮੈਦਾਨ ਅੰਦਰ ਵੈਰੀਵੇਖ ਫਿਰ ਹੌਂਸਲੇ ਢਾਹਵੰਦਾ ਏ
ਤੇਰੀ ਫੌਜ ਸਾਰੀ ਘਬਰਾਇ ਰਹੀ ਡਰ ਭੁਖ ਦਾ ਪਿਆ ਡਰਾਵੰਦਾ ਏ
ਬਾਜ ਸਿੰਘ ਦੇ ਪਾਸ ਕਰਤਾਰ ਸਿੰਘਾ ਬੰਦਾ ਸਾਰਾ ਹੀ ਭੇਦ ਫੁਲਾਵੰਦਾ ਏ

ਬੰਦੇ ਬਹਾਦਰ ਨੇ ਬਾਜ ਸਿੰਘ ਨੂੰ ਭੇਦ ਦਸਣਾ

ਭਾਈ ਬਾਜ ਸਿੰਘ ਤੈਥੋਂ ਲੁਕਾ ਕਾਹਦਾ ਸਭ ਕੁਝ ਮੈਂ ਹੱਥੋ ਗਵਾ ਬੈਠਾ
ਮੇਰੇ ਵਿਚ ਕਰਾਮਾਤ ਰਹੀ ਨਾਹੀਂ ਵਿਚੇ ਵਿਚ ਹਾਂ ਮੈਂ ਅਜ਼ਮਾ ਬੈਠਾ
ਵਿਚ ਬਰਕਤਾਂ ਪੰਥ ਦੇ ਵੱਡੀਆਂ ਸਨ ਓਹਦੇ ਨਾਲ ਵਿਗਾੜ ਮੈਂ ਪਾ ਬੈਠਾ
ਸੱਚੇ ਗੁਰੂ ਤੋਂ ਹੋਇ ਬੇ-ਮੁਖ ਗਿਆ ਸਿੱਖ਼ੀ ਸਿਦਕ ਭਰੋਸਾ ਵੰਜਾ ਬੈਠਾ
ਕਰਾਮਾਤ ਖੁਹਾਈ ਬੇ-ਮੁਖ ਗਿਆ ਸਿੱਖੀ ਸਿਦਕ ਭਰੋਸਾ ਵੰਜਾ ਬੈਠਾ
ਡਾਕੂ ਪਏ ਹੰਕਾਰ ਦੇ ਆ ਮੈਨੂੰ ਖੱਲੇ, ਵਿਚ ਉਜਾੜ ਫੁਲਾ ਬੈਠਾ
ਸ਼ਕਤੀ ਗੁਰਾਂ ਦੀ ਸੀ, ਗੁਰਾਂ ਖਿੱਚ ਲਈ ਮੈਂ ਰਿਹਾ ਖਾਲੀ, ਇਹ ਜਤਾ ਬੈਠਾ
ਪੋਥੀ ਜਾਦੂਆਂ ਦੀ ਮੇਰੀ ਖੁੱਸ ਗਈ ਮੰਡੀ ਵਿਚ, ਬਿਆਸਾ ਰੁੜ੍ਹਾ ਬੈਠਾ
ਜ਼ੋਰ ਬਾਹਵਾਂ ਦਾ ਰਹਿ ਗ਼ਿਆ ਪਾਸ ਮੇਰੇ ਸਭ ਕੁਝ ਹਾਂ ਹੋਰ ਲੁਟਾ ਬੈਠਾ
ਓਹ ਭੀ ਚੱਲਦਾ ਨਜ਼ਰ ਨ ਆਉਂਦਾ ਏ ਹਰ ਪਾਸਿਓਂ ਵੈਰੀ ਦਬਾ ਬੈਠਾ
ਹੁਣ ਜਾਪਦੇ ਦਿਨ ਅਖ਼ੀਰ ਆਏ ਇਹ ਫੈਸਲਾ ਹਾਂ ਮੈਂ ਤਕਾ ਬੈਠਾ
ਜੋ ਚਾਹੋ ਹੁਣ ਕਰੋ ਕਰਤਾਰ ਸਿੰਘਾ ਬਾਜ਼ੀ ਜਿੱਤ ਕੇ ਅੰਤ ਹਰਾ ਬੈਠਾ

ਬੰਦਈਆਂ ਨੇ ਰਸਦ ਲੈਣ ਵਾਸਤੇ ਬਾਹਰ ਨਿਕਲ ਜਾਣਾ.

ਤੰਗ ਹੋਇ ਬੰਦਈ ਆ [੧]ਰਸਦ ਖੁਣੋ ਦਾਣੇ ਪੱਠੇ ਦੇ ਮੁੱਕੇ ਅੰਬਾਰ ਸਾਰੇ

---

੧ ਕੋਟ, ਮਿਰਜ਼ਾ ਜਾਨ ਦੇ ਕਿਲੇ ਵਿਚ ਜੋ ਸਾਮਾਨ ਸੀ ਓਹ ਓਥੇ ਰਹਿ ਗਿਆ ਤੇ ਗੁਰਦਾਸ ਨੰਗਲ ਦੇ ਕਿਲੇ ਵਿਚ ਕਾਹਲੀ ਨਾਲ ਕੁਝ ਜਮਾਂ ਨਾਂ ਕਰ ਸਕੇ, ਅਜੇ ਨੇੜੇ ਤੇੜੇ ਤੋਂ ਘਾ ਪੱਠਾ ਜਮਾਂ ਕਰ ਹੀ ਰਹੇ ਸਨ ਕਿ ਵੈਰੀ ਆਂ ਅਪੜੇ, ਸਗੋਂ ਜਿਹੜੇ ਬੰਦੱਈ ਬਾਹਰ ਰਸਦ ਆਦਿ ਚੀਜ਼ਾਂ ਲੈਣ ਗਏ ਸਨ, ਓਹ ਬਾਹਰ ਹੀ ਘੇਰ ਕੇ ਮਾਰ ਦਿਤੇ ਗਏ ਸਨ।

ਘੋੜੇ ਹਾਥੀ ਲਗੇ ਭੁਖੇ ਮਰਨ ਜਦੋਂ ਹੋਇ ਸੂਰਮੇ ਆਣ ਲਾਚਾਰ ਸਾਰੇ
ਘੇਰੇ ਹੋਇਆਂ ਦੀ ਪੇਸ਼ ਨ ਮੂਲ ਜਾਵੇ ਸੋਚਾਂ ਸੋਚਦੇ ਬੈਠ ਸਰਦਾਰ ਸਾਰੇ
ਇਕ ਦਿਨ ਆ ਬੈਠ ਸਲਾਹ ਕੀਤੀ ਚੁਣ ਲਏ ਜਵਾਨ ਹੁਸ਼ਿਆਰ ਸਾਰੇ
[1]ਕਹੀ ਕਰਨੇ ਵਾਸਤੇ ਤਿਆਰ ਹੋਏ ਉਤੇ ਘੋੜਿਆਂ ਦੇ ਅਸਵਾਰ ਸਾਰੇ
ਬੂਹਾ ਖੋਲ੍ਹ ਕੇ ਨਿਕਲੇ ਇਕ ਪਾਸੇ ਪਾਂਦੇ ਨੇਜ਼ਿਆਂ ਦੇ ਚਮਕਾਰ ਸਾਰੇ
ਅਗੋਂ ਖਚਰ ਪੁਣਾ ਕੀਤਾ ਹਾਕਮਾਂ ਨੇ ਰਲੇ ਹੋਏ ਸਨ ਬੜੇ ਮਕਾਰ ਸਾਰੇ
ਰਾਹ ਛਡ ਦਿਤਾ ਖਾਲੀ ਨਿਕਲ ਗਏ ਜਦੋਂ ਕਰਨ ਲਗੇ ਲੁਟ ਮਾਰ ਸਾਰੇ
ਫੇਰ ਚਹੁੰ ਪਾਸੀਂ ਘੇਰਾ ਪਾਲਿਓ ਨੇ ਫੌਜ ਦਾਰ ਹੋਏ ਖਬਰਦਾਰ ਸਾਰੇ
ਦਿਤੇ ਮੁੜਨ ਨ ਪਿਛਾਂਹ ਕਰਤਾਰ ਸਿੰਘਾ ਹੋਏ ਸਾਮ੍ਹਣੇ ਲੈ ਹਥਿਆਰ ਸਾਰੇ

ਮੁੜਦਿਆਂ ਹੋਇਆਂ ਤਲਵਾਰ ਦਾ ਜੰਗ

ਘਿਰ ਗਏ ਬੰਦਈ ਖਾ ਗਏ ਧੋਖਾ ਵੈਰੀ ਆਣ ਬੇਅੰਤ ਲਲਕਾਰ ਪਏ
ਐਲੀ ਐਲੀ ਕਰਦੇ ਚਹੁੰਆਂ ਪਾਸਿਆਂ ਤੋਂ ਮੁਸਲਮਾਨ ਆ ਬੇ-ਸ਼ੁਮਾਰ ਪਏ
ਅਗੋਂ ਸਿੰਘ ਭੀ ਮਰਨ ਤੇ ਅੜ ਗਏ ਤੇਗੀਂ ਉਤਰੇ ਸ਼ੇਰ ਭਬਕਾਰ ਪਏ
ਖੜਕੀ ਤੇਗ ਉਤੇ ਤੇਗ ਆਣ ਭਾਰੀ ਭੁਖੇ ਬਾਜ ਟੁਟੇ, ਉਤੇ ਮਾਰ ਪਏ
ਪਲਾਂ ਵਿਚ ਓਥੇ ਲਹਿ ਘਾਣ ਗਏ ਸੈ ਸੂਰਮੇਂ ਪੈਰ ਪਸਾਰ ਪਏ
ਕਟਾ ਵੱਢ ਦਾ ਮੱਚਿਆਂ ਜੰਗ ਭਾਰਾ ਬਾਹਰ ਕਿਲੇ ਦੇ ਲਹਿ ਸਥਾਰ ਪਏ
ਕਿਲੇ ਵਿਚੋਂ ਭੀ ਮਾਰੀਆਂ ਧਰ ਤੋਪਾਂ ਹੋ ਸੈਂਕੜੇ ਵੈਰੀ ਉਡਾਰ ਗਏ
ਚਿਪੇ ਸਿੰਘ ਭੁਖੇ ਪਏ ਵੈਰੀਆਂ ਤੇ ਹੋ ਚੰਗੇ ਤੋਂ ਚੰਗੇ ਹਥਿਆਰ ਗਏ
ਮਾਰੇ ਚੌਗਣੇ ਸਿੰਘਾਂ ਨੇ ਚੁਣ ਵੈਰੀ ਟੋਟੇ ਹੋ ਹੋ ਸ੍ਵਰਗ ਸਿਧਾਰ ਗਏ
ਨਿਕਲ ਆਏ ਜੋ ਬਚੇ ਕਰਤਾਰ ਸਿੰਘ ਵੈਰੀ ਖਾ ਸੱਟਾਂ ਮੂੰਹ ਦੇ ਭਾਰ ਗਏ

ਵਾਕ ਕਵੀ

ਪੰਜ ਸੌ ਜਵਾਨ ਸ਼ਹੀਦ ਹੋਇਆ ਸਿੰਘਾਂ ਦੱਸੀਆਂ ਬਹੁਤ ਦਲੇਰੀਆਂ ਜੀ

---

੧ ਸਿੰਘਾਂ ਨੇ ਆਪਣੇ ਬੋਲੇ ਵਿਚ ਵੈਰੀਆਂ ਤੇ ਲੁੱਟ ਮਾਰ ਕਰਨ ਦਾ ਨਾਮ ਕਹੀ ਰਖਿਆ ਹੋਇਆ ਸੀ।

ਘਿਰ ਵਿਚ ਮੈਦਾਨ ਗਏ ਜਦੋਂ ਤੇਗਾਂ ਵਿਚ ਗੁਸੇ ਆ ਕੇ ਫੇਰੀਆਂ ਜੀ
ਸ਼ੇਰਾ ਮਾਰ ਕੇ ਹਰਨ ਨਿਬੇੜ ਦਿਤੇ ਵੱਢ ਵੈਰੀ ਲਾਈਆਂ ਢੇਰੀਆਂ ਜੀ
ਭਾਵੇਂ ਆਪ ਸ਼ਹੀਦੀਆਂ ਪਾਇ ਗਏ ਕਰ ਤੁਰਕਨਾਂ ਰੰਡ ਬਥੇਰੀਆਂ ਜੀ
ਹੋ ਗਏ ਸ਼ਹੀਦ ਸੋ ਹੋਇ ਚੰਗੇ ਜਿੰਦਾਂ ਬਾਕੀ ਦੀਆਂ ਦੁਖਾਂ ਘੇਰੀਆਂ ਜੀ
ਵੈਰੀ ਕਰਨ ਹੱਲੇ ਕਰਤਾਰ ਸਿੰਘਾ ਗੱਲਾਂ ਬਣੀਆਂ ਬਹੁਤ ਉਖੇਰੀਆਂ ਜੀ

### ੧ ਵੈਰੀ ਨੇ ਕਿਲੇ ਤੇ ਧਾਵਾ ਕਰਨਾ

ਬੈਠ ਖ਼ਾਨਾਂ ਅਮੀਰਾਂ ਸਲਾਹ ਕੀਤੀ ਸਿੰਘ ਰਸਦ ਦੇ ਖੁਣੋਂ ਲਾਚਾਰ ਹੋਏ
ਬਾਹਰ ਨਿਕਲ ਲੱਗੇ ਕਰਨ ਖੋਹਾ ਖਾਹੀ ਦਾਣੇ ਪੱਠੇ ਦੇ ਖ਼ਰਚ ਅੰਬਾਰ ਹੋਏ
ਅੱਜ ਸਿੰਘਾਂ ਦਾ ਬਹੁਤ ਨੁਕਸਾਨ ਹੋਇਆ ਲੜ ਵਿਚ ਮੈਦਾਨ ਸਬਾਰ ਹੋਏ
ਸਿੰਘ ਚੋਣਵੇਂ ਗਏ ਜਵਾਨ ਮਾਰੇ ਰਹੇ ਬੁੱਢੇ ਖੁੱਢੇ ਤੇ ਬੀਮਾਰ ਹੋਏ
ਚੁਣ ਫੌਜਾਂ ਦੇ ਵਿਚੋਂ ਜਵਾਨ ਲਏ ਸਭ ਖ਼ਾਨ ਅਮੀਰ ਹੁਸ਼ਿਆਰ ਹੋਏ
ਢੋਲ ਮਾਰ ਕੇ ਕਿਲ੍ਹੇ ਦੇ ਗਿਰਦ ਹੋ ਗਏ ਕੋਟ ਤੋੜਨੇ ਨੂੰ ਖ਼ਬਰਦਾਰ ਹੋਏ
ਕੋਟ ਕਾਇਮ ਕੀਤਾ ਕਰਤਾਰ ਸਿੰਘਾ ਖ਼ਬਰਦਾਰ ਅੰਦਰ ਸਰਦਾਰ ਹੋਏ

### ਵੈਰੀਆਂ ਦਾ ਨੁਕਸਾਨ

ਦਿੱਤਾ ਹਾਕਮਾਂ ਨੇ ਜਦੋਂ ਧਾਵਾ ਤੋਪਾਂ ਰੱਖ ਬੰਦਈਆਂ ਨੇ ਮਾਰੀਆਂ ਜੀ
ਤੀਰਾਂ ਗੋਲੀਆਂ ਮੀਂਹ ਵਰ੍ਹਾਂ ਦਿੱਤਾ ਜਿੰਦਾਂ ਸੌਂਕੜ ਪਾਰ ਉਤਾਰੀਆਂ ਜੀ
ਬੰਦਾ ਸਾਹਮਣੇ ਬੁਰਜਤੇ ਆਣ ਖੜਾ ਅਖੀਂ ਖੂਨਤੇ ਲਾਲੀਆਂ ਤਾੜੀਆਂ ਜੀ
ਤਕ ਤਕ ਕੇ ਮਾਰਦਾ ਤੀਰ ਤਿਖੇ ਖਾਲੀ ਕੀਤੀਆਂ ਬਹੁਤ ਅੰਮਾਰੀਆਂ ਜੀ
ਬੰਦਾ ਮਾਰ ਕੇ ਬਾਣ ਜਵਾਨ ਢਾਹੇ ਬਾੜਾਂ ਸਿੰਘਾਂ ਨੇ ਬੈਠਕੇ ਝਾੜੀਆਂ ਜੀ
ਵੈਰੀ ਬੇਸ਼ੁਮਾਰ ਹੀ ਉਠ ਪਏ ਰੋਕ ਰਹੇ ਨ ਦੇਇ ਲਲਕਾਰੀਆਂ ਜੀ
ਆਣ ਚਿੰਮੜੇ ਕਿਲ੍ਹੇ ਦੀ ਕੰਧਤਾਈਂ ਲਾਈਆਂ ਪੌੜੀਆਂ ਹਿੰਮਤਾਧਾਰੀਆਂ ਜੀ
ਵੇਖ, ਤੇਗਾਂ ਫਿਰ ਸਿੰਘਾਂਨੇ ਧੂਹ ਲਈਆਂਖੜੇ, ਕਰ ਦਲੇਰੀਆਂ ਭਾਰੀਆਂ ਜੀ

---

੧ ਅਬਦੁਲ ਸਮੁੰਦ ਖਾਂ ਤਾਂ ਬੰਦੇ ਤੋਂ ਡਰਦਾ ਕਿਲੇ ਤੇ ਹਮਲਾ ਨਹੀਂ ਸੀ ਕਰਦਾ, ਪਰ ਮੁਹੰਮਦ ਅਮੀਰ ਖਾਂ ਦਾ ਪੁੱਤਰ ਕਮਰ ਦੀਨ ਜਿਸ ਨੂੰ ਬਾਦਸ਼ਾਹ ਨੇ ਪਿਛੋਂ ਭੇਜਿਆ ਸੀ, ਉਹ ਆਪਣੀ ਬਹਾਦਰੀ ਜਤਾਉਣ ਵਾਸਤੇ ਧਾਵਾ ਕਰਦਾ ਸੀ ।

ਜਿਹੜਾ ਚੜ੍ਹਦਾ ਕੱਟਕੇ ਹਿਠਾਂ ਸੁੱਟਣ ਪਾਈਆਂ ਵੈਰੀਆਂ ਭਾ ਖੁਆਰੀਆਂ ਜੀ
ਦਸ ਡਿੱਗਦੇ ਪੰਦਰਾਂ ਚੜ੍ਹਨ ਲੱਗੇ ਰੌਲਾ ਮੱਚ ਗਿਆ ਤਰਫਾਂ ਸਾਰੀਆਂ ਜੀ
ਤੇਗਾਂ ਖੜਕਨ ਕੋਟ ਦੇ ਸਿਰ ਉੱਤੇ ਡਿੱਗਣ ਸੂਰਮੇ ਬਾਹਾਂ ਉਲਾਰੀਆਂ ਜੀ
ਘਾਣ ਲਹਿ ਗਏ ਆਣ ਕਰਤਾਰ ਸਿੰਘਾ ਵੇਖ ਵੈਰੀਆਂ ਹਿੰਮਤਾਂ ਹਾਰੀਆਂ ਜੀ

ਤੁਬਾ

ਫੌਜਦਾਰ ਵੰਗਾਰ ਕੇ ਡਾਹਨ ਫੌਜਾਂ ਤੇਗਾਂ ਮਾਰਕੇ ਸਿੰਘ ਹਟਾਨ ਅਗੋਂ
ਐਲੀ ਐਲੀ ਕਰਕੇ ਮਾਰੋ ਮਾਰ ਚੜ੍ਹਦੇ ਸਾਰੇ ਤੇਗਾਂ ਮਾਰ ਢਾਹਨ ਅਗੋਂ
ਬਦੋ ਬਦੀ ਸੁਰਗ ਨੂੰ ਜਾਣ ਪਾਪੀ ਧਰਮ ਰਾਜ ਦੇ ਦੂਤ ਧਕਾਨ ਅਗੋਂ
ਕਾਫ਼ਰ ਵਿਚ ਬਹਿਸ਼ਤ ਦੇ ਹੋਣ ਦਾਖਲ ਆ ਫ਼ਰੇਸ਼ਤੇ ਪਿਛਾਂ ਮੁੜਾਨ ਅਗੋਂ
ਇੰਦਰ ਪੁਰੀ ਤਾਈਂ ਰਾਖ਼ਸ਼ ਖੋਹਣ ਜਾਂਦੇ ਮਾਰਦਿਉਤੇ, ਸਿਰ ਉਡਾਣ ਅਗੋਂ
ਵੈਰੀ ਕਰ ਹੱਲੇ ਉਤੇ ਆਉਣ ਹੱਲੇ ਸਿੰਘ ਗਜ਼ਬ ਦੀ ਤੇਗ ਚਲਾਨ ਅਗੋਂ
ਮੁਸਲਮਾਨ ਅੱਲਾ-ਹੂਦੇ ਦੇਣ ਨਾਹਰੇ ਫਤੇ ਵਾਹਿਗੁਰੂ ਸਿੰਘ ਗਜਾਨ ਅਗੋਂ
ਸਿੰਘ ਹਾਰ ਕੇ ਸੁੱਟਦੇ ਕੋਟ ਉਤੋਂ ਜੌਹਰ ਤੇਗ ਡਾਵੇ ਦਿਖਲਾਨ ਅਗੋਂ
ਛਾਂਗੇ ਛਾਂਗ ਰੁਖਾਂ ਵਾਂਗ ਜਾਨ ਸੁੱਟੀ ਆਰੀ ਫੜਕੇ ਡਹੇ ਤ੍ਰਖਾਨ ਅਗੋਂ
ਢੇਰ ਵਾਂਗ ਜਵਾਰ ਦੇ ਲਾ ਦਿਤੇ ਫੜ ਦਾਤਰੀ ਪਏ ਕ੍ਰਿਸਾਨ ਅਗੋਂ
ਜਿੰਨੇ ਆਉਂਦੇ ਤੁੰਮਲੇ ਬੰਨ੍ਹ ਵੈਰੀ ਤੇਗਾਂ ਮਾਰ ਕੇ ਉਨੇ ਵਿਛਾਨ ਅਗੋਂ
ਰੌਲਾ ਬਹੁਤ ਪਾਇਆ ਕਰਤਾਰ ਸਿੰਘਾ ਦੇਂਦੇ ਬੰਦੱਈ ਨ ਜਾਨ ਅਗੋਂ

ਫੌਜਾਂ ਨੇ ਨੁਕਸਾਨ ਉਠਾ ਕੇ ਪਿਛਾਂਹ ਮੁੜ ਜਾਣਾ

ਗਿਰਦ ਕਿਲ੍ਹੇ ਦੇ ਮੁਰਦਿਆਂ ਢੇਰ ਲੱਗੇ ਸੂਬੇ ਖਾਨ ਅਮੀਨ ਪਛਤਾਵੰਦੇ ਨੇ
ਚੜ੍ਹਨ ਇੱਕ ਨ ਸਿੰਘਾਂ ਨੇ ਮੂਲ ਦਿੱਤਾ ਦੋ ਪਹਿਰ ਵੈਰੀ ਜ਼ੋਰ ਲਾਵੰਦੇ ਨੇ
ਜਿਧਰ ਦੇਖੀਏ ਪਏ ਸੱਥਰ ਦਿਸਨ ਜਿਉਂਦੇ ਉਨ੍ਹਾਂ ਨੂੰ ਵੇਖ ਘਬਰਾਵੰਦੇ ਨੇ
ਅਗ੍ਹਾਂ ਆਵਨਾ ਖਰਾ ਮੁਹਾਲ ਹੋਇਆ ਪੈਰ ਅੰਤ ਨੂੰ ਪਿਛਾਂ ਹਟਾਵੰਦੇ ਨੇ
ਹਦੀਆ ਸਿੰਘਾਂ ਨਾਲੋਂ ਚੌਣਾ ਦੇਇ ਬੈਠੇ ਫੌਜਦਾਰ ਸਾਰੇ ਥਰ ਥਰਾਵੰਦੇ ਨੇ
ਟੁਟਾ ਕਿਲ੍ਹਾਂ ਨਾ, ਨਾ ਉਮੈਦ ਹੋਏ ਆਖਰ ਪਿਛਾਂ ਨੂੰ ਫੌਜਾਂ ਹਟਾਵੰਦੇ ਨੇ

ਸਿੰਘਾਂ ਮਾਰ ਇਹ ਵੈਰੀ ਨੂੰ ਬੁਰੀ ਮਾਰੀ ਤੋਬਾ ਕਰ ਕੰਨੀਂ ਹਥ ਲਾਵੰਦੇ ਨੇ
ਹਟ ਬੈਠ ਗਏ ਪਿਛਾਂ ਕਰਤਾਰ ਸਿੰਘਾਂ ਕੱਠੇ ਹੋ ਕੇ ਫ਼ਿਕਰ ਦੁੜਾਵੰਦੇ ਨੇ

ਮੁਸਲਮਾਨਾਂ ਦੀ ਤਜਵੀਜ਼

ਆਖ਼ਰ ਬੈਠ ਕੇ ਸਾਰਿਆਂ ਸੋਚ ਸੋਚੀ ਵੈਰੀ ਮਾਰਿਆਂ ਮੂਲ ਨ ਮਰਨ ਗੇ ਜੀ
ਨਾਲ ਬੰਦੇ ਦੇ ਲੜਨਾ ਬਹੁਤ ਔਖਾ ਅਗੇ ਸੂਰਮੇ ਅਸਾਂ ਦੇ ਡਰਨ ਗੇ ਜੀ
ਧਾਵਾ ਕਰਨ ਨਾਲੋਂ ਘੇਰਾ ਬਹੁਤ ਚੰਗਾ ਦੁਖ, ਭੁਖ ਦੇ ਅੰਦਰੇ ਜਰਨ ਗੇ ਜੀ
ਦਾਣਾ ਘਾਸਪੱਠਾ ਅੰਦਰਮੁਕਚੁਕਾ ਬਾਹਰੋਂ ਜਾਣ ਨ ਦਿਹੋ ਕੀ ਕਰਨ ਗੇ ਜੀ
ਜਦੋਂ ਰਸਦ ਪੱਠਾ ਬਾਹਰੋਂ ਜਾਇ ਨਾਹੀਂ ਫੇਰਪੇਟ ਕਾਹਦੇ ਨਾਲ ਭਰਨ ਗੇ ਜੀ
ਇਹੇ ਸੋਚ ਕੇ ਫੌਜਾਂ ਹਟਾ ਲਈਆਂ ਭੁਖ ਨਦੀ ਬੰਦਈ ਕਿਵੇ ਤਰਨ ਗੇ ਜੀ
ਕਾਮਯਾਬ ਹੋ ਗਏ ਕਰਤਾਰ ਸਿੰਘਾ ਝੱਬ ਬੰਦਾ ਸੁਖੱਲਾ ਹੀ ਫੜਨ ਗੇ ਜੀ

ਤੱਤ ਖਾਲਸਾ

ਘੇਰਾ ਪਿਆ ਏਧਰ ਗੁਰਦਾਸ ਨੰਗਲ ਜੌਹਰ ਬੰਦੇ ਨੇ ਕੋਈ ਦਿਖਾਇਆ ਨਾ
ਬਾਦਸ਼ਾਹ ਨੇ ਆਖਿਆ ਪੰਥ ਤਾਈਂ ਨਾਲ ਰਲਕੇ ਹਿੱਸਾ ਵੰਡਾਇਆ ਨਾ
ਵੈਰੀ ਆਵੇਬਾਹਰੋਂ ਅਸੀਂ ਰੋਕਕਰੀਏਬੰਦੇ ਨਾਲਲੜਨਾ *ਲਿਖਵਾਇਆ ਨਾ
ਭਾਵੇਂ ਹਾਕਮਾਂ ਆਖਿਆ ਬਹੁਤ ਵਾਰੀ ਪੰਥ ਵਿਚ ਮੈਦਾਨ ਦੇ ਆਇਆ ਨਾ
ਨ ਤੇਬਾਦਸ਼ਾਹ ਦੀ ਇਮਦਾਦ ਕੀਤੀ ਬੰਦੇ ਤਾਈਂ ਭੀ ਖਰਚ ਪੁਚਾਇਆ ਨਾ
ਰਹੇ ਚੁਪ ਬੈਠੇ ਕਰਤਾਰ ਸਿੰਘਾ ਧੜਾ ਕਿਸੇ ਦਾ ਪੰਥ ਰਖਾਇਆ ਨਾ

ਕਿਲ੍ਹੇ ਦੇ ਅੰਦਰ ਭੁੱਖ ਦਾ ਦੁਖ

ਖੂਹ ਖਾਦਿਆਂ ਕਹਿਣ ਨਿਖੁਟ ਜਾਂਦੇ ਬਾਹਰੋਂ ਦਾਣਾ ਪੱਠਾ ਹੋਇਆ ਜਾਨ ਔਖਾ
ਅੰਨ ਪਾਣੀ ਦੇ ਵਿਚ ਪ੍ਰਾਣ ਸਭ ਦੇ ਬਿਨਾਂ ਅੰਨ ਤੋਂ ਬਚੇ ਇਸਨਾਨ ਔਖਾ
ਅੰਦਰ ਕਿਲ੍ਹੇ ਦੇ ਰਹੀ ਨ ਚੀਜ਼ ਕੋਈ ਬਾਹਰੋਂ ਰਸਦ ਪਾਣੀ ਜਾ ਲਿਆਨਔਖਾ
ਕਿਲ੍ਹੇ ਗਿਰਦ ਫੌਜਾਂ ਬੇਸ਼ੁਮਾਰ ਪਈਆਂ ਹੋਇਆ ਨਿਕਲਕੇ ਜ਼ੋਰਦਿਖਾਨ ਔਖਾ
ਸ਼ਿੰਘ ਘਟਦੇ ਘਟ ਦੇ ਘਟ ਗਏ ਹੋਇਆ ਵੈਰੀ ਨੂੰ ਮਾਰ ਨਿਸ਼ਾਨ ਔਖਾ

---

*ਪੰਥ ਨੇ ਬਾਦਸ਼ਾਹ ਨੂੰ ਜਵਾਬ ਦਿੱਤਾ।

ਭੁੱਖ ਪੇਟ ਨਾ ਲੈਣ ਅਰਾਮ ਦੇਵੇ ਬਿਨਾਂ ਖਾਧਿਆਂ ਝੱਟ ਲੰਘਾਨ ਔਖਾ
ਘੋੜੇ ਬੈਲ ਅੰਦਰ ਭੁਖੇ ਮਰਨ ਲਗੇ ਬਾਹਰੋਂ ਆਉਣਾ ਹੋਇਆ ਸਮਾਨ ਔਖਾ
ਆਪੋ ਆਪਣੀ ਜਿੰਦ ਦੀ ਪਈ ਸਭ ਨੂੰ ਹੋਇਆ ਦੂਜਿਆਂ ਤਈਂ ਬਚਾਨ ਔਖਾ
ਅੰਨ ਵੇਖੇ ਬਿਨਾ ਸਾਤੇ ਗੁਜ਼ਰ ਚਲੇ ਹੋਇਆ ਜਿਸਮਾਂ ਤਾਈ ਉਠਾਂਨ ਔਖਾ
ਜੀਊਂਦੇ ਮੁਰਦਿਆਂ ਨੂੰ ਅੰਤਖਾਨ ਲਗੇ ਪਿਆ ਦੁਖ ਇਹ ਹੋਯਾ ਮਿਟਾਨ ਔਖਾ
ਕਿਲ੍ਹੇ ਗਿਰਦ ਫੌਜਾਂ ਬੇਸ਼ੁਮਾਰ ਪਈਆਂ ਹੋਇਆ ਨਿਕਲ ਕੇ ਜ਼ੋਰ ਦਿਖਾਨ ਔਖਾ
ਸਿੰਘ ਘਟਦੇ ਘਟਦੇ ਘਟ ਗਏ ਹੋਇਆ ਵੈਰੀ ਨੂੰ ਮਾਰ ਨਿਸ਼ਾਨ ਔਖਾ
ਭੁੱਖ ਪੇਟ ਨਾ ਲੈਣ ਅਰਾਮ ਦੇਵੇ ਬਿਨਾਂ ਖਾਧਿਆ ਝੱਟ ਲੰਘਾਨ ਔਖਾ
ਘੋੜੇ ਬੈਲ ਅੰਦਰ ਭੁਖੇ ਮਰਨ ਲਗੇ ਬਾਹਰੋਂ ਆਉਣਾ ਹੋਇਆ ਸਾਮਾਨ ਔਖਾ
ਆਪੋ ਆਪਣੀ ਜਿੰਦ ਦੀ ਪਈ ਸਭ ਨੂੰ ਹੋਇਆ ਦੂਜਿਆਂ ਤਾਈਂ ਬਚਾਨ ਔਖਾ
ਅੰਨ ਵੇਖੇ ਬਿਨਾ ਸਾਤੇ ਗੁਜ਼ਰ ਚਲੇ ਹੋਇਆ ਜਿਸਮਾਂ ਤਾਈਂ ਉਠਾਨ ਔਖਾ
ਜੀਊਂਦੇ ਮੁਰਦਿਆਂ ਨੂੰ ਅੰਤਖਾਨ ਲਗ ਪਏ ਦੁਖ ਇਹ, ਹੋਯਾ ਮਿਟਾਨ ਔਖਾ
ਕੀਹ ਕਰਨ ਕੋਈ ਜਾਵੰਦੀ ਪੇਸ਼ ਨਹੀਂ ਹੋਇਆ ਇਕ ਭੀ ਡੰਗ ਟਪਾਨ ਔਖਾ
ਬੀਤ ਗਏ ਮਹੀਨੇ ਕਰਤਾਰ ਸਿੰਘਾ ਸਮਾਂ ਪਿਆ ਬੰਦਈਆਂ ਤੇ ਆਨ ਔਖਾ

ਸਿੰਘਾਂ ਨੇ ਬੰਦੇ ਪਾਸ ਪੁਕਾਰ ਕਰਨੀ

ਡਾਢ੍ਹਾ ਭੁਖ ਬੰਦਈਆਂ ਨੂੰ ਤੰਗ ਕੀਤਾ ਕਹਿੰਦੇ ਜਾਕੇ ਸੁਣੀ ਬਲਵਾਨ ਬਾਬਾ
ਫੌਜ ਮਰ ਚਲੀ ਤੇਰੀ ਭੁੱਖ ਹਥੋਂ ਤੰਗ ਪਈ ਏ ਸਭ ਦੀ ਜਾਨ ਬਾਬਾ
ਵੇਖ ਹੱਡੀਆਂ ਸਾਡੀਆਂ ਰਹਿ ਗਈਆਂ ਬੁਢੇ ਹੋ ਗਏ ਅਸੀਂ ਜਵਾਨ ਬਾਬਾ

---

੧ ਗ੍ਰੰਥ ਮਹਿਮਾ ਪ੍ਰਕਾਸ਼, ਸ: ਪ੍ਰ: ਐਨ ੨ ਅੱਸੂ ੨੭ ਵਿਚ ਲਿਖਿਆ ਹੈ ਕਿ ਕਿਲੇ ਵਿਚ ਬੰਦੇ ਨਾਲ ਬਾਬਾ ਬਿਨੋਦ ਸਿੰਘ ਜੀ ਭੀ ਸਨ। ਰਸਦ ਦੀ ਤੰਗੀ ਬਣੀ ਤਾਂ ਬਾਬਾ ਜੀ ਨੇ ਸਲਾਹ ਦਿਤੀ ਕਿ ਭੁਖੇ ਮਰਨ ਨਾਲੋਂ ਲੜਕੇ ਮਰਨਾ ਅੱਛਾ ਹੈ। ਪਰ ਬੰਦੇ ਨੇ ਨਾ ਮੰਨੀ ਤੇ ਤਲਵਾਰਾ ਖਿੱਚਣ ਤਕ ਨੌਬਤ ਆ ਗਈ। ਅਖੀਰ ਦੋ ਧੜੇ ਹੋ ਗਏ, ਕਾਹਨ ਸਿੰਘ ਜੀ ਨੇ ਫੈਸਲਾ ਕਰਵਾ ਦਿੱਤਾ ਕਿ ਹੁਣ ਬਾਬਾ ਬਿਨੋਦ ਸਿੰਘ ਜੀ ਕਿਲੇ ਵਿਚ ਨਾ ਰਹਿਣ। ਇਸ ਫੈਸਲੇ ਨਾਲ ਬਾਬਾ ਜੀ ਆਪਣੇ ਸਾਥੀਆਂ ਸਣੇ ਬਾਹਰ ਨਿਕਲ ਆਏ ਤਾਂ ਵੈਰੀ ਦੀਆਂ ਸਫ਼ਾਂ ਨੂੰ ਚੀਰ ਕੇ ਨਿਕਲ ਗਏ।

ਲਹੂ ਸੁੱਕ ਗਏ ਮਾਰੇ ਭੁੱਖ ਦੇ ਨੇ ਨਹੀਂ ਨਿਕਲਦੇ ਵਿਚੋਂ ਪਰਾਨ ਬਾਬਾ
ਕਿਥੇ ਗਈਆਂ ਉਹਸ਼ਕਤੀਆਂ ਤੇਰੀਆਂ ਨੇਕਿਥੇ ਗਏ ਉਹਬੀਰ ਸੁਜਾਨ ਬਾਬਾ
ਕਰਾਮਾਤ ਹੁਣ ਕਿਉਂ ਦਿਖਾਲਦਾ ਨਹੀਂ ਬੈਠ ਰਿਹੋਂ ਭਾਰੀ ਚੁਪ ਠਾਨ ਬਾਬਾ
ਅੰਦਰ ਕਿੰਨਾਂ ਕੁ ਜਰਾਂਗੇ ਦੁਖ ਬਹਿਕੇ ਤੰਗ ਪਏ ਅਸੀਂ ਬੁਰੇ ਆਨ ਬਾਬਾ
ਔਖੀ ਬਣੇਗੀ ਜਾਇੰਗਾ ਨਿਕਲ ਏਥੋਂ ਜਾ ਹੋਰ ਮੱਲੇਂ ਕਿਤੇ ਥਾਨ ਬਾਬਾ
ਸਾਨੂੰ ਕਿਉਂ ਅੰਦਰ ਪਾ ਕੇ ਮਾਰਨਾ ਏਂ ਕੀਹ ਸੋਚਨਾ ਏਂ ਬੁਧੀਵਾਨ ਬਾਬਾ
ਦਿਹ ਆਗਯਾ ਅਸਾਂ ਨੂੰ ਲੜਮਰੀਏ ਬਾਹਰ ਨਿਕਲਕੇ ਵਿਚ ਮੈਦਾਨ ਬਾਬਾ
ਏਸ ਭੁਖ ਹਥੋਂ ਛੁਟ ਜਾਨ ਜਾਵੇ ਲਾਹ ਮਰੀਏ ਵੈਰੀ ਦੇ ਘਾਨ ਬਾਬਾ
ਅੰਦਰ ਪੈ ਕੇ ਸੁੱਕ ਕੇ ਮਰ ਜਾਂਗੇ ਫੜ ਲੈਣਗੇ ਯਾਂ ਮੁਸਲਮਾਨ ਬਾਬਾ
ਓਹਨਾਂ ਦੁਖ ਦੇ ਕੇ ਸਾਨੂੰ ਮਾਰਨਾ ਏਂ ਹੈ ਆਵਨਾ ਕਿਸ ਛੁਡਾਨ ਬਾਬਾ
ਆਯਾ ਅੰਤ ਸਾਡਾ ਅਸਾਂ ਬਚਣਾ ਨਹੀਂ ਔਖਾ ਬਣਿਆਂ ਸਮਾਂ ਮਹਾਨ ਬਾਬਾ
ਗੀਦੀ ਬਣਨ ਨਾਲੋਂ ਲੜ [੧] ਮਰਨਚੰਗਾ ਦਿਹਆਗਯਾਕਰ ਫੁਰਮਾਨ ਬਾਬਾ
ਅਸੀਂ ਤੰਗ ਪਏ ਕਰਤਾਰ ਸਿੰਘਾ ਹੋ ਰਹੇ ਹਾਂ ਬੇ ਤਰਾਨ ਬਾਬਾ

ਬੰਦੇ ਬਹਾਦਰ ਨੇ ਸਾਥੀਆਂ ਨੂੰ ਧੀਰਜ ਦੇਣੀ

ਰਖੋ ਹੌਸਲਾ ਡੋਲਿਆਂ ਕੀਹ ਬਣਦਾ ਕੌਣ ਲਿਖੀ ਤਕਦੀਰ ਮਿਟਾਇ ਸਿੰਘੋ
ਸਦਾ ਬਾਦਸ਼ਾਹੀ ਘਰ ਰਬ ਦੇ ਹੈ ਜੋ ਸਾਰਿਆਂ ਦਾ ਬਾਦਸ਼ਾਹਿ ਸਿੰਘੋ
ਦੁਖ ਸੁਖ ਸਾਰੇ ਹੱਥ ਕਰਮ ਦੇ ਨੇ ਜਿਹੇ ਕਰਮ ਕੀਤੇ ਬੰਦਾ ਪਾਇ ਸਿੰਘੋ
ਜਿੱਥੇ ਦੁਖ ਓਥੇ ਸੁਖ ਆਉਣ ਦੇਖੋ ਜਿਥੇ ਸੁਖ ਓਥੇ ਦੁਖ ਆਇ ਸਿੰਘੋ
ਇਕ ਰੰਗ ਨ ਸਦਾ ਜਹਾਨ ਰਿਹਾ ਸਮਾਂ ਚੱਲਦਾ ਚਾਲ ਬਦਲਾਇ ਸਿੰਘੋ
ਰਾਤ ਪੈਂਦੀ ਤੇ ਚੜ੍ਹਦਾ ਦਿਨ ਦੇਖੋ ਦਿਨ ਅਸਤਦਾ ਤੇ ਰਾਤ ਛਾਇ ਸਿੰਘੋ
ਇਹ ਖੇਲ ਭਗਵਾਨ ਦੇ ਏਸੇ ਤਰ੍ਹਾਂ ਕਦੇ ਭੰਨੇ ਤੇ ਕਦੇ ਘੜਾਇ ਸਿੰਘੋ
ਬਾਦਸ਼ਾਹਾਂ ਤਾਈਂ ਵਖਤ ਪੈ ਜਾਂਦੇ ਘਾਹ ਓਹਨਾਂ ਦੇ ਪਾਸੋਂ ਖੁਦਾਇ ਸਿੰਘੋ
ਕਦੇ ਘਾਹੀਆਂਨੂੰ ਤਖਤ ਸੌਂਪਦੇਂਦਾ ਤਖਤਾਂ ਵਾਲਿਆਂਤਾਈਂ ਰੁਲਾਇ ਸਿੰਘੋ

---

੧ ਕਰੀਬਨ ਚਾਰ ਮਹੀਨੇ ਗੁਜ਼ਰ ਚੱਲੇ ਸਨ।

ਜਿਹੜੇ ਹੱਸਦੇ ਪਿੱਟਦੇ ਨਜ਼ਰ ਆਵਨ ਰੋਂਦੇ ਪਲਾਂ ਦੇ ਵਿਚ ਹਸਾਇ ਸਿੰਘੋ
ਟਿੱਬੇ ਨਦੀਆਂ ਵਿਚ ਦਿਖਾਲ ਦੇਂਦਾ ਵਿਚ ਥਲਾਂ ਦੇ ਸ਼ਹੁ ਵਗਾਇ ਸਿੰਘੋ
ਜਿਹੜੇ ਸੱਖਣੇ ਉਹ ਭਰਪੂਰ ਕਰਦਾ ਭਰੇ ਸੱਖਣੇ ਕਰ ਦਿਖਾਇ ਸਿੰਘੋ
ਕਦੇ ਕੀੜੀਓਂ ਹਾਥੀ ਬਣਾ ਦੇਂਦਾ ਹਾਥੀ ਕੀੜੀਓਂ ਚਾਇ ਮਰਵਾਇ ਸਿੰਘੋ
ਇਹ ਵਰਤਿਆ ਰੰਗ ਭਗਵਾਨ ਦਾ ਏ ਮੈਨੂੰ ਹੋਣੀ ਨੇ ਦਿਤਾ ਭੁਲਾਇ ਸਿੰਘੋ
ਹੁਣ ਭੋਗਣਾ ਲਿਖੀ ਤਕਦੀਰ ਨੂੰ ਹੈ ਦੁਖ ਸੁਖ ਜੋ ਕਰਮ ਭੁਗਾਇ ਸਿੰਘੋ
ਜਹੀ ਬਣੇਗੀ ਤੁਸਾਂ ਦੇ ਨਾਲ ਕੱਟਾਂ ਵਿਚ ਦੁਖ ਦੇ ਸੁਖ ਮਨਾਇ ਸਿੰਘੋ
ਭੁਖੇ ਰਹੋਗੇ ਰਹਾਂਗਾ ਮੈਂ ਭੁਖਾ ਖਾਵਾਂ ਤੁਸਾਂ ਨੂੰ ਪਹਿਲੇ ਖੁਲਾਇ ਸਿੰਘੋ
ਰਖੋ ਧੀਰਜ ਕੁਝਕੁ ਹੋਰ ਸਮਾਂ ਭਲਾ ਕਰੇ ਕਰਤਾਰ ਸਹਾਇ ਸਿੰਘੋ
ਬੂਟਾ ਜ਼ਹਿਰਦਾ ਹਥੀਂ ਮੈਂ ਬਿਜਿਆ ਸੀ ਫਲ ਓਸਦੇ ਨੇ ਖਾਣੇ ਆਇ ਸਿੰਘੋ
ਮੱਤ ਮਾਰੀ ਗਈ ਮੇਰੀ ਕਰਤਾਰ ਸਿੰਘਾ ਸਤਿਗੁਰੂ ਦੇ ਹੁਕਮ ਭੁਲਾਇ ਸਿੰਘੋ

ਵਾਕ ਕਵੀ

ਅੱਗ ਪੇਟਦੀ ਖਾਵੰਦੀ ਮਾਸ ਤਾਈਂ ਭਲਾ ਚੰਦਰੀ ਤਈਂ ਬੁਝਾਉਨ ਕੀਕੂੰ
ਜਿਥੇ ਰੋਜ਼ ਅੱਗੇ ਧੜੀ ਅੰਨ ਪੈਂਦਾ ਓਸ ਅੱਗ ਨੂੰ ਹੁਣ ਮਿਟਾਉਨ ਕੀਕੂੰ
ਅਨ ਪਾਨੀ ਦੇ ਆਸਰੇ ਦਿਹ ਚਲੇ ਖਾਲੀ ਬੁਤ ਪਰਾਨ ਚਲਾਉਨ ਕੀਕੂੰ
ਭੱਠੀ ਬਿਨਾਂਬਾਲਣ ਠੰਢੀਪਈਜਾਂਦੀ ਬਿਨਾ ਲੱਕੜਾਂਗਰਮਰਖਾਉਨ ਕੀਕੂੰ
ਨਾੜਾਂ ਖੂਨਦੇ ਬਿਨਾਂਹੋਖੁਸ਼ਕ ਗਈਆਂ ਭਲਾਸੁਕੀਆਂ ਤਈਂ ਹਿਲਾਉਨ ਕੀਕੂੰ
ਪਿੰਜਰ ਖੜਕਦੇ ਮੁਰਦਿਆਂ ਵਾਂਗ ਪਏ ਤੇਗ ਰਣਾਂ ਦੇ ਵਿਚ ਚਲਾਉਨ ਕੀਕੂੰ
ਅੱਠ ਪਹਿਰ ਨ ਮਿਲੇ ਤੇ ਬਣੇ ਔਖੀ ਸਾਤੇ ਭੁਖੇ ਹੀ ਉਹ ਲੰਘਾਉਨ ਕੀਕੂੰ
ਰਹੀ ਵਿਚ ਸਰੀਰਾਂ ਦੇ ਸਤਿਆ ਨ ਹੁਣ ਜੰਗ ਦੀ ਕਾਰ ਨਿਭਾਉਨ ਕੀਕੂੰ
ਹੱਦ ਬੰਨਾ ਨ ਦੁਖ ਦਾ ਕੋਈ ਲਭੇ ਦਸੋ ਹੌਂਸਲੇ ਤਈਂ ਧਰਾਉਨ ਕੀਕੂੰ
ਦਿਲ ਚਾਹੁੰਦੇ ਛੱਡਕੇ ਚਲੇ ਜਾਈਏ ਖਾਲੀ ਰਸਤੇ ਵੈਰੀ ਕਰਾਉਨ ਕੀਕੂੰ
ਨਾ ਤੇ ਲੜਨ ਜੋਗੇ ਆਵੇ ਮੌਤ ਭੀ ਨਾ ਪਾਰ ਭਾਰੀ ਮੁਸੀਬਤੋਂ ਪਾਉਨ ਕੀਕੂੰ
ਔਖੀ ਗਲ ਆ ਬਣੀ ਕਰਤਾਰਸਿੰਘਾ ਫਸੀ ਲਤ ਦੇ ਤਈਂ ਛੁਡਾਉਨ ਕੀਕੂੰ

ਤਥਾ

ਕਿਲੇਅੰਦਰ ਖਾਂਦੇ ਪਏ ਡਕੇ ਡੋਲੇ ਨਿਕਲ ਜਾਣ ਦਾ ਦਿੱਸਦਾ ਰਾਹ ਕੋਈ ਨਾ
ਭਾਸੇ ਤੰਗ ਪਏ ਔਹੜੇ ਕੁਝ ਭੀ ਨਾ ਪੱਕੀ ਲਣਦੀ ਇਕ ਸਲਾਹ ਕੋਈ ਨਾ
ਬੇੜਾ ਦੁਖ ਸਮੁੰਦਰ ਦੇ ਵਿਚ ਪਿਆ ਪਾਰ ਲਾਉਣ ਨੂੰ ਦਿਸੇਮਲਾਹ ਕੋਈ ਨਾ
ਫਸੇ ਵਿਚ ਮੁਸੀਬਤਾਂ ਆਨ ਡਾਢੇ ਬਣਦਾ ਮੱਦਦੀ ਆਇ ਭਰਾ ਕੋਈ ਨਾ
ਤੱਤ ਖਾਲਸੇ ਨਾਲ ਵਿਗਾੜ ਬੈਠੇ ਦੇਂਦਾ ਓਹਨਾਂ ਦੀ ਸੁਲ੍ਹਾ ਕਰਾ ਕੋਈ ਨਾ
ਪਸੂ ਘੋੜੇ ਟੱਟੂ ਭੁਖੇ ਖਾਇ ਗਏ ਚਲੇ ਮੁਰਦਿਆਂ ਦੀ ਓਥੇ ਵਾਹ ਕੋਈ ਨਾ
ਬੰਨ ਛੱਡਦੇ ਪੇਟ ਨੂੰ ਘੁਟ ਕਰਕੇ ਹੁੰਦਾ ਫੇਰ ਭੀ ਡੰਗ ਟਪਾ ਕੋਈ ਨਾ
ਛਿਲ ਖਾ ਗਏ ਰੁਖ ਦਰਖਤ ਸਾਰੇ ਅੰਨ ਪਾਨੀ ਦੀ ਲੱਭਦੀ ਜਾ ਕੋਈ ਨਾ
ਭੁਖੇ ਵਿਚ ਕਲੇਜਿਆਂ ਹੂੜ ਪੈਂਦੀ ਆ ਅੰਨ ਦੇਂਦਾ ਮੂੰਹ ਪਾ ਕੋਈ ਨਾ
ਭੁਖੇ ਕਿਨੂੰ ਨਹੀਂ ਯਾਦ ਕਰਤਾਰਸਿੰਘਾ ਪਿਆਕਰ ਤੂੰ ਐਵੇਂ ਵਧਾ ਕੋਈ ਨਾ

ਬੰਦਈਆਂ ਨੇ ਚੋਰੀ ਨਿਕਲਣਾ

ਜਦ ਭੁਖ ਤੋਂ ਬਹੁਤ ਹੀ ਤੰਗ ਹੋਏ ਹੌਲੀ ਹਲੀ ਆ ਪੈਰ ਖਿਸਕਾਨ ਲੱਗੇ
ਟੱਪ ਕੋਟ ਕਈ ਬੂਹਾ ਖੋਲ੍ਹ ਕਈ ਜਿਵੇਂ ਦਾਉ ਬਣ ਨਿਕਲ ਜਾਨ ਲੱਗੇ
ਜਿਹੜੇ ਰਹਿ ਚੁਕੇ ਉਹ ਤਾਂ ਪਏ ਰਹੇ ਬਹੁਤੇ ਨਿਕਲ ਕੇ ਜਾਨ ਬਚਾਨ ਲੱਗੇ
ਜਿਹੜੇਬਾਹਰਨਿਕਲੇ ਵੈਰੀਫੜ ਲਏ ਓਹਨਾਂ ਉਤੇ ਉਹਕਹਿਰ ਕਮਾਨ ਲੱਗੇ
ਕਾਬੂ ਆਇ ਜਿਹੜੇ ਕਤਲ ਕਰ ਦਿਤੇ ਜੋ ਪੁਜਦੇ ਦੁਖ ਪੁਚਾਨ ਲੱਗੇ
ਉਹ ਨਿਹੱਥਿਆਂ ਉਤੇ ਕਰਤਾਰ ਸਿੰਘਾ ਬੇ ਤਰਸ ਹੋ ਤੇਗ ਚਲਾਨ ਲੱਗੇ

ਸੂਬੇ ਨੇ ਡੌਂਡੀ ਪਿਟਾਣੀ

ਸੂਬੇ ਵੇਖਿਆ ਮੁਰਦੇ ਹੋ ਗਏ ਹੁਣ ਹੱਥ ਤੇ ਪੈਰ ਹਿਲਾਇ ਕੋਈ ਨਾ
ਮਾਰੇ ਭੁਖ ਦੇ ਆਪ ਹੀਨਿਕਲਪਏਦਲਹੀਣ ਹੋਇ, ਜੰਗ ਮਚਾਇ ਕੋਈ ਨਾ
ਹੁਣ ਸੌਖੇ ਸਾਰੇ ਆ ਜਾਣ ਕਾਬੂ ਲੜ ਸਾਨੂੰ ਨੁਕਸਾਨ ਪੁਚਾਇ ਕੋਈ ਨਾ
ਖਚਰਪੁਣਾਕਰਕੇਡੌਂਡੀਚੁਕਫੇਰੀਜਿਹੜਾ ਨਿਕਲੇਓਹ ਨੂੰ ਅਟਕਾਇ ਕੋਈ ਨਾ

ਕਿਲ੍ਹਾ ਕਰ ਖਾਲੀ ਨਿਕਲਜਾਣ ਜਿਹੜੇ ਹਥ ਉਨ੍ਹਾਂਦੇ ਉਤੇ ਉਠਾਇ ਕੋਈ ਨਾ
ਚਾਲਸਮਝ ਗਏਸਿੰਘਕਰਤਾਰ ਸਿੰਘਾਤੇਰੇ ਸੂਬਿਆਹਥ ਹੁਣ ਆਇ ਕੋਈ ਨਾ

ਵਾਕ ਕਵੀ

ਪਹਿਲੇ ਨਿਕਲੇ ਜੋ ਕਿਲ੍ਹਾ ਛੱਡ ਕੇ ਜੀ ਫੜ ਜ਼ਾਲਮਾਂ ਮਾਰ ਮੁਕਾਇ ਸਾਰੇ
ਕਿਲ੍ਹੇ ਵਾਲਿਆਂ ਨੂੰ ਪਤਾ ਲੱਗ ਗਿਆ ਵੈਰੀ ਰਹੇ ਨੇ ਫੰਧ ਚਲਾਇ ਸਾਰੇ
ਜਿਹੜਾ ਹੱਥ ਆਉਂਦਾ ਮਾਰਨ ਬੁਰੀ ਮੌਤੇ ਏਸ ਗੱਲ ਤੋਂ ਆ ਝਿਜਕਾਇ ਸਾਰੇ
ਬਾਹਰ ਨਿਕਲਿਆ ਫੇਰ ਨਾ ਕੋਈ ਮੁੜਕੇ ਬੈਠ ਗਏ ਆ ਧੀਰ ਧਰਾਇ ਸਾਰੇ
ਜੋ ਬਣੇਗੀ ਕੱਟਾਂਗੇ ਨਾਲ ਸਭ ਦੇ ਯਾਂ ਬਚੇ ਯਾਂ ਮੌਤ ਖਪਾਇ ਸਾਰੇ
ਪਰ ਭੁਖ ਬੁਰੀ ਕਰਤਾਰ ਸਿੰਘਾ ਬੱਝੇ ਹੌਂਸਲਾ ਨਾ ਤੜਫੜਾਇ ਸਾਰੇ

ਤਥਾ

ਕਦੇ ਕਦੇ ਜੇ ਲੱਗਦਾ ਦਾਉ ਕਿਧਰੇ ਛਾਪੇ ਰਾਤ ਬਰਾਤ ਜਾ ਮਾਰਦੇ ਜੀ
ਥੋੜ੍ਹਾਬਹੁਤਾ ਕਿਤੋਂ ਹੱਥ ਲਗਦਾ ਸੋ ਲਿਆ ਕਿਲ੍ਹੇ ਦੇ ਵਿਚ ਉਤਾਰਦੇ ਜੀ
ਖਾ ਲੈਂਦੇ ਉਹ ਵੰਡ ਵੰਡਾ ਕਰਕੇ ਮੂੰਹੋਂ ਵਾਹਿਗੁਰੂ ਸ਼ੁਕਰ ਉਚਾਰਦੇ ਜੀ
ਕਦੇ ਮਿਲ ਜਾਂਦਾ ਕਦੇ ਰਹਿਣ ਭੁੱਖੇ ਦਸ ਪੰਜ ਦਿਨ ਹੋਰ ਗੁਜ਼ਾਰਦੇ ਜੀ
ਲਈ ਵੈਰੀਆ ਕਰ ਤਕੜਾਈ ਭਾਰੀ ਪਹਿਰੇ ਚੌਗਣੇ ਕਰ ਖਲ੍ਹਾਰਦੇ ਜੀ
ਜਾਂਦੀ ਪੇਸ਼ ਨਾ ਕੁਝ ਕਰਤਾਰ ਸਿੰਘਾ ਅੱਗੇ ਭੁੱਖ ਬੰਦਈ ਆ ਹਾਰਦੇ ਜੀ

ਸਮੇਂ ਦਾ ਗੇੜ

[1]ਕਿਲ੍ਹੇ ਵਿਚ ਬੈਠਾ ਘਿਰਿਆ ਸ਼ੇਰ ਬੰਦਾਕਰਨੀ ਆਪਣੀ ਤੇ ਪਛਤਾਇ ਰਿਹਾ
ਕਰਾਮਾਤ ਦਾ ਟੁੱਟ ਗੁਮਾਨ ਗਿਆ ਸਾਰਾ ਬਲ ਪ੍ਰਤਾਪ ਗਵਾਇ ਰਿਹਾ
ਫੌਜ ਮਰੇ ਭੁਖੀ ਦੁਖੀ ਹੋਇ ਰਹੀ ਦੁਖ ਭੁਖ ਦਾ ਆਪ ਉਠਾਇ ਰਿਹਾ
ਬੜੇ ਬੀਰ ਸਾਰੇ ਪਿੱਛਾ ਦੇਇਗੇ ਜੀ ਘੇਰੇ ਵਿਚ ਪਿਆ ਘਰਾਇ ਰਿਹਾ

---

੧ਵੈਰੀਆਂ ਬਾਹਰੋਂ ਕਿਲ੍ਹੇ ਤਕ ਸੁਰੰਗਾਂ ਲਾ ਲਈਆਂ ਸਨ,ਪਰ ਹੌਂਸਲਾ ਨਹੀਂ ਸੀ ਪੈਂਦਾ ਕਿ ਸੁਰੰਗਾਂ ਦੇ ਮੂੰਹ ਖੋਹਲਕੇ ਅੰਦਰ ਵੜ ਸਿੰਘਾਂ ਨੂੰ ਫੜ ਲਈਏ।

ਜਿਦੀ ਚੀਜ਼ ਸੀ ਓਸਦੇ ਪਾਸ ਗਈ ਬੰਦਾ ਫੋਕਾ ਹੀ ਸੰਖ ਵਜਾਇ ਰਿਹਾ
ਜਿਹੜੀ ਗਲ ਪਿਛੇ ਦੀਨ ਛੱਡਿਆ ਸੀ ਨਾ ਉਮੈਦ ਹੋਕੇ ਗੋਤੇ ਖਾਇ ਰਿਹਾ
ਦੀਨ ਦੁਨੀਆਂ ਪਿੱਛੇ ਗਵਾਇ ਲਿਆ ਦੁਨੀ ਚੱਲੀਨ ਸਾਥ ਮੁਰਝਾਇ ਰਿਹਾ
ਜਿਨ੍ਹਾਂ ਮਾਨ ਵਡਿਆਈਆਂ ਨੂੰ ਦੇਖ ਕਰਕੇ ਮਗਰੂਰਹੇ, ਮਨ ਭਰਮਾਇ ਰਿਹਾ
ਸੱਭੋ ਕੁਝ ਜਾਂਦਾ ਪਿਆ ਦਿਸਦਾ ਓਹ ਸਮਾਂ ਹੋਰ ਹੀ ਰੰਗ ਵਟਾਇ ਰਿਹਾ
ਧੀਆਂ ਪੁੱਤਰ ਕੋਈ ਨ ਕੰਮ ਆਏ ਕੱਲਾ ਘੇਰਿਆ, ਦੁੱਖ ਸਹਾਇ ਰਿਹਾ
ਰੈਨਾਂ ਆਣ ਕੇ ਦੁੱਖ ਵੰਜਾਇਆਨਾ ਪਿੱਛੇ ਜਿਨ੍ਹਾਂ ਬੇਮੁਖ ਅਖਵਾਇ ਰਿਹਾ
ਵੇਖ ਹਾਲਸਾਰਾ ਪਸੇਮਾਨ ਹੋਇਆਬੀਤੇ ਸਮੇਂ ਨੂੰ ਸੋਚ ਸੁਚਾਇ ਰਿਹਾ
ਹੁਣ ਛੱਡਣੇ ਪਏ ਸਾਮਾਨ ਸਾਰੇ ਜਿੱਥੇ ਸੀ ਅਪਣੱਤ ਜਤਾਇ ਰਿਹਾ
ਵੇਖੋ ਸਮੇਂ ਦੇ ਗੇੜ ਨੇ ਕੀਹ ਕੀਤਾ ਬੰਦਾ ਘਿਰਿਆ ਵੈਰੀ ਸਤਾਇ ਰਿਹਾ
ਜਿਦੇ ਨਾਮ ਤੋਂ ਕੰਬਦੀ ਬਾਦਸ਼ਾਹੀ ਦੇਸਾਂ ਵਿਚ ਧਮਾਂ ਹੈਸੀ ਛਾਇ ਰਿਹਾ
ਕੋਈ ਵਿਚ ਮੈਦਾਨ ਨਾ ਅੜਦਾ ਸੀ ਜ਼ੋਰ ਤੇਗ ਸੀ ਦੇਸ ਦਬਾਇ ਰਿਹਾ
ਨਾਮ ਸੁਣ ਕੇ ਭਾਜੜਾਂ ਪੈਂਦੀਆਂ ਸਨ ਬਾਦਸਾਹ ਸੀ ਜਿੰਦ ਕੰਬਾਇ ਰਿਹਾ
ਖਾਨੇ ਖਾਨਾਂ ਅਮੀਰਾਂ ਦੇ ਉਜੜੇ ਸਨ ਜ਼ੁਲਮ ਜਿਸ ਤੋਂ ਮੂੰਹ ਛੁਪਾਇ ਰਿਹਾ
ਕਾਜ਼ੀ ਸੱਯਦ ਮੁਲਾਣਿਆਂ ਹੋਸ਼ ਨਹੀਂਸੀ ਘਰੀਂ ਬੈਠਿਆਂ ਡਰ ਡਰਾਇ ਰਿਹਾ
ਸਿੱਖ ਪੰਥ ਦਾ ਵੱਡਾ ਜਰਨੈਲ ਬਣਿਆਂ ਹੁਕਮ ਹਾਸਲ ਹੈਸੀ ਚਲਾਇ ਰਿਹਾ
ਲੈ ਕੇ ਦਿੱਲੀ ਪਸ਼ੌਰ ਤੋਂ ਦੇਸ ਸਾਰਾ ਸੀ ਬਹਾਦਰੀ ਦਾ ਯੱਸ਼ ਗਾਇ ਰਿਹਾ
ਸੌਂਦੇ ਰਾਤ ਨੂੰ ਵੈਰੀ ਨਾ ਅੱਖ ਲਾ ਕੇ ਡਰ ਛਾਤੀਆਂ ਸੀ ਧੜਕਾਇ ਰਿਹਾ
ਜਿਨ੍ਹੂ ਮਾਨ ਸੀ ਯੋਗ ਤੇ ਸ਼ਕਤੀਆਂ ਦਾ ਹੈਸੀ ਦਸਾਂ ਦੇ ਤਈਂ ਨਿਵਾਇ ਰਿਹਾ
ਅਜ ਉਹ ਬੰਦਾ ਗਿਆ ਤੇ ਪਿਆ ਥੱਲੇ ਰੁਖੀ ਰੋਟੀ ਤਾਈਂ ਨਿਵਾਇ ਰਿਹਾ
ਓਸੇ ਸ਼ੇਰ ਨੂੰ ਘੇਰਿਆ ਗਿਦੜਾਂ ਨੇ ਬੇਮੁਖਤਾ ਦਾ ਫਲ ਖਾਇ ਰਿਹਾ
ਗੁਰੂ ਬਨਣ ਲੱਗਾ ਗਿਆ ਸਿਖੀਓਂ ਭੀ ਸਣੇ ਮੂਲ ਵਿਆਜ ਖੁਹਾਇ ਰਿਹਾ
ਕਿਧਰ ਗਈਆਂ ਉਹ ਤਾਕਤਾਂਸ਼ਕਤੀਆਜੀਸੋਚਾਂ ਵਿਚਪੈ ਚਿੱਤਘਟਾਇ ਰਿਹਾ
ਡੁੱਬਾ ਆਪ ਭੀ ਵੇਖ ਕਰਤਾਰ ਸਿੰਘਾ ਨਾਲ ਸਾਥ ਦੇ ਤਈਂ ਡੁਬਾਇ ਰਿਹਾ

ਵਾਕ ਕਵੀ

ਬੰਦਾ ਕਾਜ ਤੇ ਦੇਖ ਲੌ ਮਾਨ ਕਰਦਾ ਸਦਾ ਕੋਈ ਨਾ ਵਿਚ ਸੰਸਾਰ ਰਹਿਗਾ
ਇਹ ਜਗਤ ਪਰਵਾਰ ਦਰਯਾ ਦਾ ਏ ਖੜਾ ਇਕ ਥਾਂ ਨ ਪਲ ਚਾਰ ਰਹਿਗਾ
ਸੂਰਜ ਚੜ੍ਹਦਾਅਸਤਦਾ ਰਾਤ ਪੈਂਦੀ ਸਮਾਂ ਬਦਲਦਾ ਤੇਜ਼ ਰਫਤਾਰ ਰਹਿਗਾ
ਜੋ ਜੰਮਿਆ ਮਰੇਗਾ ਅੰਤ ਭਾਈ ਨ ਗ਼ਰੀਬ ਕੰਗਾਲ ਸ਼ਾਹੂਕਾਰ ਰਹਿਗਾ
ਬਾਦਸਾਹ ਵਜ਼ੀਰ ਨ ਬਲੀ ਯੋਧਾ ਨੌਕਰ ਥਿਰ ਨਾ, ਥਿਰ ਸਰਦਾਰ ਰਹਿਗਾ
ਜੋ ਦਿੱਸਦਾ ਅੰਤ ਫਨਾਹ ਹੋਸੀ ਨ ਸ਼ਹਿਰ ਗਿਰਾ ਬਾਜ਼ਾਰ ਰਹਿਗਾ
ਨ ਰਹਿਣੀਆਂ ਮੰਮਟ ਮਾੜੀਆਂ ਨੇ ਨ ਝੁਗੀ ਅਤੇ ਨ ਮੀਨਾਰ ਰਹਿਗਾ
ਨ ਇਹ ਰੂਪ ਨ ਰੂਪਦੇ ਧਨੀ ਰਹਿਸਨ ਨ ਇਹ ਨਾਜਨੀਨਾਂ ਸੰਗਾਰ ਰਹਿਗਾ
ਨ ਰਹਿਣਗੇ ਐਸ਼ ਆਰਾਮ ਵਾਲੇ ਸਦਾ ਬੈਠ ਨ ਕੋਈ ਦੁਖਿਆਰ ਰਹਿਗਾ
ਭਰੀਆ ਬੇੜੀਆਂ ਅੰਤਨੂੰਹੋਣ ਖਾਲੀ ਬੈਠਾ ਕੋਈ ਨਾ ਪਾਰ ਉਰਾਰ ਰਹਿਗਾ
ਸਦਾਬੁਲਬੁਲਾਂਰਹਿਣਨਬਾਗਰਹਿਸਨਕਰਦਾ ਭੌਰ ਨ ਵਿਚਗੁੰਜਾਰ ਰਹਿਗਾ
ਜੀਵ ਕਾਸ ਦੇ ਉਤੇ ਗੁਮਾਨ ਕਰਦਾ ਇਹ ਦੇ ਵਿਚਨ ਸਦਾ ਬਲਕਾਰ ਰਹਿਗਾ
ਮੌਤ ਮਾਰ ਲਏ ਬਲੀ ਯੋਧਿਆਂ ਨੂੰ ਕਾਲ ਸਭ ਦੇ ਸਿਰ ਅਸਵਾਰ ਰਹਿਗਾ
ਜੇਕਰ ਅੱਜ ਹੈ ਮਾਲਕ ਦੌਲਤਾਂ ਦਾ ਖਾਲੀ ਅੰਤ ਤਾਈਂ ਪਲੇ ਝਾਰ ਰਹਿਗਾ
ਉਤੇ ਲਸ਼ਕਰਾਂ ਕਰੋ ਗੁਮਾਨ ਕੂੜਾ ਕੱਲ੍ਹ ਨੌਕਰੋਂ ਬਿਨਾਂ ਲਾਚਾਰ ਰਹਿਗਾ
ਬੈਠਾ ਤਖਤ ਉਤੇ ਬੜੇ ਬਖਤ ਵਾਲਾ ਕੱਲ ਪਿਆ ਤਖਤੇ ਮੁਰਦਾਰ ਰਹਿਗਾ
ਟਿੰਡਾਂ ਖੂਹਦੀਆਂਦੇਵਾਂਗਚਾਲ ਹੈ ਇਹ ਹੇਠਾਂ ਉਤ੍ਹਾਂ ਦਾ ਗੇੜ ਸ਼ੁਮਾਰ ਰਹਿਗਾ
ਕੋਈ ਰਹੇਗਾ ਨ ਇਕ ਤਾਰ ਸਦਾ ਇਹ ਬਦਲਦਾ ਜਗੇਤ ਵਿਹਾਰ ਰਹਿਗਾ
ਇਕ ਰਹੇਗਾ ਰੱਬ ਦਾ ਨਾਮ ਸਚਾ ਵਲੀ ਪੀਰ ਨ ਕੋਈ ਅਵਤਾਰ ਰਹਿਗਾ
ਸਮਾਂ ਮਾਰੇਗਾ ਚੁਣ ਕਰਤਾਰ ਸਿੰਘਾ ਬਚਾ ਕਾਲ ਤੋਂ ਇਕ ਕਰਤਾਰ ਰਹਿਗਾ

ਕਿਲੇ ਦੀ ਹਾਲਤ

ਮਾਹ ਕਈਹੋਗਏਘੇਰਾਪਿਆਹੋਇਆ ਰਸਤਾਕੋਈਭੀਆਉਣ ਤੇ ਜਾਨ ਦਾ ਨਾ
ਬਾਹਰੋਂਕਿਸੇਦੀਆਸਉਮੈਦ ਨ ਸੀ ਖਿਆਲ ਕਿਸੇ ਨੂੰ ਲੜ ਛੁਡਾਨ ਦਾ ਨਾ

ਮਿੱਤਰ ਯਾਰਕੋਈਬਾਹਰੋਂ ਬਹੁੜਿਆ ਨਫਿਕਰਕਿਸੇ ਨੂੰ ਰਸਦ ਪੁਚਾਨ ਦਾ ਨਾ
ਤੱਤ ਖਾਲਸਾ ਭੀ ਬੈਠਾ ਰਿਹਾ ਲਾਂਭੇਹੀਲਾਕੀਤਾ ਕੋਈ ਵੈਰੀ ਨਸਾਨ ਦਾ ਨਾ
ਰਾਜੇ ਕਿਸੇ ਨ ਕਰੀ ਇਮਦਾਦ ਕੋਈ ਕੀਤਾ ਹੀਲਾ ਛੁਡਾ ਲੈ ਜਾਨ ਦਾ ਨਾ
ਬਣਿਆਂ ਹਿੰਦੂ ਭੀ ਕੋਈ ਹਮਦਰਦੀ ਨਾ ਕੀਤਾ ਹੌਸਲਾ ਦੁਖਵੰਡਾਨ ਦਾ ਨਾ
ਨਿੱਤਬਣ ਗਊਆਂਜਿਹੜੇ ਦਸਦੇ ਸਨ ਕੀਤਾ ਢੱਬ ਕੋਈਦੁਧ ਪਿਲਾਨ ਦਾ ਨਾ
ਜਿਨ੍ਹਾਂ ਹਿੰਦੂਆਂ ਦੀ ਇਮਦਾਦ ਬਦਲੇ ਫਿਕਰ ਰਖਯਾ ਬੰਦੇ ਨੇ ਜਾਨ ਦਾ ਨਾ
ਓਹਨਾਂ ਪੁਛਯਾ ਮੂਲ ਨ ਹੈ ਕਿਥੇ ਉਦਮ ਠਾਨਿਆਂ ਕੋਈ ਬਚਾਨ ਦਾ ਨਾ
ਜਿੰਦਾਂ ਥੋੜੀਆਂ ਘੇਰੇ ਵਿਚ ਪਈਆਂ ਰਾਹ ਆਸਰਾ ਕੋਈ ਤਰਾਨ ਦਾ ਨਾ
ਪਿੰਜਰ ਸੁਕ ਕੇ ਹੋ ਸਰੀਰ ਗਏ ਰਿਹਾ ਇਕ ਦਾਨਾ ਅੰਦਰ ਖਾਣ ਦਾ ਨਾ
ਕੁਝ ਲੜ ਮਰੇ ਕੁਝ ਮਰੇ ਭੁਖੇ ਬਾਕੀ ਬਣੇ ਮੁਰਦੇ ਕੋਈ ਸਿਆਨ ਦਾ ਨਾ
ਜਾਂਦੀਪੇਸ਼ਨਾ ਕੋਈ ਵਿਚਾਰਿਆਂ ਦੀਭਾਣਾ ਮੇਟਿਆਗਿਆ ਭਗਵਾਨ ਦਾ ਨਾ
ਹੋਇ ਬਹੁਤ ਹੀ ਤੰਗ ਕਰਤਾਰ ਸਿੰਘਾ ਮੈਨੂੰ ਹੌਂਸਲਾ ਪੈਂਦਾ ਲਖਾਨ ਦਾ ਨਾ

੮ ਪੋਹ ੧੭੭੨ ਨੂੰ ਬੰਦੇ ਬਹਾਦਰ ਨੇ ਕਿਲੇ ਦਾ ਦਰਵਾਜ਼ਾ ਖੁਲਾ ਦੇਣਾ

ਸਭਨਾਂ ਪਾਸਿਆਂ ਤੋਂ ਨ ਉਮੈਦ ਹੋਇਆ ਬੰਦੇ ਅੰਤ ਨੂੰ ਹੌਂਸਲਾ ਢਾਹਿ ਦਿੱਤਾ
ਬੀਰ ਸ਼ਕਤੀਆਂ ਸਣੇ ਉਡਾਰ ਹੋ ਗਏ ਭੂਤ ਵਿਦਯਾ ਨੇ ਪਿਛਾ ਆਇ ਦਿੱਤਾ
ਸਾਰਾ ਬਲ ਪ੍ਰਤਾਪ ਕਾਫੂਰ ਹੋਇਆ ਮਾਰ ਭੁਖ ਨੇ ਜਿਸਮ ਸੁਕਾਇ ਦਿੱਤਾ
ਬੰਦਾ ਚਾੜ੍ਹ ਅਕਾਸ ਤਕਦੀਰ ਦੇਖੋ ਅੰਤ ਵਹਿਣੀ ਦੇ ਵਿਚ ਸੁਟਾਇ ਦਿੱਤਾ
ਕੱਲ੍ਹ ਜਿਸ ਪਾਸੋਂ ਦੇਸ ਕੰਬਦਾ ਸੀ ਅੱਜ ਬੇ ਤਰਾਨਾ ਬਨਾਇ ਦਿੱਤਾ
ਏਸ ਪਾਪੀ ਹੰਕਾਰ ਨੇ ਸੂਰਮਾ ਓਹ ਤਖਤੋਂ ਸੁਟ ਤਖਤੇ ਤੇ ਲਿਟਾਇ ਦਿੱਤਾ
ਦੁਨੀਆਂ ਦਾਰੀ ਦੇ ਲੋਭ ਨੇ ਬਲੀ ਯੋਧਾ ਘੇਰ ਪਿੰਜਰੇ ਦੁਖ ਫਸਾਇ ਦਿੱਤਾ
ਗਏ ਲਾਉ ਲਸ਼ਕਰ ਸਾਜ਼ ਬਾਜ਼ ਗਏ ਭਾਵੀ ਕਰ ਕੰਗਾਲ ਬੈਠਾਇ ਦਿੱਤਾ
ਜਿਦੀ ਤੇਗ ਤੋਂ ਕੰਬਦੀ ਬਾਦਸ਼ਾਹੀ ਤਕਦੀਰ ਨੇ ਖਾਕ ਰੁਲਾਇ ਦਿੱਤਾ
ਬੰਦੇ ਵੇਖਿਆ ਹੁਣ ਬਚਾ ਨਾਹੀਂ ਅੰਤ ਕਿਲ੍ਹੇ ਦਾ ਬੂਹਾ ਖੁਲ੍ਹਾਇ ਦਿੱਤਾ
ਰੌਲਾ ਲਸ਼ਕਰੀ ਪਿਆ ਕਰਤਾਰ ਸਿੰਘਾ ਝੰਡਾ ਫ਼ਤੇ ਦਾ ਵੈਰੀ ਝੁਲਾਇ ਦਿੱਤਾ

ਬੰਦੇ ਬਹਾਦਰ ਨੇ ਦੋ ਸੌ ਸਾਥੀਆਂ ਸਣੇ ਕੈਦ ਹੋਣਾ

ਭਾਵੇਂ ਸੂਰਮਾਂ ਮਾਰਿਆ ਭੁਖ ਦਾ ਸੀ ਵੈਰੀ ਫੇਰ ਭੀ ਡਰ ਰਖਾਵੰਦੇ ਜੀ
ਬੁਢੇ ਸ਼ੇਰ ਤੇ ਭੁਖ ਦੇ ਮਰੇ ਹੋਇ ਤੋਂ ਵੈਰੀ ਹਰਨ ਹੋ ਚਿੱਤ ਕੰਬਾਵੰਦੇ ਜੀ
ਬਾਜ ਭਾਵੇਂ ਹੀ ਪਿਆ ਬਿਮਾਰ ਹੋਵੇ ਕਾਂ ਫੇਰ ਭੀ ਨੇੜੇ ਨਾ ਜਾਵੰਦੇ ਜੀ
ਓਸੇ ਤਰ੍ਹਾਂ ਬੰਦਈਆਂ ਨੂੰ ਵੇਖ ਕਰਕੇ ਮੁਸਲਮਾਨ ਅਗਾਂਹ ਨ ਆਵੰਦੇ ਜੀ
ਏਧਰ ਇਹਨਾਂ ਦੇ ਪਿੰਜਰੇ ਪਏ ਖੜਕਣ ਪੈਰ ਡੋਲਦੇ, ਨਹੀਂ ਠਹਿਰਾਵੰਦੇ ਜੀ
ਜਦੋਂ ਵੇਖਿਆ ਵੈਰੀ ਇਹ ਹੋਏ ਮੁਰਦੇ ਅੱਲਾ ਅਕਬਰ ਨਾਹਰੇ ਸੁਨਾਵੰਦੇ ਜੀ
ਐਲੀ ਐਲੀ ਕਰਕੇ ਘੇਰਾ ਪਾ ਲਿਓ ਨੇ ਮੂੰਹੋਂ ਸ਼ੇਖੀਆਂ ਕਈ ਜਤਾਵੰਦੇ ਜੀ
ਕਾਬੂ ਬੰਦੇ ਬਹਾਦਰ ਨੂੰ ਕਰ ਲਿਆ ਖੋਹ ਸਾਰੇ ਹਥਿਆਰ ਰਖਾਵੰਦੇ ਜੀ
ਮੁਸ਼ਕਾਂ ਬੰਨ੍ਹਕੇ ਕੈਦੀਆਂ ਵਾਂਗ ਕੀਤਾ ਬਾਕੀ ਸਾਥੀਆਂ ਤਈਂ ਬੰਨ੍ਹਾਵੰਦੇ ਜੀ
ਬੰਦਾ ਕੈਦ ਹੋ ਗਿਆ ਕਰਤਾਰ ਸਿੰਘਾ ਸ਼ੁਕਰ, ਖ਼ਾਨ ਅਮੀਰ ਮਨਾਵੰਦੇ ਜੀ

ਵੈਰੀਆਂ ਨੇ ਕਿਲ੍ਹਾ ਬਰਬਾਦ ਕਰਨਾ

ਮੀਲ ਤਿੰਨ ਕੁ ਸੀ ਗੁਰਦਾਸ ਪੁਰੋਂ ਜਿਥੇ ਬੰਦੇ ਨੇ ਜੰਗ ਮਚਾਇਆ ਜੀ
ਕੱਚਾ ਕਿਲ੍ਹਾ ਹੈਸੀ ਹੈਸੀ ਕੋਟ ਕੱਚਾ ਹੱਥੀਂ ਬੰਦੇ ਨੇ ਆਪ ਬਨਾਇਆ ਜੀ
ਓਸੇ ਕਿਲ੍ਹੇ ਤੇ ਸੂਬਿਆਂ ਮਾਹ ਕਈ ਸ਼ਾਹੀ ਜ਼ੋਰ ਪੱਬਾਂ ਤੋੜੀ ਲਾਇਆ ਜੀ
ਕਿਲ੍ਹਾ ਫਤ੍ਹੇ ਨ ਹੋਯਾ ਸੀ ਪਾਜ਼ੀਆਂ ਤੋਂ ਘੇਰਾ ਵੈਰੀਆਂ ਅੱਕ ਕੇ ਪਾਇਆ ਜੀ
ਓਹ ਕਿਲ੍ਹਾ ਵੇਖੋ ਅੱਜ ਬਿਨਾਂ ਜੰਗੋਂ ਹੱਥ ਅਬਦੁੱਲ ਸਮੁੰਦ ਦੇ ਆਇਆ ਜੀ
ਦਿੱਤਾ ਫ਼ੌਜ ਨੂੰ ਹੁਕਮ ਪੈ ਲੁਟ ਲਵੋ ਜੀਆ ਜੰਤ ਸਭ ਕਤਲ ਕਰਾਇਆ ਜੀ
ਲੁੱਟ ਪੁੱਟ ਸਭ ਥਾਂ ਬਰਬਾਦ ਕੀਤੇ ਜੋ ਸਾਮਾਨ ਸੀ ਬਾਹਰ ਕਢਾਇਆ ਜੀ
ਥੇਹ ਕਰ ਦਿੱਤਾ ਓਸੇ ਦਿਨ ਓਹਨਾ ਫੌਡ ਡਾਹ ਕੇ ਸੂਬੇ ਟੁਹਾਇਆ ਜੀ
ਅੱਜ ਥਿਹ ਉਹ ਪਾਸ ਗੁਰਦਾਸ ਨੰਗਲ ਕਹਿੰਦਾ ਡੇਰਾ ਬੰਦੇ ਏਥੇ ਲਾਇਆ ਜੀ
ਉਹ ਬੰਦਈਆਂ ਦਾ ਥਿਹ ਕਰਤਾਰ ਸਿੰਘਾ ਹੁਣ ਤੋੜੀ ਹੈ ਵੇਖ ਸੁਣਾਇਆ ਜੀ

ਵਾਹ ਤੇਰੀਆਂ ਕੁਦਰਤਾਂ

ਵਾਹ ਵਾਹ ਕੁਦਰਤਾਂ ਤੇਰੀਆਂ ਸਾਂਈਂ ਮੇਰੇ ਤੂੰ ਅਚਰਜ਼ ਖੇਲ ਦਿਖਾਵੰਦਾ ਹੈਂ

ਭਰੇ ਸੱਖਣੇ ਕਰ ਕੇ ਰੱਖ ਦੇਵੇਂ ਅਤੇ ਸੱਖਣੇ ਤੁਰਤ ਭਰਾਵੰਦਾ ਹੈਂ
ਬਾਦਸ਼ਾਹਾਂ ਨੂੰ ਕਰ ਕੰਗਾਲ ਦੇਵੇਂ ਘਾਹ ਉਨ੍ਹਾਂ ਦੇ ਪਾਸੋਂ ਖੁਤਾਵੰਦਾ ਹੈਂ
ਅਤੇ ਘਾਹੀਆਂ ਨੂੰ ਦੇਵੇਂ ਬਾਦਸ਼ਾਹੀਆਂ ਚੁੱਕ ਤਖ਼ਤ ਦੇ ਉਤੇ ਬੈਠਾਵੰਦਾ ਹੈਂ
ਨੀਚਾਂ ਚਾਕਰਾਂ ਨੂੰ ਦੇਵੇਂ ਮਾਲਕੀ ਤੂੰ ਅਤੇ ਮਾਲਕਾਂ ਚਾਕਰੀਂ ਲਾਵੰਦਾ ਹੈਂ
ਹਾਥੀ ਚੜ੍ਹਿਆਂ ਦੇ ਹੱਥੀ ਦੇ ਝਾੜੂ ਝਾੜੂ ਦੇਂਦਿਆਂ ਹਾਥੀ ਚੜ੍ਹਾਵੰਦਾ ਹੈਂ
ਥਾਪ ਕੀੜੇ ਨੂੰ ਦੇਵੇਂ ਤੂੰ ਬਾਦਸ਼ਾਹੀ ਬਾਦਸ਼ਾਹਾਂ ਨੂੰ ਗਰਦ ਮਿਲਾਵੰਦਾ ਹੈਂ
ਨੀਵੇਂ ਡਿਗਿਆਂ ਚਾਹੜ ਅਕਾਸ਼ ਦੇਵੇਂ ਉਚੇ ਚੜ੍ਹਿਆਂ ਨੀਵੇਂ ਗਿਰਾਵੰਦਾ ਹੈਂ
ਦੁਖੀ ਰੋਂਦਿਆਂ ਤਈਂ ਹਸਾ ਦੇਵੇਂ ਅਤੇ ਹਸਦਿਆਂ ਤਈਂ ਰੁਆਵੰਦਾ ਹੈਂ
ਵਿਚ ਕਰ ਅਸਗਾਹਾਂ ਥਲ ਦੇਵੇਂ ਥਾਂ ਥਲਾਂ ਦੇ ਸੌਹ ਵਗਾਵੰਦਾ ਹੈਂ
ਅਜ ਦੇਣ ਜੋ ਤਲਬਾਂ ਨੌਕਰਾਂ ਨੂੰ ਕਰ ਮੰਗਤੇ ਭੀਖ ਮੰਗਾਵੰਦਾ ਹੈਂ
ਕਲ ਮੰਗਦੇ ਜੋ ਨਜ਼ਰ ਆਵੰਦੇ ਸਨ ਓਹਨਾਂ ਤਈਂ ਭੰਡਾਰ ਦਿਵਾਵੰਦਾ ਹੈਂ
ਜਿਨ੍ਹੀਂ ਘਰੀਂ ਅਜ ਵਜਦੇ ਸ਼ਾਦਯਾਨੇ ਕਲ ਪਿੱਟਣੇ ਓਸ ਥਾ ਪਾਵੰਦਾ ਹੈਂ
ਜਿੱਥੇ ਬਾਗ ਸਨ, ਦਿਸੇ ਉਜਾੜ ਓਥੇ ਬਾਗ ਵਿਚ ਉਜਾੜਾਂ ਲੁਆਵੰਦਾ ਹੈਂ
ਨਿੱਤ ਲੇਟਦੇ ਮਖਮਲਾਂ ਅਤਲਾਂ ਤੇ ਉੱਤੇ ਰੂੜੀਆਂ ਓਹ ਰੁਲਾਵੰਦਾ ਹੈਂ
ਜਿਹੜੇ ਤਖਤ ਤੇ ਹੁਕਮ ਕਮਾਂਦੇ ਦਿੱਸਨ ਬੰਦੀਖਾਨਿਆਂ ਵਿਚ ਸੁਟਾਵੰਦਾ ਹੈਂ
ਹਰਨ ਚੁਗਦੇ ਫਿਰਦੇ ਬਾਰ ਅੰਦਰ ਵਿਚ ਫਾਹੀ ਦੇ ਲਿਆ ਫਸਾਵੰਦਾ ਹੈਂ
ਤੇਰੇ ਅਚਰਜ ਖੇਲ ਕਰਤਾਰ ਸਿੰਘਾ ਕਿਤੇ ਢਾਹਵੰਦਾ ਕਿਤੇ ਉਸਰਾਵੰਦਾ ਹੈਂ

ਪੰਥ ਤੋਂ ਵਖ ਹੋਣ ਦਾ ਫਲ ਵਾਕ ਕਵੀ

ਅਜ ਉਹ ਬੰਦਾ ਵੇਖੋ ਹਾਲ ਕਿਹੜੇ ਧਮੂੰਾਂ ਦੇਸਤੇ ਸੀ ਜਿਦਾ ਛਾਇਆ ਹੋਇਆ
ਡਰ ਵਧ ਸਿਕੰਦਰੋਂ ਵੈਰੀਆਂ ਤੇ ਬਲੀ ਸੂਰਮੇ ਨੇ ਹੈਸੀ ਪਾਇਆ ਹੋਇਆ
ਕਈ ਵਾਰ ਸ਼ਾਹੀ ਫੌਜਾਂ ਚੜ੍ਹ ਆਈਆਂ ਮਾਰਮਾਰ ਸੀ ਮੂੰਹ ਭਵਾਇਆ ਹੋਇਆ
ਤੁਰਕਾਂ ਵਡੇ ਵਡੇ ਨੁਕਸਾਨ ਪਾਏ ਹੈਸੀ ਜ਼ੋਰ ਪੱਬਾਂ ਤੋੜੀ ਲਾਇਆ ਹੋਇਆ
ਜਿਦਾ ਨਾਮ ਸੁਣਕੇ ਵੈਰੀ ਕੰਬਦੇ ਸਨ ਮਾਰੇ ਡਰਸੀ ਲਹੂ ਸੁਕਾਇਆ ਹੋਇਆ
ਜਿਥੇ ਲਸ਼ਕਰਾਂ ਦੀ ਸੁਣਧਾਂਕ ਤਾਈਂ ਬਾਦਸ਼ਾਹ ਆਰਾਮ ਭੁਲਾਇਆ ਹੋਇਆ

ਜਿਧੇ ਤੀਰਾਂ ਤੋਂ ਹੋ ਗਏ ਸਾਲ ਕਈ ਹੈਸੀ ਜ਼ਾਲਮਾਂ ਮੂੰਹ ਛੁਪਾਇਆ ਹੋਇਆ
ਜਿਧੀਤੇਜ ਤਲਵਾਰਦੀ ਧਾਰਨੇਜੀ ਜ਼ੋਰ ਜ਼ੁਲਮਸੀਦੇਸੋਂ ਧਕਾਇਆ ਹੋਇਆ
ਜਿਧੇ ਤੇਜਨੇ ਧਰਮ ਪ੍ਰਕਾਸ਼ ਕਰਕੇ ਸੂਰਜਪਾਪਦਾ ਹੈਸੀ ਡੁਬਾਇਆ ਹੋਇਆ
ਜਿਧੇ ਤੇਜਨੇ ਮੁਗਲ ਪਠਾਣਾਂਤਾਈਂ ਕਈ ਵਾਰ ਮੈਦਾਨੋਂ ਨਸਾਇਆ ਹੋਇਆ
ਜਿਧੇਧਮੁੰਕਾਬਲਦਿਲੀਵਾਲਿਆਂਨੂੰਘਰੋਂਨਿਕਲਣਾਬੰਦ ਕਰਾਇਆ ਹੋਇਆ
ਜਿਧੇ ਤਿੱਖੇਅਣਿਆਲਿਆਂਤੀਰਾਂਨੇ ਜੀਧਮੁੰਆਰਜਨੋਂ ਵਧਬਹਾਇਆ ਹੋਇਆ
ਜਿਧੇ ਤੇਜ ਪ੍ਰਤਾਪ ਨੇ ਖਾਲਸੇਦਾ ਝੰਡਾ ਵਿਚ ਅਸਮਾਨ ਝੁਲਾਇਆ ਹੋਇਆ
ਜਿਧੀਧਾਂਕਤੋਂ ਡਰਦਿਆਂਜ਼ਾਲਮਾਂ ਨੇ ਹੈਸੀਆਪਨਾਆਪ ਝੁਕਾਇਆ ਹੋਇਆ
ਜਿਧੀਭਬਕ ਸੁਣਕੇਵੈਰੀ ਕੰਬ ਜਾਂਦੇ ਛੱਡ ਨੱਠਦੇ, ਪੱਕਾ ਪਕਾਇਆ ਹੋਇਆ
ਡਰ ਡਰ ਉਠਨ ਵੈਰੀ ਰਾਤ ਨੂੰ ਭੀ ਏਡਾ ਧਮੁੰਾਂ ਸੂਰਮੇ ਧਮੁੰਾਇਆ ਹੋਇਆ
ਅੱਜ ਉਹ ਬੰਦਾ ਪਾਕੇ ਬੇੜੀਆਂਜੀ ਵੇਖੋ ਕੈਦੀਆਂ ਵਾਂਗ ਬੈਠਾਇਆ ਹੋਇਆ
ਕਰਮ ਗਤੀਅਗਾਧ ਕਰਤਾਰ ਸਿੰਘਾ ਅੰਤਪਾਯਾਜੇ ਲੇਖਲਿਖਾਇਆ ਹੋਇਆ

ਕਾਵ ਕਵੀ

ਭਾਣਾ ਮੇਟਿਆ ਕਿਸੇ ਤੋਂ ਜਾਵੰਦਾ ਨਹੀਂ ਪਰ ਹੀਲਾ ਕਰਾਵਨਾ ਚਾਹੀਦਾ ਸੀ
ਘਿਰ ਬੈਠ ਰਹਿਣਾ ਨਾ ਸੀ ਸੋਚ ਚੰਗੀਕੋਈ ਵਸੀਲਾ ਬਨਾਵਨਾ ਚਾਹੀਦਾ ਸੀ
ਯਾਂ ਤਾਂ ਨਿਕਲ ਜਾਂਦੇ ਫੰਧ ਲਾ ਕੋਈ ਯਾਂ ਜੰਗ ਮਚਾਵਨਾ ਚਾਹੀਦਾ ਸੀ
ਅੰਦਰ ਪੈ ਕਰਕੇ ਭੁਖੇ ਮਰਨ ਨਾਲੋਂ ਕਰ ਹੱਥ ਦਿਖਾਵਨਾ ਚਾਹੀਦਾ ਸੀ
ਕੈਦ ਵੈਰੀ ਦੀ, ਮੌਤ ਤੋਂ ਬਹੁਤ ਬੁਰੀ ਕੈਦ ਨਾਲੋਂ ਮਰ ਜਾਵਨਾ ਚਾਹੀਦਾ ਸੀ
ਰਣ ਵਿਚ ਸ਼ਹੀਦੀਆਂ ਲੈ ਮਰਦੇ ਕੱਢ ਜੌਹਰ ਦਿਖਾਵਨਾ ਚਾਹੀਦਾ ਸੀ
ਝਗੜਾ ਮੁਕ ਜਾਂਦਾ ਭੁਖ ਦੁਖਵਾਲਾ ਖੰਡਾ ਤੇਜ ਖੜਕਾਵਨਾ ਚਾਹੀਦਾ ਸੀ
ਕੈਦ ਹੋਣ ਨਾਲੋਂ ਕਰਤਾਰ ਸਿੰਘਾ ਜੰਗ ਬਾਹਰ ਆ ਪਾਵਨਾ ਚਾਹੀਦਾ ਸੀ

ਬੰਦੇ ਬਹਾਦਰ ਨੂੰ ਸੂਬੇ ਨੇ ਕੈਦ ਕਰਕੇ ਜ਼ਿਕਰੀਆ ਖ਼ਾਂ ਦੇ ਨਾਲ ਦਿੱਲੀ ਨੂੰ ਰਵਾਨਾ ਕਰਨਾ

ਸ਼ੇਰ ਘੇਰ ਤਕਦੀਰ ਫੜਾ ਦਿਤਾ ਸੂਬੇ ਬੰਨ੍ਹਿਆ ਬੇੜੀਆਂ ਪਾ ਕਰਕੇ
ਓਹਦੇ ਨਾਲ ਦੇ ਕੈਦੀਆਂ ਸਾਰਿਆਂ ਨੂੰ ਲੈ ਹੱਥ ਹਥੋੜੀਆਂ ਲਾ ਕਰਕੇ

ਕਿਲ੍ਹਾ ਢਾਹ ਕੇ ਕਰ ਬਰਬਾਦ ਦਿਤਾ ਵੱਡਾ ਆਪਣਾ ਜ਼ੋਰ ਜਤਾ ਕਰ ਕੇ
ਫਤੇ ਪਾ ਕੇ ਖੁਸ਼ੀ ਮਨਾਈ ਭਾਰੀ ਖੂਬ ਨਾਨ ਕਬਾਬ ਉਡਾ ਕਰ ਕੇ
ਦੋ ਸੌ ਕੈਦੀਆਂ ਦੇ ਸਣੇ ਬੰਦੇ ਤਾਈਂ ਬੰਨ੍ਹ ਊਠਾਂ ਉਤੇ ਲਦਵਾ ਕਰ ਕੇ
ਪਹਿਲਾਂ ਵੱਲ [1]ਲਾਹੌਰ ਦੇ ਟੁਰੇ ਸਾਰੇ ਵੱਡਾ ਅੱਲਾ ਦਾ ਸ਼ੁਕਰ ਮਨਾ ਕਰ ਕੇ
ਉਥੋਂ ਟੁਰ ਕੇ ਫੇਰ ਸਰਹਿੰਦ ਪਹੁੰਚੇ ਕੈਦੀ ਸ਼ਹਿਰ ਦੇ ਵਿੱਚ ਫਿਰਵਾ ਕਰ ਕੇ
ਮੁਸਲਮਾਨਾਂ ਤੋਂ ਬੜੀ ਕਰਵਾਈ ਹੱਤਕ ਗੰਦ ਮੰਦ ਉਤੇ ਸਿਟਵਾ ਕਰ ਕੇ
ਲੋਕ ਆਵੰਦੇ ਬੰਦੇ ਨੂੰ ਵੇਖਣੇ ਜੀ ਕਈ ਰੋਵੰਦੇ ਨੀਰ ਵਹਾ ਕਰ ਕੇ
ਕਈ ਕੱਢ ਗਾਲ੍ਹਾਂ ਠੰਢਾ ਦਿਲ ਕਰਦੇ ਮੂੰਹ ਆਵੰਦਾ ਬੁਰਾ ਸੁਨਾ ਕਰ ਕੇ
ਸਾਰੇ ਦੇਸ ਅੰਦਰ ਪੈ ਗਿਆ ਰੌਲਾ ਬੰਦਾ ਫੜਿਆ ਜੰਗ ਮਚਾ ਕਰ ਕੇ
ਓਹਨੂੰ ਲੈ ਚੱਲੇ ਦਿੱਲੀ ਕਰ ਕੈਦੀ ਮਾਰ ਦੇਣਗੇ ਦੁੱਖ ਪੁਚਾ ਕਰ ਕੇ
ਕਈ ਸੁਖੀ ਤੇ ਕਈ ਹੋਇ ਬਹੁਤ ਦੁਖੀ ਆਪੋ ਆਪਣੇ ਖਿਆਲ ਰਖਾ ਕਰ ਕੇ
ਏਸੇ ਤਰ੍ਹਾਂ ਬੰਦਾ ਜਿਹੜੇ ਰਾਹ ਲੰਘੇ ਖਲਕਤ ਦੇਖਣੇਨੂੰ ਆਉਂਦੀ ਧਾ ਕਰ ਕੇ
ਵੇਖੋ ਉਹ ਬਲੀ ਬੱਝਾ ਜਾਇ ਰਿਹਾ ਜ਼ਾਲਮ ਮਾਰੇ ਸਨ ਜਿਸ ਰੁਲਾ ਕਰ ਕੇ
ਕੀਤੀ ਗਊ ਗਰੀਬ ਦੀ ਰੱਖਯਾ ਸੀ ਜ਼ੋਰ ਜ਼ੁਲਮ ਦਾ ਸਾਰਾ ਤੁੜਾ ਕਰ ਕੇ
ਧਮੂੰ ਏਸ ਦੇ ਜ਼ੁਲਮ ਸੀ ਨਾਸ ਕੀਤਾ ਹਿੰਦ ਬੈਠੀ ਸੀ ਦੁਖ ਭੁਲਾ ਕਰ ਕੇ
ਆਇਆ ਸਮਾਂ ਆਰਾਮ ਦਾ ਦੇਸਤੇ ਸੀ ਕੀਤਾਰਾਮ ਕੀਹਕਲਾ ਭਵਾ ਕਰ ਕੇ
ਏਸੇ ਤਰ੍ਹਾਂ ਗੱਲਾਂ ਸਾਰੇ ਦੇਸ ਅੰਦਰ ਲੋਕ ਕਰਦੇ ਖਿਆਲ ਦੁੜਾ ਕਰ ਕੇ
ਪਹੁੰਚੇ ਦਿਲੀ ਦੇ [2]ਨੇੜੇ ਕਰਤਾਰ ਸਿੰਘਾ ਸੂਬਾ ਗਿਆ ਅੱਗੇ ਡੇਰਾ ਲਾ ਕਰ ਕੇ

ਬਾਦਸ਼ਾਹੀ ਹੁਕਮ

ਸੂਬੇ ਖ਼ਬਰ ਦਿੱਤੀ ਬੰਦਾ ਫੜ ਆਂਦਾ ਹੋਰ ਸਾਰੇ ਹੀ ਹਾਲ ਸੁਨਾਇ ਗਏ

---

੧ ਬੰਦੇ ਬਹਾਦਰ ਦੇ ਸਾਥੀਆਂ ਨੂੰ ਊਠਾਂ ਉਤੇ ਤੇ ਬੰਦੇ ਨੂੰ ਹਾਥੀ ਤੇ ਜਕੜ ਕੇ ਬੈਠਾਯਾ ਹੋਇਆ ਸੀ। ਅਗੇ ਖੁਸ਼ੀ ਦੇ ਵਾਜੇ ਵਜਾਂਦੇ ਸਨ ਤੇ ਤਿੰਨ ਕੁ ਹਜ਼ਾਰ ਸਿੰਘਾਂ ਦੇ ਸਿਰ ਨੇਜਿਆਂ ਬਰਛਿਆਂ ਤੇ ਟੰਗੇ ਹੋਏ ਸਨ, ਏਸੇ ਤਰਾਂ ਲਾਹੌਰ ਪਹੁੰਚੇ, ਥਕੇਵਾਂ ਲਾਹੁਣ ਲਈ ਕੁਝ ਦਿਨ ਕੈਦੀ ਕਿਲੇ ਵਿਚ ਰਖੇ ਗਏ।

੨ ਦਿੱਲੀ ਤਕ ਪਹੁੰਚਦਿਆਂ ਜ਼ਿਕਰੀਆ ਖਾਂ ਨੇ ਹਜ਼ਾਰ ਕੁ ਹੋਰ ਸਿੰਘਾਂ ਨੂੰ ਫੜਕੇ ਸਾਮਲ ਕੈਦੀ ਕਰ ਲਿਆ ਸੀ

ਬਾਂਦਸ਼ਾਹ ਨੂੰ ਡਰ ਸੀ ਸ਼ਕਤੀਆਂ ਦਾ ਜਾਦੂ ਟੂਣੇ ਅਨੇਕ ਕਰਵਾਇ ਗਏ
ਬੰਦਾ ਬੀਰਾ ਤੋਂ ਨ ਮਰਵਾ ਦੇਵੇ ਏਸ ਤਰਾਂ ਦੇ ਖਿਆਲ ਦੁੜ੍ਹਾਇ ਗਏ
ਓਹਨੂੰ ਕਰ ਗੰਦਾ ਸ਼ਹਿਰ ਲਿਆਵਣਾ ਜੀ ਏਸ ਹੁਕਮ ਤੇ ਅਮਲ ਕਮਾਇ ਗਏ
ਹੱਡ ਕਰ ਕੱਠੇ ਬਾਹਰੋਂ ਪਸੂਆਂ ਦੇ ਇਰਦ ਗਿਰਦ ਬੰਦੇ ਸੁਟਵਾਇ ਗਏ
ਬੀਰ ਆ ਸਕਣ ਗੰਦੇ ਥਾਉਂ ਨਹੀਂ ਏਸ ਤਰ੍ਹਾਂ ਦੇ ਮਤੇ ਪਕਾਇ ਗਏ
ਏਸੇ ਤਰ੍ਹਾਂ ਦਿੱਲੀ ਵਿਚ ਲੈ ਆਏ ਉਤੇ ਊਠਾਂ ਦੇ ਸਾਰੇ ਚੜ੍ਹਵਾਇ ਗਏ
ਕਾਲੇ ਮੂੰਹ ਕਰਕੇ ਓਹਨਾਂ ਸਾਰਿਆਂ ਦੇ ਕੱਚੇ ਚਮੜੇ ਗਲੀਂ ਪਵਾਇ ਗਏ
ਸ਼ਹਿਰ ਵਾਸੀਆਂ ਤਈਂ ਦਿਖਾਵਣੇ ਨੂੰ ਸਾਰੇ ਸ਼ਹਿਰ ਦੇ ਵਿਚ ਫਿਰਾਇ ਗਏ
ਦੁਖ ਦੇਇ ਕੇ ਬਹੁਤ ਖੁਆਰ ਕਰਕੇ ਲਿਆ [੧]ਚਾਂਦਨੀ ਚੌਂਕ ਬੈਠਾਇ ਗਏ
ਬੰਦਾ ਪਿੰਜਰੇ ਦੇ ਵਿਚ ਪਾ ਦਿਤਾ ਸਾਥੀ ਬੇੜੀਆਂ ਮਾਰ ਸੁਟਾਇ ਗਏ
ਲਿਖੇ ਲੇਖ ਜੋ ਮੱਥੇ ਕਰਤਾਰ ਸਿੰਘਾ ਓਹ ਕਿਸੇ ਤੋਂ ਨਹੀਂ ਮਿਟਾਇ ਗਏ

### ਬਾਦਸ਼ਾਹ ਨੇ ਜਸ਼ਨ ਮਨਾਨਾ

ਡਰਦਾ ਜਿਸ ਤੋਂ ਬਾਦਸ਼ਾਹ ਰਾਤ ਦਿਨੇ ਹੋ ਬੇਫਿਕਰ ਨਹੀਂ ਸੀ ਅੱਖਲਾਵੰਦਾ ਜੀ
ਧਮੈ ਜਿਸ ਦੇ ਤੋਂ ਸਾਰੀ ਮੁਸਲਮਾਨੀ ਹੈਸੀ ਕੰਬਦੀ ਡਰ ਸੀ ਖਾਵੰਦਾ ਜੀ
ਖਾਨ ਸੂਬੇ ਅਮੀਰ ਹੋ ਤੰਗ ਰਹਿ ਸਨ ਡਾਟ ਫਾਟ ਨਾ ਕੋਈ ਦਿਖਾਵੰਦਾ ਜੀ
ਮੁਲਾਂ ਕਾਜ਼ੀਆਂ ਨੂੰ ਰਹੀ ਹੋਸ਼ ਨਾ ਸੀ ਉਚੀ ਕੋਈ ਨਾਂ ਬਾਗ ਸੁਨਾਵੰਦਾ ਜੀ
ਜਿਦਾ ਨਾਮ ਸੁਣਕੇ ਖੱਬੀ ਖਾਨਾਂ ਦਾ ਭੀ ਕੰਬ ਖੂਨ ਸਾਰਾ ਸੁਕ ਜਾਵੰਦਾ ਜੀ
ਜਿਧੇ ਨਾਮ ਤੋਂ ਪੈਂਦੀਆਂ ਭਾਜੜਾ ਸਨ ਸਾਰਾ ਦੇਸ ਹੀ ਥਰ ਥਰਾਵੰਦਾ ਜੀ
ਅੱਜ ਉਹ ਬਲੀ ਯੋਧਾ ਆਇਆ ਕਾਬੂ ਬਾਦਸ਼ਾਹ ਬਹੁ ਖੁਸ਼ੀ ਮਨਾਵੰਦਾ ਜੀ
ਕੀਤੀ ਰੋਸ਼ਨੀ ਸ਼ਹਿਰ ਤੇ ਕਿਲੇ ਉਤੇ ਵਾਜੇ ਖੁਸ਼ੀ ਦੇ ਸ਼ਾਨ ਵਜਾਵੰਦਾ ਸੀ

---

੧ ਬਾਦਸ਼ਾਹ ਦੇ ਹੁਕਮ ਨਾਲ ਬੰਦਾ ਬਹਾਦਰ ਤੇ ਓਸਦੀ ਔਰਤ ਸਣੇ ਛੋਟੇ ਜਹੇ ਬੱਚੇ ਦਾ ਤੇ ਬਾਜ ਸਿੰਘ ਜੈਸੇ ਕੁਝ ਮੁਹਤਬਿਰ ਕਿਲੇ ਵਿਚ ਕੈਦ ਕੀਤੇ ਗਏ ਤੇ ਬਾਕੀ ਦੇ ਕੋਤਵਾਲੀ ਅੰਦਰ ਬੰਦ ਰਖੇ ਗਏ।

ਪੜ੍ਹੇ ਵਿਚ ਮਸੀਤ ਦੇ [1]ਨਫ਼ਲ ਜਾਕੇ ਫੌਜਾਂ ਤਈਂ ਇਨਾਮ ਦਿਵਾਵੰਦਾ ਜੀ
ਹੁਣ ਵੇਖੋ ਅਗੇ ਕਰਤਾਰ ਸਿੰਘਾ ਬੰਦਾ ਕਿਸਤਰ੍ਹਾਂ ਦੁਖ ਉਠਾਵੰਦਾ ਜੀ

੯ ਚੇਤਰ ਤੋਂ ਬੰਦੇ ਬਹਾਦਰ ਦੇ ਸਾਥੀਆਂ ਦੀ ਕਤਲਾਮ ਸ਼ੁਰੂ ਹੋਣੀ

[2]ਦੋ ਸੌ ਦੇ [3]ਸਿੰਘ ਕਰੀਬ ਹੈਸਨ ਵਿਚ ਭਾਣੇ ਦੇ ਖੁਸ਼ੀ ਰਹਾਵੰਦੇ ਓਹ
ਭਾਵੇਂ ਭੁਖ ਦੇ ਦੁਖ ਨੇ ਮਾਰ ਲਏ ਸੀ ਪਰ ਧੀਰਜ ਵੱਡੀ ਰਖਾਵੰਦੇ ਓਹ
ਓਹਨਾਂ ਸਾਰਿਆਂ ਨੂੰ ਮੁਲਾਂ ਆਣ ਕਾਜ਼ੀ ਕਹਿ ਰਹੇ ਨ ਚਿਤ ਭਰਮਾਵੰਦੇ ਓਹ
ਦੀਨ ਕਰੋ ਕਬੂਲ ਤੇ ਬਚ ਰਹੋ ਸਿੰਘ ਇਕ ਨ ਚਿਤ ਤੇ ਲਾਵੰਦੇ ਓਹ
ਮਾਰ ਟੱਕਰਾਂ ਤੇ ਖਪ ਰਹੇ ਸਾਰੇ ਸਿਦਕੀ ਪੰਥ ਦੀ ਸ਼ਾਨ ਰਖਾਵੰਦੇ ਓਹ
ਕੀਤਾ ਇਕ ਨੇ ਦੀਨ ਕਬੂਲ ਨਾ ਸੀ ਭਾਰੇ ਦੁਖ ਤਸੀਹੇ ਉਠਾਵੰਦੇ ਓਹ
ਅੰਤ ਬਾਦਸ਼ਾਹ ਦਾ ਹੁਕਮ ਲੈ ਕਰਕੇ ਕੋਤਵਾਲ ਸਪੁਰਦ ਕਰਾਵੰਦੇ ਓਹ
ਵੀਹ ਵੀਹ ਲਗੇ ਰੋਜ ਕਤਲ ਕਰਨੇ ਦਿਲ ਫੇਰ ਭੀ ਨਾਹਿੰ ਡੁਲਾਵੰਦੇ ਓਹ
ਖੁਸ਼ੀ ਨਾਲ ਜਾਂਦੇ ਕਤਲ ਹੋਣ ਲਈ ਜਰਾ ਭਰ ਨਾ ਜੀ ਚੁਰਾਵੰਦੇ ਓਹ
ਇਕ ਦੂਜੇ ਨਾਲੋਂ ਦੂਜਾ ਹੋਇ ਅਗੇ ਵਡੀ ਭਾਰੀ ਦਲੇਰੀ ਦਿਖਾਵੰਦੇ ਓਹ
ਬਾਣੀ ਪੜ੍ਹਦੇ ਵਾਹਿਗੁਰੂ ਨਾਮ ਜਪਦੇ ਹੱਸ ਹਸ ਸ਼ਹੀਦੀਆਂ ਪਾਵੰਦੇ ਓਹ
ਕਿਸੇ ਇਕ ਨੇ ਦਿਲ ਡੁਲਾਇਆ ਨਾ ਸਗੋਂ ਬੜੀ ਹੀ ਖੁਸ਼ੀ ਜਤਾਵੰਦੇ ਓਹ
ਹੋ ਆਪਣੇ ਧਰਮ ਤੇ ਬਲੀ ਜਾਂਦੇ ਅੱਗ ਜ਼ੁਲਮ ਦੀ ਤਈਂ ਬੁਝਾਵੰਦੇ ਓਹ
ਏਸੇ ਤਰਾਂ ਹਰ ਰੋਜ ਕਰਤਾਰ ਸਿੰਘਾ ਵੀਹ ਵੀਹ ਵਿਚੋਂ ਕਤਲਾਵੰਦੇ ਓਹ

ਕਤਲ ਹੋਇਆਂ ਸਿੰਘਾਂ ਦੇ ਸਰੀਰ

ਜਿਨੇ ਕਤਲ ਕਰਦੇ ਉਹ ਬੇਦਰਦ ਪਾਪੀ ਦੋਹਾਂ ਵਿਚ ਬਜ਼ਾਰਾਂ ਸੁਟਾ ਦੇਂਦੇ
ਬਾਕੀ ਲੋਕਾਂ ਉਤੇ ਧਮੂਾ ਪਾਉਣ ਖਾਤਰ ਬੰਨ੍ਹ ਰੁਖਾਂ ਦੇ ਨਾਲ ਟੰਗਾ ਦੇਂਦੇ

---

੧ ਵਾਧੂ ਨਿਮਾਜ਼ ਨੂੰ ਨਫਲ ਆਖਦੇ ਨੇ।

੨ ਇਹ ਗਿਣਤੀ ਗੁਰਦਾਸ ਨੰਗਲ ਵਾਲਿਆ ਦੀ ਸੀ ਜੋ ਰਸਤੇ ਵਿਚੋਂ ਜ਼ਿਕਰੀਆਂ ਨੇ ਫੜ ਕੇ ਲੈ ਆਂਦੇ ਸਨ, ਉਹਨਾਂ ਦੀ ਗਿਣਤੀ ਹਜ਼ਾਰ ਕੁ ਦਸਦੇ ਹਨ।

੩ ਲਿਖਿਆ ਹੈ ਕਿ ਇਹਨਾਂ ਸਿੰਘਾਂ ਵਿਚ ਬਾਬਾ ਕਾਹਨ ਸਿੰਘ ਭੀ ਸੀ, ਜਿਸ ਨੂੰ ਮਾਤਾ ਸੁੰਦਰੀ ਜੀ ਨੇ ਕਿਸੇ ਜਤਨ ਨਾਲ ਕਢਵਾ ਲਿਆ।ਤੇ ਓਹ ਫੇਰ ਪੰਜਾਬ ਆ ਗਿਆ ਸੀ।

ਸਿਰ ਵੱਢ ਕੇ ਬੰਦੇ ਦੇ ਸਾਥੀਆਂ ਦੇ ਓਹ ਪਿੰਜਰੇ ਨਾਲ ਲਟਕਾ ਦੇਂਦੇ
ਏਵੇਂ ਕਰਦੇ ਰੋਜ਼ ਕਰਤਾਰ ਸਿੰਘਾ ਵਿਚੋਂ ਸਵਾ ਕੁ ਸੌ ਮੁਕਾ ਦੇਂਦੇ

੧ ਇਕ ਸਿੱਖ ਬੱਚੇ ਦੀ ਸਾਖੀ

ਬਾਦਸ਼ਾਹ ਦੀ ਖਾਸ ਕਚਹਿਰੀ ਅੰਦਰ ਖਾਫੀ ਖ਼ਾਂ ਸੀ ਰਹਿੰਦਾ ਦਾਨਾ ਭਾਈ
ਤਵਾਰੀਖ ਦਾ ਓਹ ਨੂੰ ਸ਼ੌਕ ਹੈ ਸੀ ਓਹ ਲਿਖਦਾ ਰਿਹਾ ਛੁਪਾ ਭਾਈ
"ਮੁਨਤਖਿਬਉਲਬਾਬ" ਦੇਵਿਚ ਲਿਖਜ਼ਾ ਅਖੀਂ ਹਾਲਡਿੱਠਾ ਸਮਝਾ ਭਾਈ
ਕਹਿੰਦਾ ਸਿੰਘ ਜਦੋ ਕੈਦ ਹੋ ਆਏ ਦਿਤੇ ਚਾਂਦਨੀ ਚੌਂਕ ਰਖਾ ਭਾਈ
ਵੀਹ ਵੀਹ ਵਿਚੋਂ ਰੋਜ਼ ਕਤਲ ਹੁੰਦੇ ਪੰਜ ਛੇ ਦਿਨ ਗਏ ਵਿਹਾ ਭਾਈ
ਇਕ ਦਿਨ ਪੰਜਾਬ ਦੀ ਇਕ ਬੁਢੀ ਗਈ ਵਿਚ ਕਚਹਿਰੀ ਦੇ ਆ ਭਾਈ
ਪਿੱਟੀ ਬਾਦਸ਼ਾਹ ਦੇ ਅਗੇ ਖਲੀ ਹੋਕੇ ਹਾਲ ਪਾਹਰਿਆ ਬਹੁਤ ਸੁਨਾ ਭਾਈ
ਬਾਦਸ਼ਾਹ ਪੁਛੇ ਕਰਤਾਰ ਸਿੰਘਾ ਹਾਲ ਆਪਣਾ ਖੋਲ੍ਹ ਜਤਾ ਭਾਈ

ਮਾਈ ਦੀ ਪੁਕਾਰ

ਤੇਰੇ ਪਾਸ ਜਿਹੜੇ ਸਿੱਖ ਫੜੇ ਆਏ ਸੁਣੀਂ ਗਲ ਮੇਰੀ ਦਿਲ ਲਾ ਸਾਹਾ
ਓਹਨਾਂ ਵਿਚ ਮੇਰਾ ਬੱਚਾ ਆਇ ਗਿਆ ਕਿਸੇ ਵਿਚ ਭੁਲੇਖੇ ਦੇ ਆ ਸਾਹਾ
ਓਹਦਾ ਹੋਇਆ ਨਵਾਂ ਵਿਆਹ ਅਜੇ ਨਾਰ ਛੱਡ ਆਇਆ ਪਰਨਾ ਸਾਹਾ
ਪੁੱਤ੍ਰ ਵਸਦਾ ਘਰ ਮੈਂ ਵੇਖਿਆ ਨਾ ਮੇਰੇ ਦਿਲ ਦਾ ਲੱਥਾ ਨਾ ਚਾ ਸਾਹਾ
ਉਹ ਤਾਂ ਸਿਖ ਨਹੀਂ ਸੀ ਐਵੇ ਫਸ ਗਿਆ ਰਹਿਮ ਖਾਕੇ, ਦਿਹ ਛੁਡਾ ਸਾਹਾ
ਮੈਂ ਰੰਡੀ ਤਰੀਮਤ ਪੁੱਤ੍ਰ ਇਕੋ ਖ਼ੈਰ ਵਿਚ ਝੋਲੀ ਮੇਰੀ ਪਾ ਸਾਹਾ
ਮੇਰਾ ਹੋਰ ਨਾ ਆਸਰਾ ਜੱਗ ਅੰਦਰ ਮੈਨੂੰ ਔਂਤਰੀ ਨਾਹਿੰ ਕਰਾ ਸਾਹਾ
ਮੇਰੇ ਪੁੱਤ ਦੀ ਵਾਰੀ ਆ, ਕਰ ਝੱਬਦੇ ਮੌਤ ਓਸ ਨੂੰ ਜਾਇ ਨਾ ਖਾ ਸਾਹਾ
ਮੇਰੇ ਵਿਚ ਕਲੇਜੇ ਦੇ ਪੈਣ ਘਾਟਾਂ ਹੁਕਮ ਆਪਣਾ ਝੱਬ ਚੜ੍ਹਾ ਸਾਹਾ
ਬੱਚਾ ਬਚ ਰਹਿ ਮੇਰਾ ਕਰਤਾਰ ਸਿੰਘਾ ਤੈਨੂੰ ਬਦਲਾ ਦੇਵੇ ਖ਼ੁਦਾ ਸਾਹਾ

---

੧ ਖ਼ਾਫੀ ਖ਼ਾਂ ਜਿਲਦ ਦੂਸਰੀ ਸਫਾ ੭੬੫, ੭੬੬ ।

੧ ਬਾਦਸ਼ਾਹ ਨੇ ਰਹਿਮ ਕਰਕੇ ਹੁਕਮ ਦੇਣਾ

ਰੋਂਦੀ ਵੇਖ ਤਰੀਮਤ ਬਾਦਸ਼ਾਹ ਨੂੰ ਹਾਲਤ ਓਸਦੀ ਤੇ ਰਹਿਮ ਆਂਵਦਾ ਜੀ
ਓਸੇ ਵਕਤ ਹੀ ਕਲਮ ਦਵਾਤ ਲੈ ਕੇ ਕੋਤਵਾਲ ਦੇ ਵਲ ਲਿਖਾਵੰਦਾ ਜੀ
ਏਸ ਬੁੱਢੜੀ ਦਾ ਪੁੱਤ ਸਿੱਖ ਨਾਹੀਂ ਓਹਨੂੰ ਛੱਡ ਦਿਓ ਫੁਰਮਾਵੰਦਾ ਜੀ
ਜਾਹ ਮਾਈ ! ਤੇਰਾ ਪੁੱਤ ਛੱਡ ਦਿੱਤਾ ਦੇਰ ਲਾ ਨਾ ਹੁਣ, ਸੁਨਾਵੰਦਾ ਜੀ
ਦਿੱਤੇ ਨਾਲ ਸਿਪਾਹੀ ਉਸ ਬਹੁਤ ਛੇਤੀ ਕੋਤਵਾਲ ਨੂੰ ਚਿੱਠੀ ਪੁਚਾਵੰਦਾ ਜੀ
ਕੋਤਵਾਲ ਸ਼ਤਾਬ ਕਰਤਾਰ ਸਿੰਘਾ ਕਤਲ ਗਾਹ ਵੱਲੇ ਉੱਠ ਧਾਵੰਦਾ ਜੀ

ਕੋਤਵਾਲ ਨੇ ਉਸ ਬੱਚੇ ਨੂੰ ਛੁਡਾ ਦੇਣਾ

ਕਤਲ ਹੋਣ ਨੂੰ ਲੜਕਾ ਖਲਾ ਹੈਸੀ ਕੋਤਵਾਲ ਜਾ ਹੁਕਮ ਸੁਨਾ ਦਿੱਤਾ
ਇਸ ਲੜਕੇ ਨੂੰ ਮਤ ਕਤਲ ਕਰੋ ਬਾਦਸ਼ਾਹ ਨੇ ਆਪ ਫੁਰਮਾ ਦਿੱਤਾ
ਇਹਦੀ ਜਾਨ ਬਖਸ਼ੀ ਕੀਤੀ ਰਹਿਮ ਖਾਕੇ ਇਹਨੂੰ ਮੌਤਦੇ ਮੂੰਹੋਂ ਛੁਡਾ ਦਿੱਤਾ
ਜ਼ੱਲਾਦ ਨੇ ਝੱਟ ਕਰਤਾਰ ਸਿੰਘਾ ਬਾਹੋਂ ਫੜ ਕੇ ਪਿਛਾਂ ਹਟਾ ਦਿੱਤਾ

ਲੜਕੇ ਦੀ ਹੈਰਾਨੀ

ਪੌੜੀ ਮੌਤ ਦੀ ਚੜ੍ਹਦਾ ਰੱਖ ਲਿਆ ਵੇਖੋ ਰਬ ਸੱਚਾ ਮਿਹਰਬਾਨ ਹੋਇਆ
ਜਿਸ ਗੱਲ ਦੀ ਕੁਝ ਉਮੈਦ ਨਾ ਸੀ ਓਸ ਗਲ ਦਾ ਜ਼ਾਹਰ ਨਿਸ਼ਾਨ ਹੋਇਆ
ਦਿਲੋਂ ਮਰ ਚੁੱਕਾ ਹੈਸੀ ਉਹ ਲੜਕਾ ਅਗੂਂ ਤਿਆਰਸੀ ਛੱਡ ਜਹਾਨ ਹੋਇਆ
ਜਾਨਬਖਸ਼ੀ ਗਈ ਕਰਤਾਰਸਿੰਘਾ ਖੁਸ਼ੀ ਹੋਇਆਨਾ, ਸਗੋਂ ਹੈਰਾਨ ਹੋਇਆ

ਲੜਕੇ ਨੇ ਕੋਤਵਾਲ ਤੋਂ ਪੁਛਣਾ

ਡਾਢਾ ਲੜਕਾ ਹੋ ਹੈਰਾਨ ਪੁੱਛੇ ਮੈਨੂੰ ਕਿਉਂ ਪਿਛਾਂਹ ਹਟਾਇ ਲਿਆ
ਕਤਲਕਰਨ ਲੱਗੇਹਟ ਗਏਕਾਹਨੂੰ ਮਿਆਨ ਵਿਚ ਖੰਡਾਕਾਹਨੂੰਪਾਇ ਲਿਆ
ਬਾਦਸ਼ਾਹ ਨੂੰ ਕਿਸੇਨੇ ਆਖਿਆ ਜਾਂ ਹੁਕਮ ਓਸਨੇ ਕਿਉਂ ਪਰਤਾਇ ਲਿਆ

---

੧ ਵਾਸਤਵ ਵਿਚ ਇਹ ਗੱਲ ਬਾਤ ਵਜ਼ੀਰ ਸੱਯਦ ਅਬਦੁੱਲਾ ਨਾਲ ਹੋਈ ਸੀ। ਉਸ ਨੇ ਬਾਦਸ਼ਾਹ ਪਾਸ ਅਰਜ਼ ਕਰਵਾ ਦਿਤੀ ਸੀ।

ਜਾ ਰਿਹਾ ਸੁਰਗ ਦੇ ਵਲ ਹੈਸਾ ਕਿਉਂ ਫੜ ਪਿਛਾਂ ਉਲਟਾਇ ਲਿਆ
ਮੇਰੇ ਨਾਲ ਦੇ ਵੀਰ ਅਗਾਂਹ ਗਏ ਬਦਨਸੀਬ ਨੂੰ ਕਿਉਂ ਬਹਾਇ ਲਿਆ
ਕੋਤਵਾਲ ਕਹਿੰਦਾ ਕਰਤਾਰ ਸਿੰਘਾ ਤੇਰੀ ਮਾਂ ਨੇ ਆਣ ਛੁਡਾਇ ਲਿਆ

ਕੋਤਵਾਲ ਨੇ ਦੱਸਨਾ

ਤੇਰੀ ਮਾਂ ਦਰਬਾਰ ਦੇ ਵਿਚ ਪਿਟੀ ਝੋਲੀ ਅੱਡ ਕਹਿਆ ਪਾ ਭਿੱਖ ਸ਼ਾਹਾ
ਮਤਾਂ ਪੁੱਤ ਮੇਰਾ ਕਤਲ ਹੋ ਜਾਵੇ ਝਟ ਹੁਕਮ ਜੱਲਾਦ ਨੂੰ ਲਿੱਖ ਸ਼ਾਹਾ
ਵਿਚ ਸਿੱਖਾਂ ਦੇ ਐਵੇਂ ਓਹ ਫੜ ਘੱਤਾ ਮੇਰਾ ਪੁੱਤ ਨਾਹੀਂ ਮੂਲੋਂ ਸਿੱਖ ਸ਼ਾਹਾ
ਪੁੱਤ ਕਤਲ ਹੋ ਗਿਆ ਕਰਤਾਰ ਸਿੰਘਾ ਮੈਂ ਮਰਾਂਗੀ ਖਾ ਕੇ ਬਿੱਖ ਸ਼ਾਹਾ

ਲੜਕੇ ਦੀ ਮਾਂ

ਏਨੇ ਚਿਰ ਨੂੰ ਮਾਂ ਭੀ ਆ ਅਗੇ ਦੇਂਦੀ ਪਿਆਰ ਤੇ ਗਲੇ ਲਗਾਨ ਲਗੀ
ਰੋਂਦੀ ਅੱਖਾਂ ਤੋਂ ਨੀਰ ਵਹਾ ਕਰ ਕੇ ਬੜਾ ਮੋਹ ਪਿਆਰ ਜਤਾਨ ਲਗੀ
ਕਹਿੰਦੀ ਬੱਚਿਆਵੇ ਰੱਬ ਮੇਹਰ ਕੀਤੀ ਤੇਰੀ ਜਿੰਦ ਹੈਸੀ ਐਵੇਂ ਜਾਨ ਲਗੀ
ਸਿੱਖਾਂ ਨਾਲ ਰਲਕੇ ਐਵੇਂ ਫਸ ਗਿਓਂ ਮੌਤ ਸਿਰ ਤੇਰੇ ਹੈਸੀ ਆਨ ਲਗੀ
ਜੇ ਮੈਂ ਘੜੀ ਨਾ ਆਂਵਦੀ ਬੱਚਿਆ ਵੇ ਹੈਸੀ ਮੌਤ ਕਲੇਜੜਾ ਖਾਨ ਲਗੀ
ਚਲ ਬਾਦਸਾਹ ਨੇ ਤੈਨੂੰ ਬਖਸ ਦਿੱਤਾ ਭਲਾ ਹੋਵੇ, ਅਸੀਸਾਂ ਸੁਨਾਨ ਲਗੀ
ਘੜੀ ਮੁੜੀ ਪੈਂਦੀ ਗਲ ਲਾਵਣੇ ਨੂੰ ਬਾਹੋਂ ਫੜਕੇ ਬਾਹਰ ਲੈ ਜਾਨ ਲਗੀ
ਹੁਕਮ ਬਦਲ ਨਾ ਜਾਇ ਕਰਤਾਰ ਸਿੰਘਾ ਏਥੋਂ ਚਲ ਛੇਤੀ, ਸਮਝਾਨ ਲਗੀ

ਲੜਕਾ

ਤੂੰ ਮਾਂ ਹੈ ਕਿ ਡੈਣ ਰੂਪ ਹੈਂ ਤੂੰ ਪੁਤਰ ਨਾਲ ਏਹ ਵੈਰ ਕਾਮਉਨ ਵਾਲੀ
ਕੁੱਖੋਂ ਜੰਮਕੇ ਦੁਧ ਪਿਆਲ ਕਰਕੇ ਆਖਰ ਨਰਕ ਦੇ ਵਿਚ ਸੁਟਾਉਨ ਵਾਲੀ
ਇਹਕੀਹ ਗਜ਼ਬਕੀਤਾਹੈ ਆਣ ਮਾਏਗਲ ਕੀਤੀਆ ਮੈਨੂੰ ਦੁਖਾਉਨ ਵਾਲੀ
ਜਾਂਦੇ ਪੁਤਰ ਵਿਚ ਸੁਰਗ ਦੇ ਤੂੰ ਬਣੀਓਂ ਨਰਕ ਦੇ ਵਿਚ ਸੁਟਾਉਨ ਵਾਲੀ
ਪਾਲ ਪੋਸ ਕੇ ਗੋਦ ਖਿਲਾ ਮੈਨੂੰ ਗਲ ਕੀਤੀ ਆ ਜ਼ਹਿਰ ਪਿਲਾਉਨ ਵਾਲੀ

ਮੇਰਾਪੁੱਤ ਨਾਹੀਂਸਿੱਖ ਕਹੇਂ ਮੂੰਹੋਂ ਸੜੀਜੀਭਕਿਉਂ ਨਾ ਇਹ ਸੁਨਾਉਨ ਵਾਲੀ
ਮੇਰੇਨਾਲਮਾਤਾਤੇਰਾ ਵੈਰਕੀਹਸੀ ਬਣੀਓਂ ਸਿੱਖੀ ਤੋਂ ਮੈਨੂੰ ਗਿਰਾਉਨ ਵਾਲੀ
ਜਾਹ ਘਰ ਤੂੰ ਏਥੋਂ ਕਰਤਾਰ ਸਿੰਘਾ ਗੱਲ ਕਰ ਨਾ ਮੈਨੂੰ ਛੁਡਾਉਨ ਵਾਲੀ

ਮਾਈ

ਬੱਚਾ ਰਹਿਮ ਕੀਤਾ ਰੱਬ ਤੇਰੇ ਉਤੇ ਮਰਨ ਲੱਗੇ ਦੀ ਜਿੰਦ ਬਚਾ ਦਿੱਤੀ
ਵੇਲੇ ਸਿਰ ਪੁੱਜੀ ਪਿੱਟੀ ਸ਼ਾਹ ਅੱਗੇ ਓਸ ਖੈਰ ਝੋਲੀ ਮੇਰੀ ਪਾ ਦਿੱਤੀ
ਚੱਲ ਕਮਲਿਆ ਨਿਕਲ ਸ਼ਤਾਬ ਏਥੋਂ ਐਵੇਂ ਢਿੱਲ ਕਾਹਦੀ ਹੁਣ ਲਾ ਦਿੱਤੀ
ਮਤਾਂ ਫੇਰ ਕੋਈ ਹੁਕਮ ਪਰਤ ਜਾਵੇ ਹਾਲਾਂ ਜਿੰਦੜੀ ਰੱਬ ਛੁਡਾ ਦਿੱਤੀ
ਚੱਲ ਘਰ ਦੇ ਵਿਚ, ਤੂੰ ਮਾਣ ਮੌਜਾਂ ਮੋਹ ਮਮਤਾਂ ਕਿਉਂ ਤੂੰ ਮਿਟਾ ਦਿੱਤੀ
ਅਜੇ ਵੇਖਿਆ ਕੀਹ ਤੂੰ ਜੱਗ ਦਾ ਏ ਮੁਫਤ ਵਿਚ ਆ ਜਿੰਦ ਫਸਾ ਦਿੱਤੀ
ਤੈਨੂੰ ਮੌਤ ਦਾ ਕਾਸ ਨੂੰ ਚਾ ਚੜ੍ਹਿਆ ਬੂਟੀ ਤੈਨੂੰ ਕੀਹ ਕਿਸੇ ਸੁੰਘਾ ਦਿੱਤੀ
ਰਲ ਸਿੱਖਾਂ ਦੇ ਨਾਲ ਕਰਤਾਰ ਸਿੰਘਾ ਜਿੰਦ ਮੌਤ ਦੇ ਮੂੰਹ ਫੜਾ ਦਿੱਤੀ

ਲੜਕਾ

ਧੰਨ ਭਾਗ ਮੇਰੇ ਮੈਂ ਹੋ ਸਿੱਖ ਗਿਆ ਤੇਰੀ ਸਫਲੀ ਕੁਖ ਪਛਾਨ ਮਾਤਾ
ਭਾਗਾਂ ਬਾਝ ਨ ਲੱਭਦੀ ਗੁਰਸਿੱਖੀ ਗਰਸਿੱਖੀ ਹੈ ਸੁਖਾਂ ਦੀ ਖਾਨ ਮਾਤਾ
ਮੂੰਹੋਂ ਆਖ ਨ, ਸਿੱਖੀ ਨਹੀਂ ਪੁਤ ਮੇਰਾ, ਸੁਣਕੇ ਤੰਗ ਹੁੰਦੀ ਮੇਰੀ ਜਾਨ ਮਾਤਾ
ਮੈਨੂੰ ਸਿੱਖੀ ਨਾਲੋਂ ਚੰਗੀ ਚੀਜ਼ ਕੋਈ ਨਹੀਂ ਦਿੱਸਦੀ ਵਿਚ ਜਹਾਨ ਮਾਤਾ
ਸਿੱਖੀ ਛਡਕੇ ਕਦੇ ਭੀ ਸੁਣੀ ਮੈਥੋਂ ਨ ਬਚਾਵਨੇ ਚਾਹਾਂ ਪਰਾਨ ਮਾਤਾ
ਦਿਲੋਂ ਸਿੱਖ, ਸਿੱਖੀ ਸਤਿਗੁਰੂ ਬਖਸ਼ੇ ਹੋਵੇ ਦਾਸ ਉਤੇ ਮਿਹਰਬਾਨ ਮਾਤਾ
ਸ਼ੁਕਰ ਕਰ ਤੇਰਾ ਪੁਤ ਸਿੱਖ ਬਣਿਆਂ ਔਂਤਰ ਗਈ ਨ ਤੇਰੀ ਸੰਤਾਨ ਮਾਤਾ
ਗੋਦੀ ਬੈਠਾ ਹਾਂ ਗੁਰੂ ਗੋਬਿੰਦ ਸਿੰਘ ਦੀ ਨਾ ਉਠਾਲਣੇ ਦੀ ਓਥੋਠਾਨ ਮਾਤਾ
ਹੇਠ ਤੇਗ ਦੇ ਮੈਨੂੰ ਸੁਵਰਗ ਦਿਸਦਾ ਚਾਹੁੰਦਾ ਮੈਂ ਨ ਜ਼ਿੰਦ ਬਚਾਨ ਮਾਤਾ
ਮੈਨੂੰ ਜਾਣਦੇਹਪਾਸਅਜੀਤਸਿੰਘਦੇ ਤੇਜ਼ੋਰਾਵਰਸਿੰਘ ਆਇਆ ਬੁਲਾਨ ਮਾਤਾ
ਜੁਝਾਰ ਸਿੰਘ, ਫਤੇ ਸਿੰਘ ਰਹਿਣ ਜਿਥੇ ਮੈਂ ਚਾਹੁੰਦਾ ਹਾਂ ਓਥੇ ਜਾਨ ਮਾਤਾ

ਬਿਨਾਂਸਿਖੀਓਂ ਲੱਭਲਾ ਥਾਂ ਨਾ ਉਹ ਬਿਨਾਂ ਧਰਮ ਤੇ ਹੋਇ ਕੁਰਬਾਨ ਮਾਤਾ
ਤੂੰ ਨਾ ਮਾਂ ਮੇਰੀ, ਮੈਂ ਨਾ ਪੁਤ ਤੇਰਾ ਜਿਹੜੀ ਸਿੱਖੀਓਂ ਚਾਹਿੰ ਗਿਰਾਨ ਮਾਤਾ
ਏਥੇ ਹੋਵਾਂ ਸ਼ਹੀਦ ਕਰਤਾਰ ਸਿੰਘਾ ਸਤਿਗੁਰ ਦੇਵੇ ਸਿੱਖੀ ਦਾਨ ਮਾਤਾ

ਮਾਈ

ਵੇ ਬੱਚਿਆਂ ਕਮਲਿਆ ਹੋਸ਼ ਕਰ ਤੂੰ ਜਿੰਦ ਰਹੀ ਤੇ ਰਿਹਾ ਜਹਾਨ ਬੱਚਾ
ਡਿੱਠੀ ਜਾਊ ਸਿੱਖੀ, ਫੇਰ ਬਣ ਜਾਵੀਂ ਉਮਰ ਪਈ ਏ ਅਜੇ ਪਛਾਨ ਬੱਚਾ
ਸਿੱਖੀ ਫੇਰ ਕਿਤੇ ਟੁਰ ਨਹੀਂ ਚਲੀ ਪਾਹੁਲ ਪੀ ਲਈਂ ਕਿਤੋਂ ਸੁਜਾਨ ਬੱਚਾ
ਹਾਲਾਂ ਏਥੋਂ ਤਾਂ ਜਿੰਦ ਛੁਡਾ ਲੈਂ ਤੂੰ ਤੇਰਾ ਕੀਹ ਹੁੰਦਾ ਨਕਸਾਨ ਬੱਚਾ
ਮੂੰਹੋਆਖਹੀਛੱਡਣਾ ਸਿੱਖਨਹੀਂ ਮੈਂ ਕਿਹੜਾਕਿਸੇਲੈਣਾ ਇਮਤਿਹਾਨ ਬੱਚਾ
ਜਿੰਦ ਵਾਸਤੇ ਲਖਾਂ ਫਰੇਬ ਕਰਦੇ ਬੜੇ ਬੜੇ ਜੋ ਲੋਕ ਅਖਵਾਨ ਬੱਚਾ
ਮੁੰਡਾ ਕਲ ਦਾ ਤੂੰ ਤੇਰਾ ਕੀਹ ਵਿਗੜੇ ਵਡੇ ਵਡੇ ਫਿਰਦੇ ਬੇਈਮਾਣ ਬੱਚਾ
ਝਬ ਕਰ ਤੇ ਨਿਕਲਕੇ ਚਲ ਏਥੋਂ ਮੌਜਾ ਵਿਚ ਗ੍ਰਿਸਤ ਦੇ ਮਾਨ ਬੱਚਾ
ਵਹੁਟੀਨਵੀਂ ਵਿਆਹਕੇ ਛੱਡ ਆਇਆ ਰੋਂਦੀ ਪਿਛੇ ਉਹਦੁਖੀ ਮਹਾਨ ਬੱਚਾ
ਮੈਂ ਬੁਢੜੀ ਤੇਰੇ ਹੀ ਆਸਰੇ ਹਾਂ ਮੇਰਾ ਹੋਰ ਨਾ ਕੋਈ ਭੀ ਜਾਨ ਬੱਚਾ
ਤੇਰੇ ਬਾਝ ਜਹਾਨ ਵੈਰਾਨ ਦਿਸੇ ਖਾਲੀ ਘਰ ਪੈਂਦਾ ਅਗੋਂ ਖਾਨ ਬੱਚਾ
ਜੇ ਤੂੰ ਜਾਇੰ ਨ ਏਥੋਂ ਕਰਤਾਰ ਸਿੰਘਾ ਮੈਂ ਭੀ ਮਰਾਂਗੀ ਏਥੇ ਸਿਆਨ ਬੱਚਾ

ਲੜਕਾ

ਚੰਗਾ ਨਾਲ ਮੇਰੇ ਹਿਤ ਕਰੇਂ ਮਾਏ ਮੈਨੂੰ ਸੋਹਣੀਆਂ ਗੱਲਾਂ ਸਿਖਾਲਨੀ ਏਂ
'ਆਖ ਸਿੱਖ ਨਾਹੀ' ਮਨਮੁਖ ਹਾਂ ਮੈਂ ਮੈਨੂੰ ਜੜਾਂ ਤੋਂ ਫੜਕੇ ਗਾਲਨੀ ਏਂ
ਕੱਢ ਹੰਸਾਂ ਦੀ ਡਾਰ ਤੋਂ ਮੋਹ ਕਰਕੇ ਕੱਗਾਂ ਬਗਲਿਆਂ ਵਿਚ ਬੈਠਾਲਨੀਂ ਏਂ
ਪੁਤ੍ਰ ਨਾਲ ਤੂੰ ਵਧਕੇ ਵੈਰ ਕਰਦੀ ਹੱਥੀ ਨਰਕੀਂ ਸੁਟਣਾ ਭਾਲਨੀ ਏਂ
ਕਦੇ ਲਿਖੀ ਤਕਦੀਰ ਭੀ ਟਲ ਗਈ? ਧੋਖੇ ਨਾਲ ਭਾਣੇ ਤਾਈਂ ਟਾਲਨੀ ਏਂ
ਗਲਾਂ ਕਰੇਂ ਜੋ ਮੂੰਹੋਂ ਕਰਤਾਰ ਸਿੰਘਾ ਮੇਰੇ ਲਈ ਤੂੰ ਜ਼ਹਿਰ ਉਠਾਲਨੀ ਏਂ

ਮਾਈ

ਚੰਗੇ ਲਗਦੇ ਤੇਰੇ ਗਿਆਨ ਨਾਹੀਂ ਗੱਲਾਂ ਤੇਰੀਆਂ ਨਹੀਂ ਸੁਖਾਂਦੀਆਂ ਨੇ

ਮਾਵਾਂ ਜਾਣ ਦੀਆਂ ਦੁਖ ਪੁਤਰਾਂ ਦੇ ਨੌ ਮਾਹ ਜੋ ਭਾਰ ਉਠਾਂਦੀਆਂ ਨੇ
ਬੱਚਾ ਪੇਟ ਹੋਵੇ ਮਾਵਾਂ ਮੋਹ ਕਰ ਕੇ ਸਭ ਦੁਖ ਤੇ ਸੁਖ ਭੁਲਾਂਦੀਆਂ ਨੇ
ਬੱਚਾ ਜੰਮਦਾ ਮਾਂ ਨੂੰ ਦੁਖ ਹੁੰਦਾ ਦੁਖ ਭੁਲ ਕੇ ਖੁਸ਼ੀ ਮਨਾਂਦੀਆਂ ਨੇ
ਕਰਨ ਰੱਖਿਆ ਬੱਚੇ ਦੀ ਰਾਤ ਦਿਨੇ ਮਨ ਤਰਸਦਾ, ਚੀਜ਼ ਨਾ ਖਾਂਦੀਆਂ ਨੇ
ਆਪ ਬੇਅਰਾਮ ਹੋ ਰਹਿੰਦੀਆਂ ਨੇ ਬੱਚਾ ਲੈ ਕੇ ਗੋਦ ਖਿਡਾਂਦੀਆਂ ਨੇ
ਗਿੱਲੇ ਥਾਂ ਸਿਆਲ ਨੂੰ ਸੌਣ ਮਾਵਾਂ ਸੁਕੇ ਪੁਤਰਾਂ ਤਾਈਂ ਸੁਲਾਂਦੀਆਂ ਨੇ
ਜੇਕਰ ਬਚੇ ਨੂੰ ਕੋਈ ਤਕਲੀਫ਼ ਹੋਵੇ ਰਾਤਾਂ ਜਾਗਕੇ ਕਈਂ ਲੰਘਾਂਦੀਆਂ ਨੇ
ਬਚਾ ਰਹੇ ਰਾਜੀ ਜਿਵੇਂ ਹੋ ਸਕੇ ਦੇਵੀ ਦਿਉਤੇ ਪਈਆਂ ਧਿਆਂਦੀਆਂ ਨੇ
ਵੇਖ ਚਿੜੀ ਦੇ ਬੋਟ ਨੂੰ ਕਾਂ ਮਾਰੇ ਕਿੰਨਾ ਚੀਕ ਜਿਹਾੜਾ ਪਾਂਦੀਆਂ ਨੇ
ਇਲ ਚੂਚਿਆਂ ਦੇ ਉੱਤੇ ਆਨ ਪਵੇ ਖੰਭ ਕੁਕੜੀਆਂ ਕਿਵੇਂ ਫੈਲਾਂਦੀਆਂ ਨੇ
ਕਟੇ ਵਛਿਆਂ ਨੂੰ ਕੋਈ ਆਣ ਖੋਲ੍ਹੇ ਮਹੀਆਂ ਗਾਈਆਂ ਕਿਵੇਂ ਅੜਾਂਦੀਆਂ ਨੇ
ਬਾਲ ਜੰਮਦਾ ਕਿਸੇ ਦਾ ਮਰ ਜਾਵੇ ਪਿਟ ਪਿਟ ਉਹ ਖੂਨ ਵਗਾਂਦੀਆਂ ਨੇ
ਮੇਰਾ ਪਾਲਿਆ ਪੋਸਿਆ ਪੁਤ ਹੈਂ ਤੂੰਪਈਆਂ ਆਂਦਰਾਂ ਵਟਇਹ ਖਾਂਦੀਆਂ ਨੇ
ਮੈਂ ਕਿਸਤਰ੍ਹਾਂ ਜਰਾਂ ਇਹ ਦੁੱਖ ਤੇਰਾ ਮੇਰੀ ਅਖੀਂਹਨੇਰੀਆਂ ਛਾਂਦੀਆਂ ਨੇ
ਚਲ ਨਿਕਲ ਸ਼ਿਤਾਬ ਕਰਤਾਰ ਸਿੰਘਾ ਮਤਾਂ ਉਲਟੀਆਂ ਫੇਰ ਜਾਂਦੀਆਂ ਨੇ

ਲੜਕਾ

ਜੋ ਜੰਮਿਆ ਓਸ ਅਖੀਰ ਮਰਨਾ ਇਹ ਸਚ ਦਾ ਸੁਣੀ ਜਵਾਬ ਮਾਤਾ
ਇਹ ਜਗ ਸਰਾਉਂ ਮੁਸਾਫਰਾਂ ਦੀ ਲਦ ਜਾਵਣਾ ਬੰਨ੍ਹ ਅਸਬਾਬ ਮਾਤਾ
ਐਵੇਂ ਮੋਹ ਨੂੰ ਪਈ ਵਧਾਵਨੀ ਏਂ ਮੇਲ ਸਮਝ ਲੈ ਵਾਂਗਰਾਂ ਖ਼ਾਬ ਮਾਤਾ
ਅਗੇ ਮੌਤ ਦੇ ਜੀਵ ਨੇ ਠਹਿਰਨਾ ਨਹੀਂ ਜਿਵੇਂ ਅਗ ਦੇ ਪਾਸ [1]ਸੀਮਾਬ ਮਾਤਾ
ਕੋਈ ਰੋਜ਼ ਜਹਾਨ ਦਾ ਹੈ ਮੇਲਾ ਹੋਵੇ ਜ਼ਿੰਦਗੀ ਖ਼ਤਮ ਸ਼ਿਤਾਬ ਮਾਤਾ
ਜਦੋਂ ਜ਼ੋਰ ਦੀ ਮੌਤ ਹਵਾ ਵਗੇ ਤੋੜ ਸੁਟੇਗੀ ਫੁੱਲ ਗੁਲਾਬ ਮਾਤਾ

---

੧ ਪਾਰਾ ।

ਬੇਈਮਾਨ ਬਣ ਕੇ ਜੇ ਹੁਣ ਬਚ ਜਾਂਵਾ ਦੇਣਾ ਪਵੇਗਾ ਅੰਤ ਹਿਸਾਬ ਮਾਤਾ
ਜਮਾਂ ਫੇਰ ਭੀ ਛਡਣਾ ਨਹੀਂ ਮੈਨੂੰ ਛਿਪ ਜਾਵਣਾ ਮੁੱਖ ਮਹਿਤਾਬ ਮਾਤਾ
ਕੀਹ ਦੇਵਾਂਗਾ ਜਾ ਜਵਾਬ ਅੱਗੇ ਕਰ ਮਾਨੁੱਖ ਜਨਮ ਖਰਾਬ ਮਾਤਾ
ਦਸਾਂ ਦਿਨਾਂ ਨੂੰ ਮੌਤ ਨੇ ਮਾਰ ਲੈਣਾ ਖਾਣਾ ਜਮਾਂ ਨੇ ਕਰ ਕਬਾਬ ਮਾਤਾ
ਪਾਣੀ ਅੰਤ ਸ੍ਵਾਸਾ ਦਾ ਮੁੱਕ ਜਾਣਾ ਸੁਕ ਜਾਇਗਾ ਜਿਸਮ ਤਾਲਾਬ ਮਾਤਾ
ਜੀਵ ਈਦ ਦਾ ਬੱਕਰਾ ਪਲਦਾ ਏ ਖੜਾ ਸਿਰ ਤੇ ਕਾਲ ਕਸਾਬ ਮਾਤਾ
ਪਤਾ ਨਹੀਂ ਕਦੋਂ ਛੁਰੀ ਫੇਰ ਦੇਵੇ ਕੰਢੇ ਜਾਨ ਨੂੰ ਦੇਇ ਅਜ਼ਾਬ ਮਾਤਾ
ਧਰਮ ਛੱਡਾਂਹੁਣ ਕਿਉ ਕਰਤਾਰਸਿੰਘਾ ਮਰਨਾ ਧਰਮਤੇ ਬੜਾ ਸਵਾਬ ਮਾਤਾ

ਮਾਤਾ

ਬੈਠ ਆਖਦੀ ਸਾਂ ਤੈਨੂੰ ਕਈ ਵਾਰੀ ਇਹਨਾਂ ਸਿੱਖਾਂ ਦੇ ਪਾਸ ਨ ਜਾਈਂ ਬਚਾ
ਵਾਦੀ ਪਈਏ ਇਹਨਾਂ ਨੂੰ ਮਰਨ ਵਾਲੀ ਤੂੰ ਐਵੇਂ ਨ ਜਿੰਦ ਗਵਾਈਂ ਬਚਾ
ਇਹ ਤਾਂ ਉਜੜੇ ਦੁਖ ਨਾ ਭੁਖ ਕੋਈ ਸਿੱਖ ਡਾਢੇ ਹੀ ਹੈਨ ਬਲਾਈਂ ਬਚਾ
ਰਾਤ ਦਿਨੇ ਕੁਪੱਤ ਸਹੇੜੀ ਰਖਣ ਡਰ ਇਹਨਾਂ ਦੀ ਖਲੜੀ ਨਾਹੀਂ ਬਚਾ
ਇਹ ਤਾਂ ਲੜਨੋਂ ਮਰਨੋਂ ਸੰਗਦੇ ਨਾ ਸਿੰਘਾਂ ਵਿਚ ਨ ਲੱਤ ਅੜਾਈ ਬਚਾ
ਰਾਤ ਏਥੇ ਤੇ ਦਿਨ ਨੂੰ ਹੋਣ ਕਿਧਰੇ ਘਰ ਘਾਟ ਨ ਤੂੰ ਉਜੜਾਈਂ ਬਚਾ
ਤੈਨੂੰ ਬੈਠਕੇ ਰੋਜ਼ ਸਿਖਾਲਦੀ ਸਾਂ ਨਾਲ ਸਿੱਖਾਂ ਨ ਪੱਲਾ ਛੁਹਾਈਂ ਬਚਾ
ਤੂੰ ਓਹੋ ਕੀਤੀ ਜਿੱਥੋਂ ਡਰਦੀ ਸਾਂ ਲਗੀ ਇਕ ਭੀ ਨਾ ਤੇਰੇ ਤਾਈਂ ਬਚਾ
ਅੱਗੋਂ ਸਿੱਖੀ ਨੂੰ ਦਿਹ ਜਵਾਬ ਛੇਤੀ ਨਹੀਂ ਮਰੇਂਗਾ ਫਸ ਅਜਾਈਂ ਬਚਾ
ਚਲ ਘਰ ਸ਼ਿਤਾਬ ਕਰਤਾਰ ਸਿੰਘਾ ਮੇਰੇ ਕਾਲਜੇ ਨੂੰ ਠੰਢ ਪਾਈਂ ਬਚਾ

ਲੜਕਾ

ਜਿਦਾ ਧਰਮ ਤੇ ਪੁਤ ਸ਼ਹੀਦ ਹੋਵੇ ਮਾਂ ਓਸ ਦੀ ਦੁਖੜਾ ਪਾਇ ਕਾਹਨੂੰ
ਜਿਦੇ ਪੁਤ ਨੂੰ ਸਤਿਗੁਰੂ ਪਾਇ ਗੋਦੀ ਮਾਂ ਚੰਦਰੀ ਫੜ ਉਠਾਇ ਕਾਹਨੂੰ
ਜਿਨੂੰ ਲਭ, ਅਨਮੁਲੜਾ ਲਾਲ ਜਾਵੇ ਉਹ ਮੂਰਖ ਸੁਟ ਗਵਾਇ ਕਾਹਨੂੰ
ਕਰਮ ਹੰਸਾਂਦੇ ਵਿਚਰਲਾਉਣ ਜਿਨੂੰ ਭੈੜਾ ਬਗਲਿਆਂਦੇ ਵਿਚ ਜਾਇ ਕਾਹਨੂੰ

ਦੇਸ ਧਰਮ ਵਿਚ ਜਿਦੀ ਅੰਸ ਲੱਗੇ ਮਾਂ ਓਸਦੀ ਰੋਇ ਕੁਰਲਾਇ ਕਾਹਨੂੰ
ਮਰੇ ਸਾਮ੍ਹਣੇ ਲੜ ਮੈਦਾਨ ਯੋਧਾ ਮਾਤਾ ਓਸ ਦੀ ਸੋਗ ਮਨਾਇ ਕਾਹਨੂੰ
ਜਿਦਾ ਪੁਤ, ਦਾਤਾ, ਬਲੀ, ਭਗਤ ਹੋਵੇ ਓਹ ਜਨਨੀ ਔਂਤ ਕਹਾਇ ਕਾਹਨੂੰ
ਪੁਤ, ਭਗਤ ਨਾ, ਬਲੀ ਨਾ, ਹੋਇ ਦਾਤਾ ਉਹ ਸੌਂਤਰੀ ਮਾਂ ਅਖਵਾਇ ਕਾਹਨੂੰ
ਪੁਤ੍ਰ ਜਿਸਦਾ ਧਰਮ ਤੋਂ ਮੂੰਹ ਮੋੜੇ ਮਾਵਾਂ ਵਿਚ ਬਹਿ ਕੇ ਸੋਭਾ ਪਾਇ ਕਾਹਨੂੰ
ਧਰਮਵਾਨ ਨ ਜਿਧੀ ਔਲਾਦ ਹੋਵੇ ਸੂਰੀ ਵਾਂਗ ਉਹ ਅੰਸ਼ ਵਧਾਇ ਕਾਹਨੂੰ
ਧਿਆਂ ਰਣ ਜਿਨ੍ਹਾਂ ਦੁੰਬ ਦੱਬ ਜਾਣੀ ਕੁਤੀ ਸਮਝੋ, ਮਾਂ ਸਦਵਾਇ ਕਾਹਨੂੰ
ਜਿਦਾ ਪੁਤਰ ਧਰਮ ਤੇ ਬਲੀ ਹੋਵੇ ਮਾਂ ਖੁਸ਼ ਹੋਇ ਦੁਖ ਜਨਾਇ ਕਾਹਨੂੰ
"ਸਿੱਖੀ ਛੱਡ ਕੇ ਪੁਤ੍ਰਾ ਬਚ ਜਾਹ ਤੂੰ" ਤੇਰੀ ਮਾਇ ਜ਼ਬਾਨ ਸੁਨਾਇ ਕਾਹਨੂੰ
ਛਡਾਂ ਸਿਖੀ ਨ ਕਦੇ ਕਰਤਾਰ ਸਿੰਘਾ ਮੈਨੂੰ ਆਣਕੇ ਕੋਈ ਸਮਝਾਇ ਕਾਹਨੂੰ

ਤਥਾ

ਮੋਹ ਤੋੜਕੇ ਘਰ ਨੂੰ ਜਾਹ ਮਾਏ ਸਿਖੀ ਸਿਦਕ ਤੋਂ ਮੂੰਹ ਭਵਾਂਦਾ ਨਹੀਂ ਮੈਂ
ਸਿਖੀ ਵੇਚਕੇ ਜਾਨ ਬਚਾ ਲਵਾਂ ਘਾਟਵੰਦੇ ਵਪਾਰ ਨੂੰ ਚਾਂਹਦਾ ਨਹੀਂ ਮੈਂ
ਮੇਰੇ ਨਾਲ ਦੇਗਏ ਨੇ ਚਲੇਅਗੇ ਏਦੂੰ ਚਿਰ ਬਹੁਤਾ ਹੁਣ ਲਾਂਦਾ ਨਹੀਂ ਮੈਂ
ਮੈਨੂੰ ਡਾਰ ਵਿਚੋਂ ਵਿਛੋੜ ਨਾਹੀਂ ਧਾਰਾਂ ਬਖਸ਼, ਏਦੂੰ ਵਧਆਂਹਦਾ ਨਹੀਂ ਮੈਂ
ਕਢ ਸਤਿਗੁਰੂ ਨੇ ਲਿਆ ਮੋਹ ਵਿਚੋਂ ਹੁਣ ਮੁੜ ਕੇ ਪੈਰ ਫਸਾਂਦਾ ਨਹੀਂ ਮੈਂ
ਮੈਂ ਸਿਖ ਹਾਂ ਸਿਖ ਕਰਤਾਰ ਸਿੰਘਾ ਧਰਮ ਛਡਕੇ ਜਿੰਦ ਬਚਾਦਾ ਨਹੀਂ ਮੈਂ

ਲੜਕੇ ਨੇ ਫਿਰ ਸਾਥੀਆਂ ਵਿਚ ਜਾ ਰਲਨਾ

ਲੜਕਾ ਮਾਂ ਨੂੰ ਰੋਂਦਿਆਂ ਛਡ ਓਥੇ ਗਿਆ ਪਾਸ ਜਲਾਦਾਂ ਦੇ ਧਾ ਭਾਈ
ਕਹਿੰਦਾ ਵਾਰ ਮੇਰੀ ਖੁੰਝ ਗਈ ਮੈਥੋਂ ਇਹ ਵਾਰ ਹੁਣ ਮੈਨੂੰ ਦਵਾ ਭਾਈ
ਰਲਾਂ ਝਬ ਭਰਾਵਾਂ ਦੇ ਨਾਲ ਜਾ ਕੇ ਤੇਗ ਜ਼ੋਰ ਦੇ ਨਾਲ ਚਲਾ ਭਾਈ
ਪਿਛੇ ਰਿਹਾ ਮੈਂ ਸਾਥ ਹੈ ਦੂਰ ਗਿਆ ਛੇਤੀ ਕਰ ਦੇਰ ਤੂੰ ਨ ਲਾ ਭਾਈ
ਭਾਂਡੇ ਏਸ ਨੇ ਭਜਣਾ ਕਲ੍ਹ ਨੂੰ ਭੀ ਬਾਦਸ਼ਾਹ ਦੇ ਸਿਰ ਭਨਾ ਭਾਈ
ਮੇਰਾ ਖੂਨ ਕਿਸੇ ਲੇਖੇ ਲਗ ਜਾਵੇ, ਜਾਵੇ ਜ਼ੁਲਮ ਦੀ ਅਗ ਬੁਝਾ ਭਾਈ

ਅਗੇ ਖਲੇ ਨੂੰ ਪਿਛ੍ਹਾਂ ਹਟਾ ਕਰਕੇ ਤੇਗ ਹੇਠ ਖੜਾ ਝੱਟ ਜਾ ਭਾਈ
ਹੋ ਹੈਰਾਨ ਜਲਾਦ ਕਰਤਾਰ ਸਿੰਘਾ ਲੈਂ ਦਾ ਆਪਣਾ ਸੀਸ ਝੁਕਾ ਭਾਈ

ਕੋਤਵਾਲ

ਕੋਤਵਾਲਨੇ ਕਹਯਾ ਜਲਾਦ ਤਾਈਂ ਜਰਾ ਠਹਿਰ ਹੁਣ ਤੇਗ ਚਲਾਈਂ ਨਾਈਂ
ਬਾਦਸ਼ਾਹ ਨੂੰ ਜਾ ਕੇ ਖਬਰ ਦੇਵਾਂ ਤੂੰ ਕਿਸੇ ਨੂੰ ਮਾਰ ਮੁਕਾਈਂ ਨਾਹੀਂ
ਜਦ ਤਕ ਮੈਂ ਵਾਪਸ ਆਵੰਦਾ ਨਹੀਂ ਤੂੰ ਆਪਣਾ ਹੱਥ ਉਠਾਈਂ ਨਾਹੀਂ
ਕਾਹਲੀ ਕਰ ਕੇ ਕਿਤੇ ਕਰਤਾਰ ਸਿੰਘਾ ਤੂੰ ਆਪਣਾ ਆਪ ਗਵਾਈਂ ਨਾਹੀਂ

ਕੋਤਵਾਲ ਨੇ ਬਾਦਸ਼ਾਹ ਨੂੰ ਖਬਰ ਕਰਨੀ

ਕੋਤਵਾਲ ਨੇ ਜਾਇ ਸ਼ਿਤਾਬ ਕਹਿਆ ਜਿਥੇ ਬੈਠਾ ਸੀ ਜਾਇ ਦੀਵਾਨ ਸ਼ਾਹਾ
ਉਹ ਲੜਕਾ ਆਖਦਾ ਸਿੱਖ ਹਾਂ ਮੈਂ ਨਹੀਂ ਬਚਾਵਨੀ ਚਾਹੰਦਾ ਜਾਨ ਸ਼ਾਹਾ
ਉਹਦੀਮਾਂਨੇ ਬਹੁਤ ਸਮਝਾਇਆ ਏ ਲੜਕਾ ਸਮਝਿਆਨਹੀਂ ਸੁਜਾਨ ਸ਼ਾਹਾ
ਉਹ ਆਖਦਾ ਸਿੱਖ ਹਾਂ ਮੈਂ ਪੱਕਾ ਹੋਣਾ ਚਾਹੁੰਦਾ ਨਹੀਂ ਬੇਈਮਾਨ ਸ਼ਾਹਾ
ਮੈ ਤਾਂ ਲੜਕੇ ਦਾ ਹੱਠ ਵੇਖ ਕਰ ਕੇ ਹੋ ਗਿਆ ਹਾਂ ਬੜਾ ਹੈਰਾਨ ਸ਼ਾਹਾ
ਕਰਦਾ ਮੌਤ ਕਬੂਲ ਕਰਤਾਰ ਸਿੰਘਾ ਸਿੱਖੀ ਛੱਡਦਾ ਨਹੀਂ, ਪਛਾਨ ਸ਼ਾਹਾ

ਬਾਦਸ਼ਾਹ ਨੇ ਹੈਰਾਨ ਹੋਕੇ ਲੜਕੇ ਨੂੰ ਬੁਲਾਉਣਾ

ਬਾਦਸ਼ਾਹ ਕਚਹਿਰੀਦੇ ਸਣੇ ਸੁਣਕੇ ਅਸਤਿਗਫ਼ਾਰ ਅੱਲਾਕਹਿ ਸੁਣਾਵੰਦਾ ਏ
ਕਿਹੜੀ ਮਿੱਟੀ ਦੇ ਬਣੇ ਨੇ ਸਿੰਘ ਦੇਖੋ ਬਾਦਸ਼ਾਹ ਹੈਰਾਨ ਹੋ ਜਾਵੰਦਾ ਏ
ਇਹਨਾਂ ਲੋਕਾਂਨੂੰ ਮੌਤ ਤੋਂਖੌਫ਼ ਨਾਹੀਂ ਪੰਜੇ ਉਗਲਾਂ ਮੂੰਹਵਿਚਪਾਂਵਦਾ ਏ
ਓਸ ਵਕਤਕਹਿ ਕੋਤਵਾਲ ਤਾਈਂ ਲੜਕਾ ਵਿਚ ਕਚਹਿਰੀ ਮੰਗਾਵੰਦਾ ਏ
ਓਇਲੜਕਿਆ ਬਖਸ਼ੀ ਜਾਨ ਤੇਰੀ, ਤੇਰੀ ਮਾਂ ਉਤੇ ਰਹਿਮ ਆਵੰਦਾ ਏ
ਤੂੰ ਸਿੱਖ ਨਾਹੀਂ ਤੈਨੂੰ ਛੱਡ ਦਿੱਤਾ ਲੜਕਾ ਗੁੱਸੇ ਦੇ ਨਾਲ ਸੁਣਾਵੰਦਾ ਏ
ਮੈਂ ਸਿੱਖ ਹਾਂ ਬਾਦਸ਼ਾਹ ਸਿੱਖ ਹਾਂ ਮੈਂ ਵੱਡੀ ਭਾਰੀ ਦਲੇਰੀ ਦਿਖਾਵੰਦਾ ਏ
ਚਾਹਿ ਛੱਡ ਨ ਛਡ ਕਰਤਾਰ ਸਿੰਘਾ 'ਨਹੀਂ ਸਿੱਖ' ਨ ਆਖਣਾ ਭਾਂਵਦਾ ਏ

ਬਾਦਸ਼ਾਹ ਨੇ ਹੁਕਮ ਦੇਣਾ

ਅੱਛਾ ਜਾਣ ਦਿਹੋ ਏਸ ਲੜਕੇ ਨੂੰ ਏਹਨੂੰ ਮਾਂ ਦੇ ਹੱਥ ਫੜਾ ਦੇਵੋ
ਇਹਦੇ ਹੱਠ ਨੇ ਮੈਨੂੰ ਮਜਬੂਰ ਕੀਤਾ ਜਾਨ ਬਖਸ਼ੀ ਇਹਦੀ ਕਰਾ ਦੇਵੋ
ਬਾਕੀ ਅੱਜ ਹੀ ਜਿਤਨੇ ਸਿੰਘ ਰਹੇ ਕਤਲਗਾਹ ਦੇ ਵਿਚ ਪੁਚਾ ਦੇਵੋ
ਕਤਲ ਹੋ ਜਾਵਨ ਕਰਤਾਰ ਸਿੰਘਾ ਇਹ ਭੀ ਰੇੜਕਾ ਅੱਜ ਮੁਕਾ ਦੇਵੋ

ਲੜਕਾ

ਲੜਕਾ ਆਖਦਾ ਸ਼ਾਹ ਮੈਂ ਨਹੀ ਜਾਣਾ ਮੁੜ ਓਥੇ ਹੀ ਮੈਨੂੰ ਪੁਚਾ ਦਿਹ ਤੂੰ
ਯਾਂ ਛਡ ਦਿਹ ਸਾਥੀਆਂ ਸਾਰਿਆਂ ਨੂੰ ਯਾ ਮੈਨੂੰ ਭੀ ਕਤਲ ਕਰਵਾ ਦਿਹ ਤੂੰ
ਕੱਲਾ ਜਾਵਣਾ ਚਾਹੁੰਦਾ ਮੂਲ ਨਾਹੀਂ ਓਹਨਾਂ ਵਿਚ ਹੀ ਮੁੜ ਰਲਾ ਦਿਹ ਤੂੰ
ਕਹਿਣ ਲੱਗੀ[1] ਜ਼ਮੀਰ ਕਰਤਾਰ ਸਿੰਘਾ ਕੈਦੀ ਬਾਦਸ਼ਾਹ, ਸਿੰਘ ਛੁਡਾ ਦਿਹ ਤੂੰ

ਬਾਦਸ਼ਾਹ ਨੇ ਬਾਕੀ ਦੇ ਸਾਰੇ ਸਿੰਘ ਛਡ ਦੇਣੇ

ਓਸ ਬੱਚੇ ਦੇ ਸਿਦਕ ਭਰੋਸੇ ਨੇ ਜੀ ਵੱਡਾ ਬਾਦਸ਼ਾਹ ਤੇ ਅਸਰ ਪਾ ਦਿਤਾ
ਓਹਦੇ ਪੰਥਕ ਦਰਦ ਨੇ ਦਰਦ ਹੋ ਕੇ ਬਾਦਸ਼ਾਹ ਦਾ ਦਿਲ ਕੰਬਾ ਦਿਤਾ
ਓਹਦੀ ਸਾਬਤੀ ਅਤੇ ਭਰੋਸੇ ਨੇ ਜੀ ਜ਼ਾਲਮਬਾਦਸ਼ਾਹਤਈਂ ਝੁਕਾ ਦਿਤਾ
ਸੱਚੇ ਪ੍ਰੇਮ ਦੇ ਵਿਚ ਇਹ ਤਾਕਤਾਂ ਨੇ ਪੱਥਰ ਦਿਲ ਨੂੰ ਮੋਮ ਬਣਾ ਦਿਤਾ
ਬਾਦਸ਼ਾਹ ਉਤੇ ਵੱਡਾ ਰੋਅਬ ਪਿਆ ਓਸ ਝੱਟ ਹੀ ਹੁਕਮ ਸੁਣਾ ਦਿਤਾ
ਸਾਰੇ ਕੈਦੀਆਂ ਤਾਈਂ ਕਰਤਾਰ ਸਿੰਘਾ ਵੇਖੋ ਮੌਤ ਦੇ[2] ਮੂੰਹੋਂ ਛਡਾ ਦਿਤਾ

ਵਾਕ ਕਵੀ

ਵਾਹਵਾਹ ਏਸਦਾ ਨਾਮ ਹੈ ਗੁਰਸਿਖੀ ਲੜਕੇ ਸਾਬਤੀ ਵੱਡੀ ਦਿਖਾਈ ਦੇਖੋ
ਜਿੰਦ ਜਾਨ ਜਹਾਨ ਪ੍ਰਵਾਰ ਪਾਸੋਂ ਸਿੱਖੀ ਸਭ ਤੋਂ ਪਿਆਰੀਜਤਾਈ ਦੇਖੋ

---

੧ ਆਤਮਾ।

੨ ਤਵਾਰੀਖ ਮੁਹੰਮਦ ਸ਼ਾਹ ਤੇ ਖਾਫੀ ਖਾਂ ਵਿਚ ਲਿਖਿਆ ਹੈ ਕਿ ਸਿੱਖ ਕੋਈ ਨਹੀਂ ਸੀ ਛੱਡਿਆ ਗਿਆ, ਸਗੋਂ ਲੜਕਾ ਭੀ ਕਤਲ ਕਰ ਦਿੱਤਾ ਗਿਆ ਸੀ। ਦੇਖੋ ਖਾਫੀ ਖਾਂ ਹਿੱਸਾ ਦੂਸਰਾ ਸਫਾ ੭੭੬) ਕੇਵਲ ਪੰਥ ਪ੍ਰਕਾਸ਼ ਵਿਚਉਤਲਾ ਪ੍ਰਸੰਗ ਲਿਖਿਆ ਹੈ।

ਕੀਤਾ ਮੋਹ ਨਾ ਜਗਤ ਪਦਾਰਥਾ ਦਾ ਨਿਰਮੋਹਿਤਾ ਵੱਡੀ ਰਖਾਈ ਦੇਖੋ
ਆਪ ਤਰਿਆ ਏਸ ਜਹਾਨ ਵਿਚੋਂ ਬੇੜੀ ਸਾਥੀਆਂ ਨਾਲ ਤਰਾਈ ਦੇਖੋ
ਆਪ ਬਚਿਆ ਤੇ ਸੱਠਾਂ ਹੋਰਨਾਂ ਦੀ ਜਿੰਦ ਮੌਤ ਦੇ ਪਾਸੋਂ ਬਚਾਈ ਦੇਖੋ
ਸੱਚ ਦਾਰੂ ਹੈ ਅਸਲ ਕਰਤਾਰ ਸਿੰਘਾ ਯੱਸ ਗਾਂਵਦੀ ਸਾਰੀ ਲੋਕਾਈ ਦੇਖੋ

ਬੰਦਾ ਬਹਾਦਰ

ਕੁਝ [1]ਕਤਲ ਹੋਇ ਬਾਕੀ ਚਲੇ ਗਏ ਜਿੰਦਾ ਬਚੀਆਂ ਸ਼ੁਕਰ ਮਨਾ ਸਾਰੇ
ਬੰਦਾ ਰਿਹਾ ਕੱਲਾ ਵਿਚ ਪਿੰਜਰੇ ਦੇ ਸਾਥੀ ਗਏ ਨੇ ਪੱਲੇ ਛੁਡਾ ਸਾਰੇ
ਨਾਉਹ ਲਾਉਲਸ਼ਕਰ ਨਾਉਹਹੁਕਮ ਹਾਸਿਲਸਮੇਂ ਗਏਸਨ ਰੰਗਵਟਾ ਸਾਰੇ
ਯਾਰ ਮੀਤ ਨ ਕੋਈ ਭੀ ਨਜ਼ਰ ਆਵੇ ਬੰਦਾ ਵੇਖਦਾ ਨਿਗ੍ਹਾ ਉਠਾ ਸਾਰੇ
ਕੱਲੀ ਜਿੰਦ ਅਜ਼ਾਬ ਦੇ ਵਿਚ ਫਸੀ ਘਟਾ ਦੁੱਖਾਂ ਵਾਲੀ ਰਹੀ ਛਾ ਸਾਰੇ
ਵੈਰੀ ਚੌਹ ਪਾਸੀਂ ਨਜ਼ਰ ਆਇ ਰਹੇ ਗਏ ਸੁਖ ਉਹ ਮੂੰਹ ਛੁਪਾ ਸਾਰੇ
ਨਾ ਉਹ ਬੀਰ ਨਾ ਉਹਤੀਰ ਨਾ ਰਹੇ ਮੰਤ੍ਰ ਦਗਾ ਦੇਇ ਗਏ ਅੰਤਨੂੰ ਆ ਸਾਰੇ
ਮੱਥੇ ਲਿਖੇ ਜੋ ਲੇਖ ਕਰਤਾਰ ਸਿੰਘਾ ਪੈਣ ਭੋਗਣੇ ਕਹਿਣ ਦਾਨਾ ਸਾਰੇ

[2] ਓਸ ਵੇਲੇ ਦੀ ਹਾਲਤ

ਲੋਹ ਪਿੰਜਰੇ ਦੇ ਵਿਚ ਪਿਆ ਬੰਦਾ ਪਹਿਰੇ ਚੌਂਹ ਪਾਸੀਂ ਡਾਢੇ ਲਾਇ ਹੋਏ
ਪਿੰਜਰ ਖੜਕਦਾ ਸੁੱਕ ਸਰੀਰ ਗਿਆ ਹੱਡ ਭੁੱਖ ਨੇ ਮਾਰ ਸੁਕਾਇ ਹੋਏ
ਹੱਡ ਪਸ਼ੂਆਂਦੇ ਬਾਹਰੋਂ ਲਿਆ ਕਰਕੇ ਓਹਦੇ ਗਿਰਦਾ ਗਿਰਦ ਸੁਟਾਇ ਹੋਏ
ਸਿਰ ਸਿੱਖਾਂਦੇ ਜੋ ਰੋਜ਼ ਵੱਢੀਦੇ ਸਨ ਨਾਲ ਪਿੰਜਰੇ ਓਹ ਲਟਕਾਇ ਹੋਏ
ਵਿਚ ਪਿੰਜਰੇ ਦੇ ਬੰਦਾ ਮਸਤ ਬੈਠਾ ਸ੍ਵਾਸ ਦਸਵੇਂ ਦੁਆਰ ਚੜ੍ਹਾਇ ਹੋਏ

---

੧ ਸਿੰਘਾਂ ਦੇ ਸਰੀਰਾਂ ਦੇ ਟੋਟੇ ਸ਼ਹਿਰ ਦੇ ਦਰਵਾਜ਼ਿਆਂ ਤੇ ਸੜਕਾਂ ਤੇ ਲਟਕਵਾ ਦਿਤੇ ਸਨ ਤੇ ਲੱਤਾਂ ਬਾਹਵਾਂ ਕੁੱਤੇ ਧਰੂਹੀ ਫਿਰਦੇ ਸਨ।

੨ ਪਹਿਲੀ ਚੇਤਰ ੧੭੭੩ ਨੂੰ ਬੰਦੇ ਬਹਾਦਰ ਤੇ ਉਸਦੇ ਸਾਥੀਆਂ ਨੂੰ ਕਿਲ੍ਹੇ ਵਿਚੋਂ ਕਢਕੇ ਬਾਦਸ਼ਾਹ ਦੀ ਕਬਰ ਪਾਸ ਪੁਚਾਯਾ ਗਿਆ ਉਥੇ ਹੀ ਬਾਕੀ ਦੇ ਸਿਖ ਪੁਚਾ ਕੇ ਕਤਲ ਕਰ ਦਿਤੇ ਗਏ।

ਚੇਹਰੇ ਗਮੀ ਦਾ ਕਿਤੇ ਨਸ਼ਾਨ ਨਾ ਸੀ ਭਖਣ ਲਾਲੀਆਂ ਤੇਜ਼ ਵਧਾਇ ਹੋਏ
ਬੈਠਾ ਰਿਖੀਆਂ ਵਾਂਗ ਅਡੋਲ ਬੰਦਾ ਸਭ ਗ਼ਮ ਤੇ ਫਿਕਰ ਭੁਲਾਇ ਹੋਏ
ਸ਼ਾਹ ਅਜੇ ਭੀ ਡਰੇ ਕਰਤਾਰ ਸਿੰਘਾ ਧਮੁੰ ਸੂਰਮੇਂ ਦੇ ਵੱਡੇ ਛਾਇ ਹੋਏ

ਬਾਦਸ਼ਾਹ ਨੇ ਬੰਦੇ ਪਾਸ ਕਾਜ਼ੀ ਨੂੰ ਭੇਜਣਾ

ਬਾਦਸ਼ਾਹ ਨੇ ਭੇਜਿਆ ਇਕ ਕਾਜ਼ੀ ਕਹੋ ਬੰਦੇ ਨੂੰ ਤੂੰ ਮੁਸਲਮਾਨ ਹੋ ਜਾਹ
ਤੇਰੀ ਜਾਨ ਬਖਸ਼ੀ ਅੱਜੇ ਹੋ ਜਾਵੇ ਮੋਮਨ ਆ ਕੇ ਵਿਚ ਈਮਾਨ ਹੋ ਜਾਹ
ਛੁੱਟ ਜਾਵੰਦੀ ਜਾਨ ਅਜ਼ਾਬ ਪਾਸੋਂ ਕਲਮਾਂ ਪੜ੍ਹ ਤੇ ਮੇਰਾ ਦੀਵਾਨ ਹੋ ਜਾਹ
ਕਾਫਰ ਪੁਣੇ ਨੂੰ ਛਡ ਕਰਤਾਰ ਸਿੰਘਾ ਸੁਰਖਰੂ ਵਿਚ ਦੋ ਜਹਾਨ ਹੋ ਜਾਹ

ਬੰਦੇ ਬਹਾਦਰ ਨੂੰ ਕਾਜ਼ੀ ਨੇ ਆਖਣਾ ਕਿ ਤੂੰ ਮੁਸਲਮਾਨ ਹੋ ਜਾਹ

ਕਾਜ਼ੀ ਬੰਦੇ ਬਹਾਦਰ ਨੂੰ ਆਖਦਾ ਜਾ ਬਾਦਸ਼ਾਹ ਨੇ ਹੁਕਮ ਫਰਮਾਇਆ ਏ
ਨਾਲ ਦੀਨ ਇਸਲਾਮ ਦੇ ਵੈਰ ਕਰਕੇ ਵੇਖ ਕਿੰਨਾ ਤੂੰ ਦੁਖ ਉਠਾਇਆ ਏ
ਗਿਆ ਜ਼ੋਰ ਤੇ ਉੱਠ ਗੁਮਾਨ ਤੇਰਾ ਬੰਨ੍ਹ ਪਿੰਜਰੇ ਦੇ ਵਿਚ ਪਾਇਆ ਏ
ਤੇਰੇ ਨਾਲ ਦੇ ਸਾਥੀ ਹੋ ਕਤਲ ਗਏ ਮੁਫਤ ਓਹਨਾਂ ਨੂੰ ਤੂੰ ਮਰਵਾਇਆ ਏ
ਤੇਰੀ ਵੇਖ ਕੇ ਹਾਲਤ ਬਾਦਸ਼ਾਹ ਨੂੰ ਰਹਿਮ ਤੇਰੇ ਉੱਤੇ ਬੜਾ ਆਇਆ ਏ
ਮੁਸਲਮਾਨ ਹੋ ਜਾਹ ਕਰਤਾਰ ਸਿੰਘਾ ਵੇਖ ਅਸਾਂ ਭੀ ਤੈਨੂੰ ਸਮਝਾਇਆ ਏ

ਬੰਦਾ ਬਹਾਦਰ

ਬੰਦਾ ਆਖਦਾ ਉੱਠਕੇ ਚਲਾ ਜਾਹ ਤੂੰ ਮੈਨੂੰ ਹੋਰ ਇਹ ਦੁਖ ਪੁਚਾ ਨਾਹੀਂ
ਬੱਧਾ ਪਿੰਜਰੇ ਦੇ ਵਿਚ ਪਿਆ ਹਾਂ ਮੈਂ ਹੁਣ ਚੱਲਦੀ ਮੇਰੀ ਕੋਈ ਵਾਹ ਨਾਹੀਂ
ਬਾਹਰ ਹੁੰਦਾ ਤੇ ਦੇਵੰਦਾ ਦਸ ਤੈਨੂੰ ਜਾਹ ਚਲਾ ਜਾਹ, ਦਿਲ ਦੁਖਾ ਨਾਹੀਂ
ਮੁਸਲਮਾਨ ਦਾ ਨਾਮ ਕਰਤਾਰ ਸਿੰਘਾ ਮੇਰੇ ਕੰਨਾਂ ਦੇ ਵਿਚ ਸੁਣਾ ਨਾਹੀਂ

ਤਥਾ

ਆਖ ਘੱਲਿਆ ਕਦੋਂ ਮੈਂ ਬਾਦਸ਼ਾਹ ਨੂੰ ਕਿਉਂ ਮੇਰੇ ਤੇ ਰਹਿਮ ਕਮਾਵੰਦਾ ਓਹ

ਮੈਂ ਤਾਂ ਜ਼ਾਲਮਾਂ ਦਾ ਵੱਡਾ ਹਾਂ ਵੈਰੀ ਰਹਿਮ ਵੈਰੀ ਉਤੇ ਕਾਹਨੂੰ ਚਾਹਵੰਦਾ ਓਹ
ਮੈਂ ਧਰਮ ਨੂੰ ਛੱਡ ਕੇ ਬਣਾ ਮੋਮਨ ਕਿਵੇਂ ਦਿਲ ਦੇ ਵਿਚ ਲਿਆਵੰਦਾ ਓਹ
ਜੋ ਕਰਨੀ ਹੈ ਸੂ ਮੇਰੇ ਨਾਲ ਕਰੇ ਸੋਚਾਂ ਵਿਚ ਕਿਉਂ ਦਿਨ ਗਵਾਵੰਦਾ ਓਹ
ਮੈਨੂੰ ਕੋਈ ਨ ਦੁਖ ਕਰਤਾਰ ਸਿੰਘਾ ਕਿਹੜੀ ਗੱਲ ਉਤੇ ਰਹਿਮ ਖਾਵੰਦਾ ਓਹ
ਬਾਦਸ਼ਾਹੀ ਤੇ ਧਾਰ ਮੈਂ ਮਾਰਦਾ ਨਹੀਂ ਕਿਹੜੀ ਗੱਲ ਦਾ ਹੈ ਲੋਭ ਪਾਵੰਦਾ ਓਹ

ਕਾਜ਼ੀ ਨੇ ਬਾਦਸ਼ਾਹ ਨੂੰ ਦਸਣਾ

ਬਾਦਸ਼ਾਹ ਹੈ ਬੜੀ ਬਲਾ ਬੰਦਾ ਰਤੀ ਭਰ ਉਹ ਦਿਲ ਡੁਲਾਵੰਦਾ ਨਹੀਂ
ਮਸਤ ਰੰਗ ਦੇ ਵਿਚ ਮਲੰਗ ਬੈਠਾ ਇਹਨਾਂ ਦੁਖਾਂ ਨੂੰ ਦੁਖ ਜਨਾਵੰਦਾ ਨਹੀਂ
ਨਹੀਂ ਦੀਨ ਇਸਲਾਮ ਕਬੂਲ ਕਰਦਾ ਮੂਲੋਂ ਹੌਂਸਲਾ ਆਪਣਾ ਢਾਹਵੰਦਾ ਨਹੀਂ
ਬੜੇ ਕਰੜੇ ਉਹ ਅਗੋਂ ਜਵਾਬ ਦੇਂਦਾ ਰਤੀ ਭਰ ਤੇਰਾ ਖ਼ੌਫ ਖਾਵੰਦਾ ਨਹੀਂ
ਓਹਨੂੰ ਮਰਨ ਤੋਂ ਆਵੰਦਾ ਖੌਫ ਨਾਹੀਂ ਅਤੇ ਜਿਊਣ ਦੀ ਆਸ ਰਖਾਵੰਦਾ ਨਹੀਂ
ਹੁਕਮ ਦਿਹੋ ਜੋ ਦੇਣਾ ਕਰਤਾਰ ਸਿੰਘਾ ਤੇਨੂੰ, ਡਰ ਉਹ ਸੀਸ ਝੁਕਾਵੰਦਾ ਨਹੀਂ

ਬਾਦਸ਼ਾਹ ਨੇ ਕਾਜ਼ੀਆਂ ਤੋਂ ਫਤਵਾ ਲਵਾਣਾ

ਬਾਦਸ਼ਾਹ ਬੁਲਾ ਕੇ ਕਾਜ਼ੀਆਂ ਨੂੰ ਕਹਿੰਦਾ ਸ਼ਰ੍ਹਾ ਦਾ ਦਸੋ ਫਰਮਾਨ ਕੀਹ ਏ
ਵੈਰੀ ਦੀਨ ਇਸਲਾਮ ਦਾ ਹੋਇ ਜੇਹੜਾ ਓਹਦੇ ਵਾਸਤੇ ਹੁਕਮ ਕੁਰਾਨ ਕੀਹ ਏ
ਤੰਗ ਸ਼ਰ੍ਹਾ ਮੁਹੰਮਦੀ ਕਰੇ ਜਿਹੜਾ ਲਿਖਿਆ ਓਸ ਦੇ ਲਈ ਬਿਆਨ ਕੀਹ ਏ
ਬੰਦੇ ਕਾਫ਼ਰ ਲਈ ਕਰਤਾਰ ਸਿੰਘਾ ਕਹਿੰਦੀ ਸ਼ਰ੍ਹਾ ਮੁਹੰਮਦੀ ਆਨ ਕੀਹ ਏ

ਕਾਜ਼ੀਆਂ ਨੇ ਫ਼ਤਵਾ ਦੇਣਾ

ਫ਼ਤਵਾ ਕਾਜੀਆਂ ਨੇ ਰਲ ਕੇ ਇਹ ਦਿਤਾ ਗੁਮਰ ਦਿਲ ਦੇ ਜਿਹੜੇ ਹਜ਼ੂਰ ਕੱਢੋ
ਮਾਰੋ ਕਾਫ਼ਰਾਂ ਨੂੰ ਬੜਾ ਦੁਖੀ ਕਰ ਕੇ ਤੰਗੀ ਦੇਇ ਕੇ ਜਾਨ ਹਜ਼ੂਰ ਕੱਢੋ
ਏਸ ਸ਼ਰ੍ਹਾ ਮੁਹੰਮਦੀ ਤੰਗ ਕੀਤੀ ਮਾਰ ਏਸੇ ਦੇ ਵਿਚੋਂ ਫ਼ਤੂਰ ਕੱਢੋ
ਮੁਸਲਮਾਨ ਡਾਢੇ ਏਸ ਤੰਗ ਕੀਤੇ ਦੇਇ ਸ਼ਿਕੰਜੇ ਵਿਚੋਂ ਬੇ-ਸ਼ਊਰ ਕੱਢੋ
ਵਿਚ ਕਾਲਜੇ ਅਸਾਂ ਦੇ ਸਿੱਮਦਾ ਸੀ ਇਹਨੂੰ ਮਾਰ ਕੇ ਬਾਹਰ ਨਬੂਰ ਕੱਢੋ
ਤਿੰਨ ਦਿਨ ਇਹਦਾ ਕਰਤਾਰ ਸਿੰਘਾ ਮਾਸ ਪਿੰਡੇ ਤੋਂ ਨਾਲ ਜੰਬੂਰ ਕੱਢੋ

### ਬਾਦਸ਼ਾਹ ਦਾ ਹੁਕਮ

ਬਾਦਸ਼ਾਹ ਨੇ ਚਾੜਿਆ ਹੁਕਮ ਜਲਦੀ ਬੰਦੇ ਕਾਫ਼ਰ ਤਾਈਂ ਸਜ਼ਾਇ ਦੇਵੋ
ਇਹਨੂੰ ਵੱਸ ਜਲਾਦਾਂ ਦੇ ਪਾਇ ਕਰਕੇ ਬੁਰਾ ਕਰ ਦੁਖੀ ਮਰਵਾਇ ਦੇਵੋ
ਇਹਦੇ ਜਿਸਮ ਤੇ ਰਹੇ ਨਾ ਇਕ ਬੋਟੀ ਖਿਚ ਨਾਲ ਜੰਬੂਰਾਂ ਉਡਾਇ ਦੇਵੋ
ਵੈਰੀ ਸ਼ਰ੍ਹਾ ਦਾ ਇਹ ਕਰਤਾਰ ਸਿੰਘਾ [1]ਮਛੀ ਵਾਂਗ ਇਹਨੂੰ ਤੜਫਾਇ ਦੇਵੋ

### ਜਲਾਦਾਂ ਨੇ ਜ਼ੁਲਮ ਦੀ ਹੱਦ ਕਰ ਦੇਣੀ

ਦਿੱਤਾ ਕਰ ਜਲਾਦਾਂ ਦੇ ਵੱਸ ਬੰਦਾ ਓਹਨਾਂ ਜ਼ਾਲਮਾਂ ਹੱਦ ਮੁਕਾਇ ਦਿੱਤੀ
ਜਿਵੇਂ ਚੂੰਡਦੀ ਗਿਰਝ ਮੁਰਦਾਰ ਤਾਈਂ ਖੱਲ ਨਾਲ ਜ਼ੰਬੂਰਾਂ ਉਡਾਇ ਦਿੱਤੀ
ਥਾਂ ਥਾਂ ਤੋਂ ਬੋਟੀਆਂ ਕੱਢ ਲਈਆਂ ਦੇਹ ਛਾਨਣੀ ਵਾਂਗ ਬਨਾਇ ਦਿੱਤੀ
ਕੀਤੀ ਸੀ ਨਾ ਹਾਇ ਕਰਤਾਰ ਸਿੰਘਾ ਬੰਦੇ ਧੀਰਜ ਹੱਦ ਦਿਖਾਇ ਦਿੱਤੀ

### ਬੰਦੇ ਦਾ ਬਿਦੇਹ ਪੁਣਾ

ਤਿੰਨ ਦਿਨ ਜ਼ੰਬੂਰ ਚਲਾਇ ਓਹਨਾਂ ਲਾਹ ਬੋਟੀਆਂ ਮਾਸ ਉਡਾਇਆ ਜੀ
ਹੱਡ ਨੰਗੇ ਸਰੀਰ ਦੇ ਕਰ ਦਿੱਤੇ ਵੱਡਾ ਦਿਹ ਨੂੰ ਦੁਖ ਪੁਚਾਇਆ ਜੀ
ਖੂਨ ਵੱਗ ਗਿਆ ਜਿਹੜਾ ਵਿਚ ਹੈਸੀ ਕੁਝ ਪਹਿਲਾਂ ਹੀ ਭੁਖ ਸੁਕਾਇਆ ਜੀ
ਬੰਦੇ ਸਬਰ ਦੀ ਹੱਦ ਮੁਕਾ ਦਿੱਤੀ ਏਥੇ ਏਡੇ ਦੁਖ ਤੋਂ ਨਾਹਿੰ ਘਬਰਾਇਆ ਜੀ
ਰਿਹਾ ਜਨਕ ਦੇ ਵਾਂਗ ਅਡੋਲ ਬੈਠਾ ਰੱਤੀ ਭਰ ਨਾ ਦੁਖ ਜਨਾਇਆ ਜੀ
ਲੱਗੀ ਰਹੀ ਸਮਾਧ ਅਗਾਧ ਓਹਦੀ ਦੁਖ ਪਾ ਨਾ ਰਿਦਾ ਡੁਲਾਇਆ ਜੀ
ਚਿਹਰੇ ਖਿੜੇ ਓਵੇਂ ਅੱਗੇ ਰਿਹਾ ਬੈਠਾ ਵੱਟ ਇਕ ਭੀ ਨਾ ਮੱਥੇ ਪਾਇਆ ਜੀ
ਜੋਗੀ ਰਾਜ ਬੈਠਾ ਜਿਵੇਂ ਲਾ ਤਾੜੀ ਇਕ ਵਾਰ ਨਾ ਅੰਗ ਹਿਲਾਇਆ ਜੀ
ਬੰਦਾ ਕਾਠ ਦਾ ਪੁਤਲਾ ਸੀ ਬੈਠਾ ਤਰਖਾਣਾਂ ਨੇ ਛਿੱਲ ਛਿਲਾਇਆ ਜੀ
ਨਿਜਾਨੰਦ ਅਨੰਦ ਨੂੰ ਲੈ ਰਿਹਾ ਓਹ ਉਕਾ ਦਿਹ ਅੱਧਜਾਸ ਗਵਾਇਆ ਜੀ

---

੧ ਖਾਫੀ ਖਾਂ ਲਿਖਦਾ ਹੈ ਕਿ ਸ਼ਹਿਰ ਦੇ ਖੱਤ੍ਰੀ (ਮੁਰਾਦ ਸਿੱਖਾਂ ਤੋਂ ਹੈ) ਬਹੁਤ ਸਾਰਾ ਰੁਪਯਾ ਕੱਠਾ ਕਰਕੇ ਮੁਹੰਮਦ ਅਮੀਨ ਖਾਂ ਤੇ ਹੋਰਨਾਂ ਅਮੀਰਾਂ ਪਾਸ ਗਏ ਕਿ ਰੁਪਯਾ ਲੈ ਕੇ ਬੰਦੇ ਬਹਾਦਰ ਦੀ ਜਾਨ ਬਖਸ਼ੀ ਕਰਵਾ ਦੇਵੇ ਪਰ ਇਹ ਗੱਲ ਮਨਜ਼ੂਰ ਨ ਹੋਈ। ਬਾਬੇ ਕਾਹਨ ਸਿੰਘ ਨੂੰ ਕਹਿੰਦੇ ਹਨ ਮਾਤਾ ਜੀ ਨੇ ਕਿਸੇ ਹੀਲੇ ਜੇਹਲ ਵਿਚੋਂ ਕਢਵਾ ਦਿਤਾ ਸੀ।

ਜੀਵ ਆਤਮਾ ਦਿਹ ਤੋਂ ਵੱਖ ਕਰਕੇ ਵਿਚ ਨਿੱਜ ਸਰੂਪ ਬੈਠਾਇਆ ਜੀ
ਸਾਖੀ ਬਣ ਤਮਾਸ਼ਾ ਉਹ ਦੇਖਿਓ ਸੂ ਵਿਚੋਂ ਹੰਗਤਾਂ ਤਈਂ ਮਿਟਾਇਆ ਜੀ
ਰਾਹੀ ਛੱਡ ਸਰਾਂ ਹੋਣ ਲਾਂਭੇ ਬੈਠਾ ਠੀਕ ਢਹਿੰਦੀ ਨੂੰ ਦੇਖ ਦਿਖਾਇਆ ਜੀ
ਪੰਛੀ ਆਲ੍ਹਣਾ ਛੱਡਕੇ ਬੈਠ ਗਿਆ ਟੁਟਾ ਵੇਖ ਕੇ ਸੋਗ ਮਨਾਇਆ ਜੀ
ਮਾਸ ਉਡ ਗਿਆ ਖੂਨ ਵੱਗ ਗਿਆ ਪਰ ਚਿਹਰਾ ਨਾ ਮੂਲ ਕੁਮਲਾਇਆ ਜੀ
ਵੇਖਣ ਵਾਲਿਆਂ ਦੇ ਹਿਰਦੇ ਡੋਲ ਗਏ ਸੋਗ ਸ਼ਹਿਰ ਸਾਰੇ ਵਿਚ ਛਾਇਆ ਜੀ
ਲੋਕ ਪਏ ਸਾਰੇ ਤ੍ਰਾਸ ਤ੍ਰਾਸ ਕਰਦੇ ਸੋਗ ਧਰਤਿ ਅਕਾਸ਼ ਜਤਾਇਆ ਜੀ
ਜਨਕ ਵੇਖਕੇ ਬੰਦੇ ਦੇ ਹੌਂਸਲੇ ਨੂੰ ਬਾਰ ਬਾਰ ਹੀ ਹੋਊ ਸਲਾਹਿਆ ਜੀ
ਮਨਸੂਰ ਤਬਰੇਜ਼ ਭੀ ਦੇਖ ਕਰਕੇ ਮਾਨ ਆਪਣਾ ਸਭ ਗਵਾਇਆ ਜੀ
ਬੰਦਾ ਵਿਚ ਸਮਾਧ ਅਡੋਲ ਬੈਠਾ ਕੋਈ ਰੂਪ ਹੀ ਹੋਰ ਬਨਾਇਆ ਜੀ
ਜ਼ੁਲਮ ਸਾੜਨੇ ਲਈ ਕਰਤਾਰ ਸਿੰਘਾ ਭਾਰਾ ਹੈ ਤੰਦੂਰ ਤਪਾਇਆ ਜੀ

ਸ਼ਹਿਰ ਵਿਚ ਪੁਕਾਰ

ਹਾਹਾਕਾਰ ਮੱਚੀ ਸਾਰੇ ਸ਼ਹਿਰ ਅੰਦਰ ਮੂੰਹ ਆਉਂਦੀਆਂ ਲੋਕ ਸੁਨਾਨ ਲਗੇ
ਬੇੜਾ ਗ਼ਰਕਕਰੀ ਰੱਬਾ ਜ਼ਾਲਮਾਂ ਦਾ ਵੇਖੋ ਕਿੱਡੇ ਹਨ ਕਹਿਰ ਕਮਾਨ ਲਗੇ
ਬਾਦਸ਼ਾਹ ਨੇ ਜ਼ੁਲਮ ਦੀ ਹੱਦ ਕੀਤੀ ਲੋਕ ਬਦਅਸੀਸਾਂ ਦਿਵਾਨ ਲਗੇ
ਪਾਈਂ ਕਹਿਰ ਕਿਤੋਂ ਰੱਬਾ ਇਨ੍ਹਾਂ ਉਤੇ ਜ਼ਾਲਮ ਜ਼ੁਲਮ ਦੇ ਤਾਈਂ ਵਧਾਨ ਲਗੇ
ਹੈਨ ਚੁਭਣੇ ਖ਼ਲਕ ਖੁਦਾ ਦੀ ਨੂੰ ਹਾਕਮ ਹੋ ਇਹ ਕੰਡੇ ਖਿੰਡਾਨ ਲਗੇ
ਬੇੜਾ ਜ਼ੁਲਮ ਦਾ ਜਾਇਗਾ ਡੁਬ ਛੱਬਦੇ ਪਥਰ ਪਾਪ ਦੇ ਵਿਚ ਸੁਟਾਨ ਲਗੇ
ਦਿਲੀ ਜਾਇਗੀ ਹੋ ਬਰਬਾਦ ਸਾਰੀ ਸੰਗਦਿਲੀ ਇਹ ਵਡੀ ਦਿਖ਼ਾਨ ਲਗੇ
ਆੜ ਸ਼ਰ੍ਹਾ ਦੀ ਲੈ ਕੇ ਇਹ ਜ਼ਾਲਮ ਹੈਨ ਰੱਯਤਾਂ ਤਾਈਂ ਖਪਾਨ ਲਗੇ
ਬੰਦਾ ਕੋਹਿਆ ਕਿਸ ਤਰ੍ਹਾਂ ਜ਼ਾਲਮਾਂ ਨੇ ਪੰਛੀ ਵੇਖਕੇ ਨੀਰ ਵਗਾਨ ਲਗੇ
ਧਰਤਿ ਡੋਲਕੇ ਵੱਡਾ ਭੁਚਾਲ ਆਇਆ ਆਪੋ ਵਿਚ ਸਭ ਕਹਿਨ ਕਹਾਨ ਲਗੇ
ਸ਼ਾਹੀ ਖ਼ਤਮ ਚੁਗੱਤਿਆਂ ਹੋ ਜਾਸੀ ਹੈਨ ਰੱਬ ਦਾ ਖੌਫ ਭੁਲਾਨ ਲਗੇ
ਮਾਰ ਜਾਇਗਾ ਸਬਰ ਕਰਤਾਰ ਸਿੰਘਾ ਜਾਲਿਮ ਆਪਣੀ ਜੜ੍ਹ ਪੁਟਾਨ ਲਗੇ

### ਬਾਦਸ਼ਾਹ ਦੀ ਹੈਰਾਨਗੀ

ਬਾਦਸ਼ਾਹ ਨੂੰ ਦੱਸਿਆ ਅਹਿਲਕਾਰਾਂ ਬੰਦੇ ਧੀਰਜ ਹੱਦ ਦਖਾਈ ਹੈ ਜੀ
ਤਿੰਨ ਦਿਨ ਜਲਾਦਾਂ ਨੇ ਬਦਨ ਉਤੇ ਨਾਲ ਖੱਲ ਜੰਬੂਰਾਂ ਦੇ ਲਾਹੀ ਹੈ ਜੀ
ਕੀਤੀ ਓਸ ਨੇ 'ਸੀ' ਨ 'ਹਾਇ' ਅਗੋਂ ਵਡੇ ਸਬਰ ਦੀ ਹਦ ਮੁਕਾਈ ਹੈ ਜੀ
ਉਹ ਤਾਂ ਬਾਦਸ਼ਾਹ ਕੋਈ ਫਰੇਸ਼ਤਾ ਹੈ ਬਰਕਤ ਓਸਦੇ ਵਿਚ ਅਲਾਹੀ ਹੈ ਜੀ
ਮਾਸ ਉਡ ਸਰੀਰਤੋਂ ਗਿਆਸਾਰਾ ਸ਼ਕਲ ਚਿਹਰੇਦੀ ਨਹੀਂ ਮੁਰਝਾਈ ਹੈ ਜੀ
ਹੋਇਆ ਛਾਨਣੀਦੇਵਾਂਗਜਿਸਮਸਾਰਾ ਬੜੀ ਭਾਰੀਤਕਲੀਫ ਉਠਾਈ ਹੈ ਜੀ
ਅਸੀਂ ਵੇਖ ਕੇ ਅੱਖੀਂ ਹੈਰਾਨ ਹੋਏ ਤਿਊੜੀ ਓਸ ਨ ਮੱਥੇ ਤੇ ਪਾਈ ਹੈ ਜੀ
ਬਾਦਸ਼ਾਹ ਦੇ ਉਤੇ ਕਰਤਾਰ ਸਿੰਘਾ ਸੁਣਦੇ ਸਾਰ ਉਦਾਸੀ ਆ ਛਾਈ ਹੈ ਜੀ

### ਬਾਦਸ਼ਾਹ ਨੇ ਵਜ਼ੀਰ ਨੂੰ ਭੇਜਣਾ

ਬਾਦਸ਼ਾਹ ਨੇ ਕਹਿਆ ਵਜ਼ੀਰ ਤਾਈਂ ਜਾਹ ਵੇਖ ਖਾਂ ਉਸ ਦਾ ਹਾਲ ਸਾਰਾ
ਦੁਖ ਪਾਕੇ ਡੋਲਿਆ ਹੈ ਕਿ ਨਹੀਂ ਤਾੜ ਓਸ ਦੇ ਦਿਲ ਦਾ ਖਿਆਲ ਸਾਰਾ
ਮੁਸਲਮਾਨ ਜੇ ਹੋਣਾ ਮਨਜੂਰ ਕਰੇ ਵਾਪਸ ਕਰਾਂ ਓਹਦਾ ਧਨ ਮਾਲ ਸਾਰਾ
ਬੰਦੇ ਤਈਂ ਸਮਝਾ ਕਰਤਾਰ ਸਿੰਘਾ ਕੁਫ਼ਰ ਓਸਦੇ ਦਿਲੋਂ ਨਿਕਾਲ ਸਾਰਾ

### ਵਜ਼ੀਰ ਅਬਦੁਲੇ ਨੇ ਬੰਦੇ ਬਹਾਦਰ ਪਾਸ ਆਉਣਾ

ਚਲ ਚਾਂਦਨੀ ਚੌਕ ਵਜ਼ੀਰ ਆਇਆ ਪਾਸ ਬੰਦੇ ਦੇ ਆ ਖਿਆਲ ਕਰਦਾ
ਉਤੇ ਜਿਸਮਦੇ ਰਿਹਾ ਨ ਮਾਸ ਮਾਸਾ ਬੈਠਾ ਮਸਤ ਓਹ ਜਾਪ ਅਕਾਲ ਕਰਦਾ
ਚਿਹਰੇ ਦੁਖਦਾ ਕੋਈ ਨਿਸ਼ਾਨ ਨ 'ਸੀ' 'ਹਾਇ' ਨ ਰਤੀ ਰਵਾਲ ਕਰਦਾ
ਖੁਸ਼ ਹੋ ਵਜ਼ੀਰ ਦਾ ਮਨ ਗਿਆ ਬੈਠ ਬੰਦਗੀ ਅਦਬ ਦੇ ਨਾਲ ਕਰਦਾ
ਰੁਖ ਬੰਦੇਦਾ ਆਪਣੇ ਵਲ ਡਿਠਾ ਨਾਲ ਸਹਿਜ ਦੇ ਕੁਝ ਕੀਲਕਾਲ ਕਰਦਾ
ਹੱਥ ਜੋੜ ਵਜ਼ੀਰ ਕਰਤਾਰ ਸਿੰਘਾ ਉਤੇ ਬੰਦੇ ਦੇ ਇਉਂ ਸਵਾਲ ਕਰਦਾ

### ਪਹਿਲਾ ਸਵਾਲ

ਸੁਕ ਆਪਦਾ ਸਭ ਸਰੀਰ ਗਿਆ ਬਾਕੀ ਐਵੇਂ ਤਸਵੀਰ ਹੀ ਖੜੀ ਹੈ ਜੀ
ਸ਼ਰ੍ਹਾ ਵਾਲਿਆਂ ਆਪ ਤੇ ਲਾ ਫਤਵਾ ਤਕਲੀਫ ਦਿਵਾਈ ਇਹ ਬੜੀ ਹੈ ਜੀ

ਬਾਕੀ ਰਹਿਗਏ ਨੇ ਐਵੇਂ ਹਡ ਜੁੜੇ ਜਿੰਦ ਆਪਣੀ ਕਿਧਰੇ ਘੜੀ ਹੈ ਜੀ
ਮੈਨੂੰ ਦੱਸਣਾ ਸੱਚ ਕਰਤਾਰ ਸਿੰਘਾ ਖੁਸ਼ੀ ਕਾਸਦੀ, ਆਪ ਨੂੰ ਚੜ੍ਹੀ ਹੈ ਜੀ

ਬੰਦੇ ਵਲੋਂ ਜਵਾਬ

ਬੰਦਾ ਆਖਦਾ ਸੁਣ ਵਜ਼ੀਰ ਦਾਨੇ ਦੁਖ ਹੁੰਦੇ ਦਾ ਧਰਮ ਪਛਾਨ ਭਾਈ
ਦੁਖ, ਭੁਖ ਤੇ ਸੁਖ ਅਰਾਮ ਜਿੰਨੇ ਦੇਹ ਹੰਗਤਾ ਵਿਚ ਸਿਆਨ ਭਾਈ
ਜੀਵ ਆਤਮਾ ਹੰਗਤਾ ਵਿਚ ਪੈ ਕੇ ਦੁਖ ਸੁਖ ਭੋਗੇ ਹੋ ਅੰਞਾਨ ਭਾਈ
ਦੁਖ ਸੁਖ ਤੋਂ ਆਤਮਾ ਪਰੇ ਸਦਾ ਓਥੇ ਹੰਗਤਾ ਨਹੀਂ ਨਿਸ਼ਾਨ ਭਾਈ
ਏਸ ਗੱਲ ਨੂੰ ਆਰਫ਼ਾਂ ਬੁੱਝਿਆ ਏ ਨਹੀਂ ਜਾਣਦੇ ਲੋਕ ਨਾਦਾਨ ਭਾਈ
ਮੇਰੀ ਦੇਹ ਦਾ ਲਾਹ ਲਿਆ ਮਾਸ ਸਾਰਾ ਦੇਹੋਂ ਪਰੇ ਹੈ ਮੇਰਾ ਮਕਾਨ ਭਾਈ
ਜੀਵ ਆਤਮਾ ਦੇਹ ਦੇ ਵਿਚ ਵੱਸੇ ਤੇ ਪ੍ਰਮਾਤਮਾ ਪਰੇ ਹੈ ਠਾਨ ਭਾਈ
ਜਿਨ੍ਹਾਂ ਦਿਹ ਨਾਲੋਂ ਮੋਹ ਤੋੜ ਲਿਆ ਕੀਹ ਉਨ੍ਹਾਂ ਨੂੰ ਦੁਖ ਪੁਚਾਨ ਭਾਈ
ਮਰਨਾ ਜੰਮਨਾ ਦੇਹ ਦੇ ਵਾਸਤੇ ਹੈ ਮੇਰਾ ਰੂਪ ਅਟੱਲ ਮਹਾਨ ਭਾਈ
ਹੈ ਸੱਚਦਾ ਨੰਦ ਸਰੂਪ ਮੇਰਾ ਦੁਖ ਸੁਖ ਦੀ ਜਿਨੂੰ ਨ ਕਾਨ ਭਾਈ
ਸਤਿ, ਚਿਤ ਆਨੰਦ ਸਰੂਪ ਤਾਈਂ ਮਰਨਾ ਜੰਮਣਾ ਦੁਖ ਨ ਹਾਨ ਭਾਈ
ਮੈਂ ਦੇਹ ਤੋਂ ਆਪ ਨੂੰ ਵੱਖ ਜਾਤਾ ਦਿਹ ਤਈਂ ਜਲਾਦ ਸਤਾਨ ਭਾਈ
ਮੈਂ ਸੜਾਂ ਨ ਮਰਾਂ ਨ ਦੁਖ ਝੱਲਾਂ ਜਿੰਨਾਂ ਜੋਰ ਲੱਗੇ ਵੈਰੀ ਲਾਨ ਭਾਈ
ਤਿੰਨ ਕਾਲ ਜਿਥੇ ਦੁਖ ਮਿਥਿਆ ਹੈ ਅਸਾਂ ਮੱਲਿਆ ਉਹ ਅਸਥਾਨ ਭਾਈ
ਕੁੱਤੇ ਸ਼ਰ੍ਹਾ ਦੇ ਲਗੇ ਨੇ ਮਗਰ ਮੇਰੇ ਗਾਹਕ ਮਾਸ ਅਤੇ [੧]ਉਸਤਖਾਨ ਭਾਈ
ਮਾਸ ਲੈ ਲਿਆ ਉਨ੍ਹਾਂ ਕਰਤਾਰ ਸਿੰਘਾ ਬਾਕੀ ਹੱਡੀਆਂ ਵੰਡ ਚਬਾਨ ਭਾਈ

ਤਥਾ

ਮਲ ਮੂਤ ਦਾ ਠੀਕਰਾ ਪਾਸ ਸਾਡੇ ਚਿਰ ਤੋਂ ਰਖਿਆ ਅਸਾਂ ਸੰਭਾਲ ਸੁਣ ਲੈ
ਜਿੰਨਾ ਚਿਰ ਹੈਸੀ ਲੋੜ ਵ੍ਰਤਲਿਆ ਹੁਣ ਪ੍ਰੇਮ ਨਾਹੀਂ ਇਹਦੇ ਨਾਲ ਸੁਣ ਲੈ
ਆਖਰ ਭੰਨਣਾ ਸੀ ਕਿਸੇ ਤਾਂ ਇਹਨੂੰ ਗਲੋਂ ਲਾਹੁਣਾ ਹੈਸੀ ਜੰਜਾਲ ਸੁਣ ਲੈ

---

੧ ਹੱਡੀਆਂ

ਤੇਰੇ ਬਾਦਸ਼ਾਹ ਦੇ ਸਿਰ ਭੰਨਕੇ ਤੇ ਜੜ੍ਹ ਓਸਦੀ ਦੇਵਣੀ, ਗਾਲ ਸੁਣ ਲੈ
ਸਾਡੇ ਹੱਡ ਤੇ ਚੰਮ ਦਾ ਗਾਹਕ ਹੈਉਹ ਲਏ ਸਾਂਭ ਹੁਣ ਮੂੜ ਚੰਡਾਲ ਸੁਣ ਲੈ
ਸਾਡੇ ਰੂਪ ਨੂੰ ਓਹ ਫੜ ਸਕਦਾ ਨਹੀਂ ਭਾਂਡਾ ਗੰਦਦਾ ਲਏ ਉਠਾਲ ਸੁਣ ਲੈ
ਉਹ ਭੀ ਸੁਖ ਦੇ ਨਾਲ ਨ ਦਿਨ ਕੱਟੇ ਆਯਾ ਓਸਦਾ ਭੀ ਨੇੜੇ ਕਾਲ ਸੁਣ ਲੈ
ਛੱਡ ਰੋਂਦਿਆਂ ਜਾਵਣੀ ਬਾਦਸ਼ਾਹੀ ਖ਼ਾਲੀ ਜਾਇਗਾ ਵਾਂਗ ਕੰਗਾਲ ਸੁਣ ਲੈ
ਹੱਦ ਜ਼ੁਲਮ ਦੀ ਇਹਨਾਂ ਮੁਕਾ ਦਿੱਤੀ ਕਹਿਰਵਾਨ ਹੋ ਗਿਆ ਅਕਾਲ ਸੁਣ ਲੈ
ਥੋੜ੍ਹੇ ਚਿਰ ਪਿੱਛੋਂ ਕਰਤਾਰ ਸਿੰਘਾ ਸਮਾਂ ਹੋਰ ਹੋਇ, ਕਰ ਖ਼ਿਆਲ ਸੁਣ ਲੈ

ਸਵਾਲ ਦੂਸਰਾ

ਜੇਕਰ ਤੁਸੀਂ ਖ਼ੁਦਾ ਦੀ ਪਹੁੰਚ ਵਾਲੇ ਫੇਰ ਏਤਨਾ ਜ਼ੁਲਮ ਕਮਾਇਆ ਕਿਉਂ
ਕੀਤੀਖਲਕ ਖ਼ੁਦਾਦੀ, ਤੰਗਡਾਢੀ ਮੁਸਲਮਾਨਾਂ ਤੇ ਖੰਡਾ ਉਠਾਇਆ ਕਿਉਂ
ਬਾਦਸ਼ਾਹੀ ਨੂੰ ਮਾਰ ਕੇ ਭੂਨ ਦਿੱਤਾ ਏਸ ਤਰਾਂ ਅਧਮੂਲ ਮਚਾਇਆ ਕਿਉਂ
ਹਿੰਦੂ ਕਾਫ਼ਰਾਂਦੀ ਇਮਦਾਦਕੀਤੀ ਮੁਸਲਮਾਨਾਂ ਦੇ ਤਈਂ ਖਪਾਇਆ ਕਿਉਂ
ਕੀਤੀ ਸ਼ਰ੍ਹਾਮੁਹੰਮਦੀ ਤੰਗ ਸਾਰੀ ਗ਼ਦਰ ਦੇਸ ਦੇ ਵਿਚ ਮਚਾਇਆ ਕਿਉਂ
ਬਾਦਸ਼ਾਹ ਦਾ ਡਰ ਕਰਤਾਰ ਸਿੰਘਾ ਹੈਸੀ ਸਿਰ ਦੇ ਉਤੋਂ ਭੁਲਾਇਆ ਕਿਉਂ

ਜਵਾਬ ਦੂਸਰਾ

ਏਸ ਗਲ ਦਾ ਸੁਣ ਜਵਾਬ ਪੂਰਾ ਮੈ ਆਜਜ਼ਾਂ ਤਈਂ ਸਤਾਇਆ ਨਹੀਂ
ਨਹੀਂ ਮਾਰਿਆ ਹੱਕਗਰੀਬੀਦਾ ਮੈਂ ਉਤੇ ਕਿਸੇ ਦੇ ਜ਼ੁਲਮ ਕਮਾਇਆ ਨਹੀਂ
ਮੁਸਲਮਾਨ ਹਿੰਦੂ ਇਕ ਜਹੇ ਸਾਰੇ ਫਰਕ ਦਿਲ ਦੇ ਵਿਚ ਰਖਾਇਆ ਨਹੀਂ
ਵੈਰੀ ਮਜ਼ਬ ਦਾ ਮੈਂ ਨਾ ਕਦੇ ਹੈਸਾਂ ਪੱਖ ਧੜ ਨੂੰ ਮੂਲ ਵਧਾਇਆ ਨਹੀਂ
ਸ਼ਰ੍ਹਾ ਵਾਲਿਆਂਵਾਂਗ ਮੈਂ ਨਾਕਦੇ ਹੈਸਾਂ ਪੱਖਧੜੇ ਨੂੰ ਮੂਲ ਵਧਾਂਇਆ ਨਹੀਂ
ਚੱਟੀ ਡੰਨ ਤੇਜੇਜ਼ੀਆ ਲਾਕਰਕੇ ਮੁਸਲਮਾਨਾਂ ਦੇ ਤਈਂ ਦੁਖਾਇਆ ਨਹੀਂ
ਕਿਤੇ ਵਿਚਹੰਕਾਰਦੇ ਆਇਕੇ ਜੀ ਮੈਂ ਮਸਜਿਦਾਂਤਈਂ ਗਿਰਵਾਇਆ ਨਹੀਂ
ਵੇਖੋ ਜਾ ਸਰਹਿੰਦ ਤੇ ਨਜ਼ਰ ਪਾਕੇ ਕਬਰ ਮਕਬਰਾ ਇਕ ਭੀ ਢਾਹਿਆ ਨਹੀਂ
ਹੈਨ ਕਾਇਮ ਅਬਾਦਤਗਾਹਾਂਖੜੀਆਂਸਿੰਘਾਂ ਉਹਨਾਂ ਨੂੰਹੱਥਛੁਹਾਇਆ ਨਹੀਂ

ਪਰਜਾਵਿਚ ਪਿੰਡਾਂਓਵੇਂ ਰਹੀ ਬੈਠੀ ਮਹਿਮੂਦਜਿਉਂ ਦੇਸਲੁਟਾਇਆ ਨਹੀਂ
ਨਹੀਂ ਥਿਹ ਪੰਜਾਬ ਦੇ ਵਿਚ ਕੀਤੇ ਕੋਈ ਵੱਸਦਾ ਥਾਂ ਉਜਾੜਿਆ ਨਹੀਂ
ਮੈਂ ਮਾੜਿਆਂ ਦੀਇਮਦਾਦ ਕੀਤੀ ਜ਼ੁਲਮ ਕਰਨਾ, ਗੁਰੂ ਸਿਖਾਇਆ ਨਹੀਂ
ਬਾਦਸ਼ਾਹ ਤੋਂ ਡਰ ਮੈਂ ਕੀਹ ਖਾਂਦਾ ਹੋ ਸੂਰਮਾ ਪਾਜ਼ੀ ਅਖਵਾਇਆ ਨਹੀਂ
ਬਾਦਸ਼ਾਹ ਨੇ ਚੜ੍ਹ ਮੈਦਾਨ ਅੰਦਰ ਜੰਗ ਸਾਮ੍ਹਣੇ ਹੋ ਕੇ ਪਾਇਆ ਨਹੀਂ
ਹੁੰਦਾਸਾਹਮਣੇ ਦੱਸਦਾ ਹੱਥ ਕਰਕੇ ਡਰਦਾ ਵਿਚ ਮੈਦਾਨ ਦੇ ਆਇਆ ਨਹੀਂ
ਯੋਧਾ ਖਾਂਵਦਾ ਕਿਸੇ ਤੋਂ ਭੈ ਨਾਹੀਂ ਖ਼ੌਫ ਮੌਤ ਦਾ ਚਿੱਤ ਵਸਾਇਆ ਨਹੀਂ
ਰੱਖ ਛੱਤਰੀ ਧਰਮ ਕਰਤਾਰ ਸਿੰਘਾ ਪਾਜ਼ੀ ਬਣਕੇ ਮੂੰਹ ਛੁਪਾਇਆ ਨਹੀਂ

ਤਥਾ

ਬਾਦਸ਼ਾਹੀਆਂ ਤਾਂ ਗ਼ਰਕ ਜਾਂਦੀਆਂ ਨੇ ਜ਼ੁੰਮੇਵਾਰ ਜਦ ਜੁਲਮ ਕਮਾਨ ਲਗਦੇ
ਅੰਨੇ ਹੋ ਹੰਕਾਰ ਦੇ ਵਿਚ ਜਦੋਂ ਪਰਜਾ ਆਪਣੀ ਤਈਂ ਸਤਾਨ ਲਗਦੇ
ਭੁਲ ਜਾਂਵਦੇ ਆਪਣੇ ਫਰਜ਼ ਤਾਈਂ ਵਾੜ ਹੋ ਕੇ ਖੇਤ ਨੂੰ ਖਾਨ ਲਗਦੇ
ਪੱਖ ਮਜ਼ਬੀ ਧੜੇ ਦੇ ਵਿਚ ਵੜ ਕੇ ਵੈਰ ਈਰਖਾ ਦਿਲੀਂ ਰਖਾਨ ਲਗਦੇ
ਲੋਭ ਕਰ ਕੇ ਹੱਕ ਰਿਆਇਆ ਦੇ ਨਾਲ ਜ਼ੋਰ ਦੇ ਜਦੋਂ ਦਬਾਨ ਲਗਦੇ
ਹਾਕਮ ਬਣ ਕਸਾਈਬੇ-ਰਹਿਮ ਭਾਰੇ ਉਤੇ ਮਾੜਿਆਂ ਛੁਰੀ ਚਲਾਨ ਲਗਦੇ
ਸੁਣਦੇ ਕਿਸੇ ਦੀ ਕੂਕ ਪੁਕਾਰ ਨੂੰ ਨਾ, ਹਰ ਥਾਂ ਹੀ ਜੋਰ ਜਤਾਨ ਲਗਦੇ
ਉਤੇ ਬੈਠ ਕੇ ਧਰਮ ਅਦਾਲਤਾਂ ਦੇ ਹੱਕ ਮਾਰ ਪਰਾਏ ਪਚਾਨ ਲਗਦੇ
ਮਾਂ ਬਾਪ ਹੋ ਕੇ ਰਈਯਤ ਆਪਣੀ ਦੇ ਹੱਥ ਉਠ ਪਤਾਂ ਤਾਈਂ ਪਾਨ ਲਗਦੇ
ਰਾਜਨੀਤ ਮਰਯਾਦਾ ਨੂੰ ਛੱਡ ਦੇਂਦੇ ਅੰਧਾ ਧੁੰਧ ਹੀ ਸਾਰੇ ਮਚਾਨ ਲਗਦੇ
ਧਰਮ ਕਰਮ ਤੇ ਸ਼ਰਮ ਭੁਲਾ ਦੇਂਦੇ ਜੋ ਟੱਕਰੇ ਪਾਰ ਬੁਲਾਨ ਲਗਦੇ
ਹਾਕਮ ਹੋ, ਹਕੂਮਤਾਂ ਪਾਪ ਦੀਆਂ, ਕਰ ਦੇਸ ਬਰਬਾਦ ਕਰਾਨ ਲਗਦੇ
ਖੁਦਗਰਜ਼ੀ ਦੇ ਵਿਚ ਪੈ ਕਰ ਕੇ ਖਿੱਚ ਪਰਜਾ ਦਾ ਖੂਨ ਸੁਕਾਨ ਲਗਦੇ
ਤਦ ਉਨ੍ਹਾਂ ਜ਼ੁਲਮ ਤੋਂ ਤੰਗ ਆ ਕੇ ਲੋਕ ਕੂਕ ਫਰਿਆਦ ਸੁਨਾਨ ਲਗਦੇ
ਦੁਖੀ ਹੋ ਪੁਕਾਰਦੇ ਰੱਬ ਅੱਗੇ ਆਂਸੂ ਖੂਨ ਦੇ ਜਦੋਂ ਵਗਾਨ ਲਗਦੇ

ਸ਼ਾਹੀਆਂ ਗਰਕ ਹੋ ਜਾਣ ਕਰਤਾਰਸਿੰਘਾ ਜ਼ੁਲਮ ਪੈ ਕੇ ਬੇੜਾ ਡੁਬਾਨ ਲਗਦੇ

ਤਥਾ

ਜਦੋਂ ਜਦੋਂ ਕਦੇ ਮਗਰੂਰ ਹੋ ਕੇ ਬਾਦਸ਼ਾਹਾਂ ਨੇ ਜ਼ੁਲਮ ਕਮਾਇਆ ਦੇਖੋ
ਓਦੋਂ ਓਦੋਂ ਹੀ ਖਾਲਕ ਖ਼ਲਕ ਦੇ ਨੇ ਕੋਈ ਅਜਬ ਸਬਬ ਬਣਾਇਆ ਦੇਖੋ
ਯਾ ਤਾਂ ਭੇਜ ਦਿੱਤਾ ਅਵਤਾਰ ਕੋਈ ਯਾਂ ਹੋਰ ਹੀ ਢੱਬ ਚਲਾਇਆ ਦੇਖੋ
ਜੋਰ ਵਿਚ ਮੁਲਤਾਨ ਦੇ ਰਾਜਿਆਂ ਨੇ ਜਦੋਂ ਆਪਨੂੰ ਰਬ ਅਖਵਾਇਆ ਦੇਖੋ
ਪ੍ਰਹਿਲਾਦ ਦਾ ਵਿਚ ਨਿਸ਼ਾਨ ਰਖਕੇ ਨਰ ਸਿੰਘ ਦਾ ਰੂਪ ਦਿਖਾਇਆ ਦੇਖੋ
ਹਰਨਾਕਸ਼ ਮਾਰ ਫਨਾਹ ਕੀਤਾ ਪ੍ਰਹਿਲਾਦ ਦੇ ਤਾਈਂ ਬਚਾਇਆ ਦੇਖੋ
ਫੇਰ ਰਾਵਣ ਨੇ ਭੁਲ ਕੇ ਧਰਮ ਤਾਈਂ ਲੰਕਾਂ ਵਿਚ ਅਧਮੂਲ ਮਚਾਇਆ ਦੇਖੋ
ਓਹਨੂੰ ਮਾਰਿਆ ਜਾ ਕੇ ਰਾਮਚੰਦਰ ਠੂਣਾ ਸੀਤਾ ਦਾ ਵਿਚ ਰਖਾਇਆ ਦੇਖੋ
ਉਹਦੇ ਪਿਛੋਂ ਹੋਇਆ ਬਲੀ ਕੰਸਜਦੋਂ ਡਕ ਕਾਰ ਦਾ ਸਿਰੋਂ ਭੁਲਾਇਆ ਦੇਖੋ
ਨੰਦ ਨੰਦਨ ਤਈਂ ਪਰੇਰ ਕਰ ਕੇ ਫੜ ਕੰਸ ਤਾਈਂ ਮਰਵਾਇਆ ਦੇਖੋ
ਜਦੋਂ ਕੈਰਵਾਂ ਛੱਡ ਮਰਯਾਦ ਦਿੱਤੀ ਦੁਰਯੋਧਨ ਬਲੀ ਕਹਾਇਆ ਦੇਖੋ
ਮਹਾਂ ਭਾਰਤ ਜੰਗ ਮਚਵਾ ਭਾਰਾ ਠਾਰਾਂ ਖੂਹਣੀਆਂ ਤਈਂ ਖਪਾਇਆ ਦੇਖੋ
ਏਸੇ ਤਰ੍ਹਾਂ ਨਮਰੂਦ ਸ਼ੱਦਾਦ ਨੇ ਭੀ ਹੱਥ ਰੱਬੀ ਕੰਮਾਂ ਵਿਚ ਪਾਇਆ ਦੇਖੋ
ਓਹਨਾਂ ਤਾਈਂ ਖੁਦਾ ਮਰਵਾ ਦਿੱਤਾ ਪਲ ਵਿਚ ਹੰਕਾਰ ਤੁੜਾਇਆ ਦੇਖੋ
ਕਾਰੂੰ ਜੋੜਦਾ ਰਹਿ ਗਿਆ ਗੰਜ ਚਾਲੀ ਖਾਲੀ ਹੱਥ ਹੀ ਅੰਤ ਚਲਾਇਆ ਦੇਖੋ
ਫਰਾਊਨ ਖੁਦਾ ਕਹਾਉਣ ਲੱਗਾ ਓਹਨੂੰ ਵਿਚ ਦਰਯਾ ਡੁਬਾਇਆ ਦੇਖੋ
ਆ ਕੇ ਗਜ਼ਨੀ ਅਤੇ ਕੰਧਾਰ ਵੱਲੋਂ ਮੁਸਲਮਾਨਾਂ ਇਹ ਦੇਸ ਦਬਾਇਆ ਦੇਖੋ
ਹੱਥ ਸ਼ਰ੍ਹਾ ਦੀ ਫੜ ਤਲਵਾਰ ਤਿੱਖੀ ਹਿੰਦੂ ਪਰਜਾ ਤਾਈਂ ਖਪਾਇਆ ਦੇਖੋ
ਭੇਡ ਬਕਰੀਦੇ ਵਾਂਗ ਖਲਕ ਕੀਤੀ ਛੁਰੀ ਜ਼ੁਲਮ ਦੀ ਤਈਂ ਚਲਾਇਆ ਦੇਖੋ
ਕਈ ਸਦੀਆਂ ਦੇਸ ਬਰਬਾਦ ਕੀਤਾ ਸੱਚੇ ਰੱਬ ਨੂੰ ਅੰਤ ਨ ਭਾਇਆ ਦੇਖੋ
ਦਸਾਂ ਗੁਰਾਂ ਨੂੰ ਪੁਰਖ ਅਕਾਲ ਨੇ ਜੀ ਦੇਸ ਰੱਖਿਆ ਹੁਕਮ ਸੁਨਾਇਆ ਦੇਖੋ
ਓਹਨਾਂ ਕਰ ਹੀਲੇ ਜ਼ੁਲਮ ਦੂਰ ਕੀਤਾ ਕਿਸੇ ਤਈਂ ਨ ਐਵੇਂ ਸਤਾਇਆ ਦੇਖੋ

ਪਰ ਵੱਧ ਗਏ ਹੁਣ ਜ਼ੁਲਮ ਜਦੋਂ ਖੰਡਾ ਆਖ਼ਰ ਓਹਨਾਂ ਉਠਾਇਆ ਦੇਖੋ
ਕੀਤੇ ਜੰਗ ਭਾਰੇ ਮਾਰੇ ਚੁਣ ਜ਼ਾਲਮ ਝੰਡਾ ਜ਼ੁਲਮਦਾ ਜੜ੍ਹੋਂ ਹਲਾਇਆ ਦੇਖੋ
ਮੈਨੂੰ ਭੇਜਿਆ ਉਨ੍ਹਾਂਹੀ ਹੁਕਮ ਦੇਇ ਕੇ ਮੇਰੇ ਜ਼ੁੰਮੇ ਹੈਸੀ ਕੰਮ ਲਾਇਆ ਦੇਖੋ
ਸਤਿਗੁਰਾਂ ਦਾ ਹੁਕਮ ਬਜਾਇਆ ਮੈਂ ਮਾਰ ਜ਼ਾਬਰਾਂ ਤਾਈਂ ਨਸਾਇਆ ਦੇਖੋ
ਮੈਨੂੰ ਸਾਧ ਤੋਂ ਓਹਨਾਂ ਨੇ ਕਰ ਯੋਧਾ ਮੇਰੇ ਹਥ ਖੰਡਾ ਪਕੜਾਇਆ ਦੇਖੋ
ਵੈਰੀ ਰਣ ਦੇ ਵਿਚ ਵੰਗਾਰ ਮਾਰੇ ਬਾਦਸ਼ਾਹਾਂ ਦੇ ਤਈਂ ਰੁਵਾਇਆ ਦੇਖੋ
ਇਹਕੋਈਜੁਲਮਤੇਪਾਪਨਹੀਂ ਮੈਂ ਕੀਤਾ ਜ਼ੁਲਮਜ਼ਾਲਮਾਂਸਣੇ ਉਡਾਇ ਦੇਖੋ
ਮੈਨੂੰ ਭੇਜਿਆਸੀ ਏਸ ਕੰਮ ਲਈ ਜਿੰਨਾ ਪੁਜਾ ਸਿਰੋਂ ਭਾਰ ਲਾਹਿਆ ਦੇਖੋ
ਸੌਂਪੀ ਸੇਵਾ ਸੀ ਪੂਰਿਆਂ ਸਤਿਗੁਰਾਂ ਨੇ ਓਸ ਹੁਕਮ ਦੇ ਤਈਂ ਬਜਾਇਆ ਦੇਖੋ
ਜ਼ਾਲਿਮਮਾਰਕੇ ਜ਼ੁਲਮਦਾਨਾਸ ਕਰਨਾ ਪਾਪਨਹੀਂ ਹੈ ਧਰਮਸੁਨਾਇਆ ਦੇਖੋ
ਜ਼ਾਲਿਮ ਮਾਰਨੇ ਵਿਚ ਖ਼ੁਦਾ ਰਾਜ਼ੀ ਮੁਢੋਂ ਹੈ ਏਵੇਂ ਹੁੰਦਾ ਆਇਆ ਦੇਖੋ
ਜ਼ਾਲਿਮਮਾਰੇਮੈਂਚੁਣਕਰਤਾਰ ਸਿੰਘਾ ਜਿੰਨਾ ਵੱਜਾ ਹੈ ਡੱਕਾ ਵਜਾਇਆ ਦੇਖੋ

ਸਵਾਲ ਤੀਸਰਾ

ਤੀਜਾ ਫੇਰ ਵਜ਼ੀਰ ਸਵਾਲ ਕੀਤਾ ਐਡੇ ਦਿਹ ਤੇ ਦੁਖ ਉਠਾਇ ਕਾਹਨੂੰ
ਤੇਰੇ ਵਿਚ ਕਰਾਮਾਤਾਂ ਦਸੀ ਦੀਆਂ ਉਹ ਰੱਖੀਆਂ ਹੁਣ ਛੁਪਾਇ ਕਾਹਨੂੰ
ਬੀਰ ਬਾਰ ਤੇਰੇ ਕਿਥੇ ਚਲੇ ਗਏ ਬੈਠ ਰਹੇ ਨੇ ਕਿਤੇ ਦੂਰ ਜਾਇ ਕਾਹਨੂੰ
ਤੈਨੂੰ ਆਖਦੇ ਸਨ ਔਲੀਆ ਭਾਰਾ ਦੱਸ ਮਹਜ਼ਜੇ ਢੱਕ ਰਖਾਇ ਕਾਹਨੂੰ
ਉੱਡ ਜਾਹ ਕਿਤੇ ਲੈ ਕੇ ਪਿੰਜਰੇ ਨੂੰ ਬੈਠ ਰਿਹੋਂ ਏਥੇ ਢਿੱਗੀ ਢਾਇ ਕਾਹਨੂੰ
ਖੁੱਲ ਲਹਿ ਗਈ ਤੇਰੀ ਕਰਤਾਰਸਿੰਘਾ ਕਰਾਮਾਤ ਰੱਖੀ ਅੰਦਰ ਪਾਇ ਕਾਹਨੂੰ

ਉਤਰ—ਤੀਸਰਾ

ਜਿਦੀ ਚੀਜ਼ ਸੀ ਓਸ ਨੇ ਖੋਹ ਲਈ ਮੇਰਾ ਬਲ ਪ੍ਰਤਾਪ ਸਭ ਦੂਰ ਹੋਇਆ
ਮੈਂ ਭੁਲ ਗਿਆ ਗੁਰੂ ਆਪਣੇ ਨੂੰ ਆ ਵਿਚ ਹੰਕਾਰ ਮਗਰੂਰ ਹੋਇਆ
ਗਈਆਂ ਬਰਕਤਾਂ ਹੁਣ ਮੈਂ ਰਿਹਾ ਖਾਲੀ ਮੇਰੇ ਪਾਸੋਂ ਹੈ ਭਾਰਾ ਕਸੂਰ ਹੋਇਆ
ਮੈਂ ਮੁਨਕਰ ਹੋ ਗਿਆ ਗੁਰੂ ਪਾਸੋਂ ਉਚਾ ਵਿਚ ਹੰਕਾਰ ਖਜੂਰ ਹੋਇਆ

ਮੈਂ ਚਲਿਆ ਨਾਹਿੰ ਨਸੀਹਤਾਂ ਤੇ ਮੇਰੇ ਵਿਚ ਆ ਜਮ੍ਹਾ ਫਤੂਰ ਹੋਇਆ
ਦੁਨੀਆਂ ਦੇਖ ਕੇ ਦੀਨ ਗਵਾ ਬੈਠਾ ਮਨਮੁਖ ਹੋ ਕਰ ਰੰਜੂਰ ਹੋਇਆ
ਬੈਠਾ ਡੋਲ੍ਹ ਮੈਂ ਆਬਿਹੱਯਾਤ ਤਾਈਂ ਗੰਦੇ ਪਾਣੀ ਉਤੇ ਹੁਣ ਬੂਰ ਹੋਇਆ
ਉਹ ਨੂਰ ਮੈਥੋਂ ਗਿਆ ਹੋ ਲਾਂਭੇ ਸੀਸਾ ਸਾਬਤੀ ਦਾ ਟੁਟ ਚੂਰ ਹੋਇਆ
ਮੈਨੂੰ ਲਿਆ ਭੁਲਾ ਸੀ ਮਾਇਆ ਨੇ ਅਕਲਮੰਦ ਤੋਂ ਮੈਂ ਬੇ ਸ਼ਊਰ ਹੋਇਆ
ਬੇਮੁਖਤਾ ਕਰ ਕਰਤਾਰ ਸਿੰਘਾ ਮੇਰਾ ਹਾਲ ਇਹ ਬੁਰਾ ਜ਼ਰੂਰ ਹੋਇਆ

ਤਥਾ

ਮੈਨੂੰ ਆਖਿਆ ਸਤਿਗੁਰਾਂ ਤੁਰਦਿਆਂਸੀ ਸਾਡੇ ਬਚਨਾਂ ਤਾਈਂ ਭੁਲਾਈ ਨ ਤੂੰ ॥
ਸਿੰਘ ਮਿਲਨਗੇ ਆਣ ਪੰਜਾਬ ਵਿਚੋਂ ਅਗੇ ਉਨ੍ਹਾਂ ਦੇ ਮਾਨ ਜਤਾਈਂ ਨ ਤੂੰ ॥
ਜੱਥੇ ਬੰਦੀ ਦਾ ਕਾਇਮ ਅਸੂਲ ਰੱਖੀਂ ਜਿੱਦ ਆਪਣੀ ਮੁਖੋਂ ਸੁਨਾਈਂ ਨ ਤੂੰ ॥
ਪੰਥ ਰੂਪ ਮੇਰਾ ਤੇਰੇ ਵੀਰ ਸਾਰੇ ਸਿੰਘ ਵੇਖ ਅਪਮਾਨ ਕਰਾਈਂ ਨ ਤੂੰ ॥
ਜਿੰਨੀ ਹੱਥ ਲੱਗੇ ਓਨੀ ਵੰਡ ਖਾਈਂ ਵੱਖ ਜੋੜ ਕੇ ਲੋਭ ਵਧਾਈਂ ਨ ਤੂੰ ॥
ਫ਼ਸ ਜਾਈਂ ਨ ਗ੍ਰਿਹਸਤ ਜੰਜਾਲ ਅੰਦ੍ਰ ਫਰਜ਼ ਆਪਣਾ ਦਿਲੋਂ ਭੁਲਾਈਂ ਨ ਤੂੰ ॥
ਦਿਨੋਂ ਦਿਨ ਹੀ ਵੇਖ ਪ੍ਰਤਾਪ ਵੱਧਦਾ ਹੰਕਾਰ ਕਰਕੇ ਰਿਦਾ ਫਟਾਈਂ ਨ ਤੂੰ ॥
ਗੁਰੂ ਬਨਣ ਦੀ ਖਾਹਿਸ਼ ਨ ਦਿਲ ਰੱਖੀਂ ਗੁਰੂ ਗੱਦੀ ਤੇ ਪੈਰ ਟਿਕਾਈਂ ਨ ਤੂੰ ॥
ਨੀਤ ਸਾਫ਼ ਰਖੀਂ ਬਣਿਆਂ ਸਿੱਖ ਰਹੀਂ ਦੰਭ ਕਰ ਕੇ ਪੰਥ ਚਲਾਈਂ ਨ ਤੂੰ ॥
ਹਰ ਸਮੇਂ ਹੀ ਰਹੀਂ ਹੁਸ਼ਿਆਰ ਹੋਕੇ ਵੈਰੀ ਉਤੇ ਇਤਬਾਰ ਰਖਾਈਂ ਨ ਤੂੰ ॥
ਜਿਹੜੇ ਪੰਥ ਵਿਚੋਂ ਛੇਕ ਪਰੇ ਕੀਤੇ ਨਾਲ ਉਨ੍ਹਾਂ ਦੇ ਮੇਲ ਮਿਲਾਈਂ ਨ ਤੂੰ ॥
ਜਿਹੜਾ ਸ਼ਰਨ ਆਵੇ ਉਹਨੂੰ ਕੰਠ ਲਾਵੀਂ ਨਿਸਚੇ ਆਪਣੇ ਤਈਂ ਡੁਲਾਈਂ ਨ ਤੂੰ ॥
ਜਿਵੇਂ ਹੋ ਸਕੇ ਰਖੀਂ ਪੰਥ ਕੱਠਾ ਫ਼ੁਟ ਛੈਣ ਤਾਈਂ ਗਲ ਲਾਈਂ ਨ ਤੂੰ ॥
ਰਖੀਂ ਗਲਾਂ ਇਹ ਯਾਦ ਕਰਤਾਰ ਸਿੰਘਾ ਮਨ ਵਿਸ਼ਿਆਂ ਵਿਚ ਫਸਾਈਂ ਨ ਤੂੰ ॥

ਤਥਾ

ਜਰ ਸਕਿਆ ਮੈਂ ਪ੍ਰਤਾਪ ਨੂੰ ਨਾ ਬਚਨ ਗੁਰਾਂ ਦੇ ਸਾਰੇ ਭੁਲਾ ਦਿਤੇ
ਮਾਰੀ ਮਤ ਮੇਰੀ ਰਿਹਾ ਕਾਇਮ ਨਾ ਮੈਂ ਮਾਇਆ ਚੰਦਰੀ ਜਾਲ ਵਿਛਾ ਦਿਤੇ

ਜਿਨ੍ਹਾਂ ਗੱਲਾਂਤੋਂ ਵਰਜਿਆ ਗੁਰੂ ਜੀ ਨੇ''ਸਭੋ ਕੀਤੀਆਂ'' ਕੰਡੇ ਖਿੰਡਾ ਦਿਤੇ
ਵੇਲਾ ਛਲ ਗਿਆ ਹੁਣ ਚੁਭਦੇ ਓਹ ਸਭ ਰਾਜ ਪ੍ਰਤਾਪ ਗਵਾ ਦਿਤੇ
ਮਨਮੁਖਤਾ ਦਾ ਮਿਲਿਆ ਇਹ ਬਦਲਾ ਸਾਰੇ ਸ਼ਾਨ ਤੇ ਮਾਨ ਵੰਜਾ ਦਿਤੇ
ਕੀਤੇ ਕਰਮ ਜੋ ਮੰਦੇ ਕਰਤਾਰ ਸਿੰਘਾ ਫਲ ਅੰਤ ਇਹ ਉਨ੍ਹਾਂ ਨੇ ਆ ਦਿਤੇ

ਤਥਾ

ਜੇਕਰ ਇਹ ਮੈਥੋਂ ਭੁਲਾਂ ਹੁੰਦੀਆਂ ਨਾ ਮੈਂ ਜ਼ੁਲਮ ਨੂੰ ਜੜੋਂ ਪੁਟਾ ਦੇਂਦਾ
ਸਣੇ ਜ਼ਾਲਮਾਂ ਜ਼ੁਲਮ ਨੂੰ ਧੱਕ ਕਰਕੇ ਖਾਰੇ ਸਾਗਰੋਂ ਪਾਰ ਲੰਘਾ ਦੇਂਦਾ
ਗਰਕ ਕਰ ਲਾਹੌਰ ਦੀ ਬਾਦਸ਼ਾਹੀ ਦਿਲੀ ਖ਼ਾਕ ਦੇ ਨਾਲ ਮਿਲਾ ਦੇਂਦਾ
ਬਾਦਸ਼ਾਹੀ ਦੀ ਤਾਕਤ ਵੇਖ ਲੈਂਦਾ ਸਫਾਂ ਤੇਗ ਦੇ ਜ਼ੋਰ ਉਠਾ ਦੇਂਦਾ
ਰਹਿੰਦਾ ਜ਼ੁਲਮ ਦਾ ਨਾਮ ਨਾ ਜੱਗ ਉਤੇ ਝੰਡਾ ਧਰਮ ਦਾ ਫੇਰ ਝੁਲਾ ਦੇਂਦਾ
ਸਭ ਕੁੱਝ ਹੁੰਦਾ ਕਰਤਾਰ ਸਿੰਘਾ ਗੁਰ ਸਿੱਖੀ ਜੇ ਤੋੜ ਨਿਭਾ ਦੇਂਦਾ

ਵਜ਼ੀਰ ਨੇ ਆਖਣਾ ਕਿ ਤੂੰ ਮੁਸਲਮਾਨ ਹੋ ਜਾਹ

ਦਿਲ ਖੁਸ਼ਵਜ਼ੀਰਦਾਬੜਾ ਹੋਇਆ ਹਠ ਛੱਡ ਕਹਿੰਦਾ ਮੁਸਲਮਾਨ ਹੋ ਜਾਹ
ਤੇਰੀ ਹੁਣੇ ਹੀ ਜਿੰਦ ਛੁਡਾ ਦੇਵਾਂ ਕੁਫਰ ਛੱਡਕੇ ਵਿਚ ਈਮਾਨ ਹੋ ਜਾਹ
ਕੀਤੀ ਜਾਇ ਕਾਰੀ ਰਾਜ਼ੀ ਹੋਜਾਵੇਂ ਨਿਕਲ ਮੁਸ਼ਕਲੋਂ ਵਿਚਆਸਾਨ ਹੋ ਜਾਹ
ਸੂਬਾ ਕਿਸੇਵਲਾਇਤ ਦਾ ਬਣ ਜਾਵੇਂ ਨਿਕਲ ਦੁਖਾਂਵਿਚੋਂਹੁਕਮਰਾਨ ਹੋ ਜਾਹ
ਮੈਂ ਭੀ ਤੇਰੀ ਸਫਾਰਸ਼ਕਰ ਦੇਵਾਂ ਮੁਸਲਮਾਨ ਪੱਕਾ ਇਨਸਾਨ ਹੋ ਜਾਹ
ਬੰਦਾ ਆਖਦਾਉਠ ਕਰਤਾਰ ਸਿੰਘਾ ਦੂਰ ਮੇਰੇ ਪਾਸੋਂ ਬੇਈਮਾਨ ਹੋ ਜਾਹ

ਜਵਾਬ ਬੰਦਾ ਬਹਾਦਰ

ਜਾਹ ਉਠਕੇ ਪਾਜ਼ੀਆ ਚਲਾ ਜਾਹ ਤੂੰ ਮੈਨੂੰ ਆਖਰੀ ਵਕਤਦੁਖਾਇੰ ਕਾਹਨੂੰ
ਮੈਨੂੰ ਅਗਲੇ ਦੁਖ ਦਾ ਦੁਖ ਨਾਹੀਂ ਲੂਣ ਤੂੰ ਪੱਛਾਂ ਉਤੇ ਲਾਇੰ ਕਾਹਨੂੰ
ਜੇਕਰ ਹੱਥ ਮੇਰੇ ਵਿਚ ਤੇਗ ਹੋਵੇ ਇਉਂ ਆਖਕੇ ਫੇਰ ਤੂੰ ਜਾਇੰ ਕਾਹਨੂੰ
ਬੰਦਾ, ਬੰਦਾ ਨਹੀਂ ਹੁਣ ਕਰਤਾਰਸਿੰਘਾ ਵੇਲਾ ਛਲ ਗਿਆਪਛਤਾਇੰ ਕਾਹਨੂੰ

### ਵਜ਼ੀਰ ਨੇ ਬਾਦਸ਼ਾਹ ਨੂੰ ਜਾ ਕੇ ਦਸਣਾ

ਉਠ ਗਿਆ ਵਜ਼ੀਰ ਜਵਾਬ ਸੁਣਕੇ ਬਾਦਸ਼ਾਹ ਨੂੰ ਜਾਇ ਸੁਨਾਵੰਦਾ ਏ
ਬੰਦਾ ਮਰਨ ਤੋ ਖੌਫ ਨਹੀਂ ਮੂਲ ਖਾਂਦਾ ਬੜਾ ਸਖਤ ਦਿਲ ਰਖਾਵੰਦਾ ਏ
[1]ਮੁਸਲਮਾਨ ਹੋਣਾ ਓਸ ਮੰਨਣਾ ਕੀਹ ਕੰਨੀ ਨਾਮ ਨਾ ਸੁਣਨਾ ਚਾਹਵੰਦਾ ਏ
ਮੈਂ ਕਹਿਆ ਜਦੋਂ ਮੁਸਲਮਾਨ ਹੋ ਜਾਹ ਮੇਰੇ ਮੂੰਹ ਤੇ ਥੁਕ ਵਗ੍ਹਾਵੰਦਾ ਏ
ਅਗੇ ਕਰੋ ਮਰਜ਼ੀ ਜਿਹੜੀ ਮਨ ਭਾਵੇ ਉਹ ਤਾਂ ਮੌਤ ਨੂੰ ਪਿਆ ਤਕਾਵੰਦਾ ਏ
ਮਰਿਆਮਰਨਤੋਂ ਪਹਿਲਾਂ ਕਰਤਾਰ ਸਿੰਘਾ ਹੁਣਮਰਨਤੋਂ ਖੌਫਨਾ ਖਾਵੰਦਾ ਏ

### ਬਾਦਸ਼ਾਹ ਨੇ [2] ਬੰਦੇ ਬਹਾਦਰ ਨੂੰ ਹਾਥੀ ਦੇ ਪੈਰ ਨਾਲ ਬਨ੍ਹਵਾ ਕੇ ਤੁੜਵਾ ਦੇਣਾ

ਜ਼ਾਲਮ ਬਾਦਸ਼ਾਹ ਗੁਸੇ ਦੇ ਵਿਚ ਆਕੇ ਓਸੇ ਵਕਤ ਹੀ ਹੁਕਮ ਸੁਨਾਇਆ ਜੀ
ਬੰਨ [3]ਹਾਥੀ ਦੇ ਪੈਰ ਦੇ ਨਾਲ ਬੰਦਾ ਫੇਰੋ ਸ਼ਹਿਰ ਦੇ ਵਿਚ ਫੁਰਮਾਇਆ ਜੀ
ਹੁਕਮ ਸੁਣ ਜਲਾਦਾਂ ਨੇ ਕੁੱਢ ਲਿਆ ਪੈਰ ਹਾਥੀ ਦੇ ਨਾਲ ਬਨਾਇਆ ਜੀ
ਉਹਬੇਦਰਦਾ ਨੇ ਵਿਚ ਸ਼ਹਿਰ ਸਾਰੇ ਬੰਦਾ ਧੂਈ ਦਾ ਹੀ ਫਿਰਵਾਇਆ ਜੀ
ਕੁਝ ਅਗੇ ਸੀ ਭੁਖਾਂ ਦਾ ਮਾਰਿਆ ਓਹ ਹੈਸੀ ਮਾਸ ਭੀ ਸਾਰਾ ਲੁਹਾਇਆ ਜੀ
ਡਿੱਠਾ ਜਦੋਂ ਜਲਾਦਾਂ ਨੇ ਮਰ ਗਿਆ ਬਾਹਰ ਖਾਈ ਦੇ ਵਿਚ ਸੁਟਾਇਆ ਜੀ
ਜੋ ਕੁਝ ਲਿਖਿਆ ਸੀ ਤਕਦੀਰ ਅੰਦਰ ਅੰਤ ਬੰਦੇ ਬਹਾਦਰਨੇ ਪਾਇਆ ਜੀ
ਨਾਮ ਰਿਹਾ ਪਿਛੇ ਕਰਤਾਰ ਸਿੰਘਾ ਬਦੇ ਧਰਮ ਦਾ ਝੰਡਾ ਝੁਲਾਇਆ ਜੀ

---

੧ ਬੰਦਾ ਨ ਕੀਹ ਦੀਨ ਕਬੂਲਨਾਂ ਸੀ ? ਓਸਦੇ ਸਾਥੀਆਂ ਵਿਚੋਂ ਸਭ ਨੇ ਹੱਸ ਹੱਸਕੇ ਮੌਤ ਕਬੂਲ ਕੀਤੀ ਪਰ ਮੁਸਲਮਾਨ ਹੋਣਾ ਕਿਸੇ ਭੀ ਮਨਜ਼ੂਰ ਨਾ ਕੀਤਾ।

੨ ਬਾਦਸ਼ਾਹ ਦੇ ਹੁਕਮ ਨਾਲ ਤਿਪੋਲੀ ਦੀ ਜੇਹਲ ਵਿਚੋਂ ਬੰਦੇ ਬਹਾਦਰ ਨੂੰ ਇਬ੍ਰਾਹੀਮ ਮੀਰ ਆਤਸ਼ ਤੇ ਸੂਬਾਹ ਖਾਂ ਕੋਤਵਾਲ ਮੋਰੀ ਦਰਵਾਜ਼ੇ ਤੋਂ ਬਾਹਰਕੁਤਬਦੀਨ ਬਖਤ ਯਾਰ ਕਾਕੀ ਦੀ ਦਰਗਾਹ ਉਤੇ ਲੈ ਗਏ, ਓਸ ਵੇਲੇ ਓਥੇ ਹਜ਼ਾਰਹਾਂ ਤਮਾਸ਼ਬੀਨ ਕੱਠੇ ਹੋਏ ੨ ਸਨ, ਓਥੇ ਬੰਦੇ ਤੇ ਓਸਦੀ ਇਸਤਰੀ ਪੰਜ ਸਾਲ ਦੇ ਬੱਚੇ ਨੂੰ ਜੂੜਕੇ ਸੁਟਿਆਸੀ, ਅਖੀਰ ਕਾਜ਼ੀ ਨੇ ਮੁਸਲਮਾਨ ਹੋਣ ਵਾਸਤੇ ਆਖਿਆ, ਬੰਦੇ ਨੇ ਓਹੋ ਜਵਾਬ ਦਿੱਤਾ, ਅੰਤ ਨੂੰ ਓਸਦੇ ਪੁਤਰ ਦੇ ਬੰਦੇ ਦੇ ਸਾਮ੍ਹਣੇ ਟੋਟੋ ਟੋਟੇ ਕੀਤੇ ਗਏ, ਲੜਕਾ ਬੜਾ ਹੀ ਖੂਬਸੂਰਤ ਸੀ, ਓਸਦੇ ਮਾਸ ਦੇ ਟੁਕੜੇ ਬੰਦੇ ਦੇ ਮੂੰਹ ਤੇ ਮਾਰੇ ਗਏ ਤੇ ਕਲੇਜਾ ਕਢਕੇ ਓਸਦੇ ਮੂੰਹ ਵਿਚ ਦਿਤਾ ਗਿਆ। (ਮੀਰ ਹਾਸ਼ਮ)

੩ ਲਿਖਿਆ ਹੈ ਕਿ ਬੰਦੇ ਬਹਾਦਰ ਨੂੰ ਪੁਛਿਆ ਗਿਆ ਸੀ ਤੈਨੂੰ ਕਿਸ ਮੌਤ ਮਾਰੀਏ। ਉਸਨੇ ਜਵਾਬ ਦਿਤਾ ਸੀ ਜਿਸ ਮੌਤ ਬਾਦਸ਼ਾਹ ਆਪ ਮਰਨਾ ਚਾਹੁੰਦਾ ਹੈ ਸੋ ਫਰੁਖਸੀਯਰ ਨੂੰ ਹੁਸੈਨ ਖਾਂ ਨੇ ਜਦੋਂ ਦਿਲੀ ਤੇ ਮਰਹਟਿਆਂ ਦੀ ਮਦਦ ਨਾਲ ਕਬਜ਼ਾ ਕੀਤਾ ਲਾਲ ਕਿਲੇ ਦੇ ਮਹੱਲਾਂ ਵਿਚੋਂ ਫੜ ਓਹਦੀਆਂ ਅਖਾਂ ਕਢ ਬੁਰੀ ਹਾਲੇ ਮਾਰ ਦਿਤਾ ਸੀ। ਖਾਫ਼ੀ ਖਾਂ ਜਿਲਦ ਦੂਸਰੀ ਸਫਾ ੮੧੪।

ਵਾਕ ਕਵੀ

ਏਥੇ ਆਣ ਕੇ ਪੈ ਗਿਆ ਬਹੁਤ ਰੌਲਾ ਤਵਾਰੀਖਾਂ ਵਾਲੇ ਭੇਦ ਪਾਵੰਦੇ ਨੇ
ਆਪੋ ਆਪਣੀ ਰਾਇ ਤੇ ਵਾਕਫੀ ਦਾ ਆਪੋ ਆਪਣਾ ਡੰਕਾ ਵਜਾਵੰਦੇ ਨੇ
ਕੋਈ ਕੁਝ ਆਖੇ ਕੋਈ ਕੁਝ ਆਖੇ ਜਿੰਨੀ ਵਾਕਫੀ ਓਨੀ ਜਤਾਵੰਦੇ ਨੇ
ਤਿੰਨਾਂ ਸਜਨਾਂ ਦੀ ਰਾਇ ਮੁਖ ਰੱਖੀ ਅੱਖੀਂ ਡਿੱਠੇਓਹਨਾਲ ਸੁਨਾਵੰਦੇ ਨੇ
ਖ਼ਾਫੀ ਖਾਂ ਇਰਾਦਤ ਖਾਂ ਜੇਹੇ ਅਖੀਂ ਹਾਲ ਡਿੱਠੇ ਓਹ ਲਿਖਾਵੰਦੇ ਨੇ
ਅਸਾਂ ਲਿਖਿਆ ਓਹੋ ਕਰਤਾਰ ਸਿੰਘਾ ਗਵਾਹ ਮੌਕੇ ਦੇ ਜੋ ਫੁਰਮਾਵੰਦੇ ਨੇ

ਬੰਦੇ ਬਹਾਦਰ ਦਾ ਅਖੀਰ, ਬੰਦਈਆਂ ਦੀ ਜ਼ਬਾਨੀ

ਸਾਖੀ ਜੋਇ ਬੰਦਈਆਂ ਦੇ ਪਾਸ ਹੈ ਜੀ ਵਿਚ ਓਸਦੇ ਇਉਂ ਲਿਖਾਯਾ ਸਮਝੋ
[1]ਨੌਂ ਮੱਘਰ ਸਤਾਰਾਂ ਸੌ ਠੱਤ੍ਰਵਾਂ ਸੀ ਬੰਦਾ ਬਾਦਸ਼ਾਹ ਨੇ ਮਰਵਾਯਾ ਸਮਝੋ
ਬੰਦੇ ਦਸਵੇਂ ਦਵਾਰ ਪਰਾਣ ਚਾੜ੍ਹੇ ਪੈਰ ਹਾਥੀ ਦੇ ਜਦੋਂ ਬੰਧਵਾਯਾ ਸਮਝੋ
ਏਸੇ ਲਈ ਨ ਓਸਦੇ ਪ੍ਰਾਣ ਨਿਕਲੇ ਓਹਨੂੰ ਵਾਹਿਗੁਰੂ ਆਪ ਬਚਾਯਾ ਸਮਝੋ
ਫਿਰਦੇ ਸਿੰਘ ਬੰਦਈ ਸਨ ਲੁਕੇਛਿਪੇ ਓਹਨਾਂ ਦੇਹਨੂੰ ਆਣ ਉਠਾਯਾ ਸਮਝੋ
ਪਤਾ ਉਹਨਾਂ ਨੂੰ ਬੰਦੇ ਨੇ ਦਸਿਆ ਸੀ ਹੈਸੀ ਯੋਗ ਅਭਿਆਸ ਕਮਾਯਾ ਸਮਝੋ
ਆਸਾਸਿੰਘਈਸਰ ਸਿੰਘ ਰਾਮ ਹਰੀ ਹਰੀ ਸਿੰਘ ਹਰਿ ਰਤਨ ਗਿਣਾਯਾ ਸਮਝੋ
ਉਹਨਾਂ ਪੰਜਾਂ ਨੇ ਚੁਕ ਕੇ ਬੰਦੇ ਤਾਈਂ ਮਾਝੇ ਦੇਸ ਦੇ ਵਿਚ ਪੁਚਾਯਾ ਸਮਝੋ
ਠੱਕਰ ਭੁੱਚੋਕੇ ਪਿੰਡ ਦਾ ਨਾਮ ਲਿਖਿਆ ਸ਼ਕ੍ਰਪੁਰ ਤਹਿਸੀਲ ਜਤਾਯਾ ਸਮਝੋ
ਓਥੇ ਰਹਿੰਦੀ ਸੀ ਬੰਦੇ ਦੀ ਇਕ ਔਰਤ ਅੰਦਰ ਓਸ ਨੇ ਸਾਂਭ ਰਖਾਯਾ ਸਮਝੋ
ਸਾਧ ਜਾਨਕੀ ਦਾਸ ਸੀ ਇਕ ਓਥੇ ਸੱਦ ਓਸਦੇ ਤਾਈਂ ਦਿਖਾਯਾ ਸਮਝੋ

---

੧ ਇਹ ਠੀਕਨਹੀਂ, ਬੰਦਾਜੇਠ ੧੭੭੩ ਮੁ: ੧੯ਜੂਨ ੧੭੧੬ ਈ: ਵਿਚ ਮਾਰਿਆ ਸੀ। ਮੁਸਲਮਾਨੀ ਤਵਾਰੀਖਾਂ ਅਤੇ ਈ: ਮਾਰਸਡਨ ਸਾਹਿਬ ਬੀ. ਏ. ਦੀ ਬਨਾਈ ਹੋਈ ਤ੍ਵਾਰੀਖ ਹਿੰਦ ਵਿਚ ਬਾਦਸ਼ਾਹ ਫਰੁਖਸੀਅਰ ਦਾ ਮਰਨਾ ੧੭੭੬ ਬਿਕ੍ਰਮੀ ਅਰਥਾਤ ੧੭੧੯ ਈਸਵੀ ਵਿਚ ਲਿਖਿਆ ਹੈ, ਇਸ ਹਿਸਾਬ ਨਾਲ ਬੰਦਾ ਭੀ ੧੭੭੩ ਬਿਕ੍ਰਮੀ ਵਿਚ ਹੀ ਦਿੱਲੀ ਕੈਦ ਕਰਕੇ ਪੁਚਾਇਆ ਗਿਆ ਸੀ।

ਨੋਟ ੨–ਸਰਦਾਰ ਕਰਮ ਸਿੰਘ ਜੀ ਖਾਫੀ ਖਾਂ ਤੇ ਕੰਪਨੀ ਦੀ ਚਿੱਠੀ ਦਾ ਹਵਾਲਾ ਦੇ ਕੇ ਬੰਦਾ ਬਹਾਦਰ ਦਿੱਲੀ ਵਿਚ ਮਰਨਾ ਚੇਤਰ ਸੁਦੀ ੧ ਸੰਮਤ ੧੭੭੩ ਬਿ: ਦਸਦੇ ਹਨ। ਇਹੋ ਹੀ ਸੰਨ ਸਰਦਾਰ ਗੰਡਾ ਸਿੰਘ ਜੀ ਕੇਵਲ ਲਿਖਦੇ ਹਨ।

ਓਸ ਦਸਵੇਂ ਦੁਆਰ ਤੋਂ ਸ੍ਵਾਸ ਲਾਹੇ ਵੱਡਾ ਯੋਗ ਦਾ ਯਤਨ ਕਰਾਯਾ ਸਮਝੋ
ਦਾਰੂ ਦਰਮਲ ਕੀਤਿਆਂ ਹੋਇਆ ਰਾਜ਼ੀ ਮਾਸ ਫੇਰ ਸ੍ਰੀਰ ਤੇ ਆਯਾ ਸਮਝੋ
ਜਾਣੇ ਰੱਬ ਦੀ ਰੱਬ ਕਰਤਾਰ ਸਿੰਘਾ ਅਸਾਂ [੧]ਪੜ੍ਹਿਆ ਜੋਇ ਸੁਨਾਯਾ ਸਮਝੋ

ਤਥਾ

ਰਾਜ਼ੀ ਹੋ ਗਿਆ ਬੰਦਾ ਜਿਸ ਵੇਲੇ ਸਾਰੇ ਜੱਗ ਦੇ ਓਸ ਧੰਦਾਲ ਛੱਡੇ
ਮੁੜ ਸੰਤ ਮਤਾ ਇਖ਼ਤਿਆਰ ਕੀਤਾ ਜੰਗ ਯੁੱਧ ਦੇ ਸਾਰੇ ਖਯਾਲ ਛੱਡੇ
ਚਲਾ ਗਿਆ ਪਹਾੜ ਨੂੰ ਚੁੱਪ ਕੀਤਾ ਘਰ ਬਾਹਰ ਦੇ ਸਾਰੇ ਜੰਜਾਲ ਛੱਡੇ
ਹੋਇਆ ਜਾਹਰ ਨ ਫੇਰ ਕਰਤਾਰ ਸਿੰਘਾ ਸਭ ਦਿਲੋਂ ਖਿਆਲ ਉਠਾਲ ਛੱਡੇ

ਤਥਾ

ਪੰਦ੍ਰਾਂ ਬਰਸ ਫਿਰ ਕੇ ਜਪਤਪ ਕੀਤਾ ਮਾਇਆ ਮੋਹ ਨ ਚਿੱਤ ਫ਼ਸਾਇਆ ਜੀ
ਨਦੀ ਚੰਦ੍ਰ ਭਾਗਾ ਕੰਢੇ ਬੈਠ ਕਰਕੇ ਵਿਚ ਸਾਧਨਾ ਸਮਾਂ ਬਿਤਾਇਆ ਜੀ
ਭਿੰਬਰ ਸ਼ਹਿਰ ਦੇ ਪਾਸ ਅਸਥਾਨ ਹੈ ਉਹ ਹੈ ਜੰਮੂ ਦਾ ਰਾਜ ਬਤਾਇਆ ਜੀ
†ਸਤਾਰਾਂ ਸੌ ਅਠਾਨਵੇਂ ਵਿਚ ਬੰਦੇ ਓਥੇ ਦੇਹ ਦੇ ਤਈਂ ਤਜਾਇਆ ਜੀ
ਦਿਹੁਰਾ ਓਸ ਪਿੱਛੋਂ ਓਹਦੇ ਸੇਵਕਾਂ ਨੇ ਯਾਦਗਾਰ ਦੇ ਲਈ ਬਨਾਇਆ ਜੀ
ਓਹਨੂੰ ਪੂਜਦੇ ਜਾ ਬੰਦਈ ਸਾਰੇ ਗੁਰਦਵਾਰੇ ਦੀ ਰੀਤ ਰਖਾਇਆ ਜੀ
ਮੇਲੇ ਹੋਲੇ ਵਸਾਖੀ ਦੇ ਲਗਦੇ ਨੇ ਮੰਦਰ ਉਤੇ ਨੇ ਸ੍ਵਰਨ ਚੜ੍ਹਾਇਆ ਜੀ
ਯਾਦਗਾਰ ਰਹਿ ਗਈ ਕਰਤਾਰ ਸਿੰਘਾ ਸਮੇ ਰੰਗ ਅਜੀਬ ਦਿਖਾਇਆ ਜੀ

ਬੰਦੇ ਬਹਾਦਰ ਦੀ ਸੰਤਾਨ

ਬੰਦੇ ਤਿੰਨ ਵਿਆਹੀਆਂ ਨਾਰੀਆਂ ਸਨ ਪਿੱਛੇ ਲਿਖ ਆਇਆ ਸਾਰਾ ਹਾਲ ਭਾਈ
ਇਕ ਮੰਡੀ ਅਤੇ ਇਕ ਚੰਬੇ ਵਿਚੋਂ ਦਿੱਤਾ ਜਿਨ੍ਹਾਂ ਸੀ ਓਸਨੂੰ ਗਾਲ ਭਾਈ
ਤੀਜੀ ਪਿਛੋਂ ਵਿਆਹੀ ਵਜੀਰਾਬਾਦੋਂ ਬੰਦੇ ਜਾ ਕੇ ਸ਼ੌਕ ਦੇ ਨਾਲ ਭਾਈ
ਇਕ ਲੜਕੀ ਆਖਦੇ ਹੋਈ ‡ਪਹਿਲਾਂ ਦੋ ਹੋਰ ਹੋਇ ਪਿਛੋਂ ਬਾਲ ਭਾਈ

---

੧ ਕਈ ਆਖਦੇ ਹਨ ਕਿ ਬਾਦਸ਼ਾਹ ਨੇ ਮਰਿਆ ਸਮਝ ਜਮਨਾ ਦੀ ਬਰੇਤੀ ਵਿਚ ਸੁੱਟ ਦਿੱਤਾ ਸੀ, ਓਥੇ ਨੇੜੇ ਹੀ ਇਕ ਸੰਤ ਦੀ ਕੁਟੀਆ ਸੀ, ਰਾਤ ਨੂੰ ਓਸਨੇ ਉਠਾਇਆ ਤੇ ਦਾਰੂ ਦਰਮਲ ਕਰਨ ਕਰਕੇ ਬੰਦਾ ਰਾਜ਼ੀ ਹੋ ਗਿਆ ਤੇ ਆਪ ਹੀ ਭੂੱਚੋ ਪਹੁੰਚ ਗਿਆ ਸੀ।

†੧੭੯੮ ਬਿਕ੍ਰਮੀ ਜੇਠ ਸੁਦੀ ੧੪ ॥

ਤੇ ਮੰਡੀ ਵਾਲੀ ਵਿਚੋਂ।

ਪਹਿਲਾਂਹੋਇਆ ਲੜਕਾ ਮੰਡੀਵਾਲੀ ਵਿਚੋਂਨਾਮ ਸਿੰਘ ਜੁਝਾਰ ਸੰਭਾਲ ਭਾਈ
ਕਹਿੰਦੇ ਲੋਹਗੜ੍ਹੀ ਵਿਚ ਉਹ ਕਤਲ ਹੋਯਾ ਸੱਤ੍ਹਾਂ ਸੌ ਬਹੱਤ੍ਰੇ ਖਿਆਲ ਭਾਈ
ਮੁਹੰਮਦ ਸ਼ਾਹੀਤਵਾਰੀਖਦੇ ਵਿਚ ਲਿਖਯਾਪੰਜਾਂ ਬਰਸਾਂਦਾ ਇਕ ਬਾਲ ਭਾਈ
ਬੰਦੇ ਸਾਮ੍ਹਣੇ ਮਾਰਿਆ ਵਿਚ ਦਿੱਲੀ ਖੂਬਸੂਰਤ ਸੀ ਬੜਾ ਕਮਾਲ ਭਾਈ
ਤੀਜਾ ਪੁੱਤ ਰਣਜੀਤਸਿੰਘ ਕਹਿਣ ਜਿਨੂੰਓਹ ਤੀਸਰੀ ਦਾ ਹੋਯਾ ਨਾਲ ਭਾਈ
ਵਧੀ ਓਹਦੀ ਔਲਾਦ ਕਰਤਾਰ ਸਿੰਘਾ ਲੱਗੇ ਸੋਢੀਕਹਾਉਣ ਵਿਸਾਲ ਭਾਈ

ਵਾਕ ਕਵੀ

ਕਈਆਂ ਬੰਦੇ ਦੇ ਲਿਖੇ ਨੇ ਕਾਰਨਾਮੇ ਆਪੋ ਆਪਣੇਜੌਹਰ ਦਿਖਾਇਆ ਨੇ ਜੀ
ਕਈਆਂ ਹਿੰਦੂਆਂ ਤੇ ਮੁਸਲਮਾਨਾਂ ਨੇ ਭੀ ਬਹਾਦਰੀ ਦੇ ਗੀਤ ਗਾਇ ਨੇ ਜੀ
ਅੰਗ੍ਰੇਜ਼ਾਂ ਨੇ ਭੀ ਕੁਝ ਲਿਖਿਆ ਏ ਉਤੇ [1]ਪਰਨੇ ਪੂਰਨੇ, ਪਾਇ ਨੇ ਜੀ
[2]ਰਤਨ ਸਿੰਘ ਤੇ ਭਾਈ ਗਜਾਨ ਸਿੰਘਜੀ ਕਰਮਸਿੰਘਭੀ ਘੋੜੇ ਦੁੜ੍ਹਾਇ ਨੇ ਜੀ
ਫਰਕ ਥੋੜੇ ਬਹੁਤੇ ਵਿਚ ਸਾਰਿਆਂ ਦੇ ਖੋਜ ਕੀਤੀ ਜਦੋਂ ਨਜ਼ਰ ਆਇ ਨੇ ਜੀ
ਤੱਤ ਸਾਰਿਆਂ ਦਾ ਅਸਾਂ ਕੱਢ ਲਿਆ ਸੁੰਦਰ ਸੋਹਣੇ ਬੈਂਤ ਬਨਾਇ ਨੇ ਜੀ
ਵਾਰ [3]ਦੂਸਰੀ ਫੋਲ ਇਤਿਹਾਸ ਸਾਰਾ ਥਾਉਂ ਥਾਂਈ ਪ੍ਰਸੰਗ ਰਖਾਇ ਨੇ ਜੀ
ਪਹਿਲੀ ਵਾਰ ਅਮਖੋਜੇ ਜੋ ਹਾਲ ਲਿਖੇ ਓਹ ਸਾਰੇ ਹੀ ਵਿਚੋਂ ਕਢਾਇ ਨੇ ਜੀ
ਬੰਦੇ ਵਿਚ ਅਤੇ ਪੁਸਤਕ ਏਸ ਅੰਦਰ ਬਹੁਤੇ ਫਰਕ ਹੋ ਗਏ ਸੁਨਾਇ ਨੇ ਜੀ
ਜੋ ਵਿਚਾਰ ਕਸੌਟੀ ਤੇ ਰਹੇ ਖੋਟੇ ਏਸ ਗ੍ਰੰਥ ਅੰਦਰ ਉਹ ਨਾ ਪਾਇ ਨੇ ਜੀ
ਖੋਜ ਕੀਤਿਆਂ ਲਗੇਗਾ ਪਤਾ ਸਾਰਾ ਕਈ ਪ੍ਰਸੰਗ ਵਧਾਇ ਘਟਾਇ ਨੇ ਜੀ

---

੧ ਦੂਜੀ ਵਾਰ ਭੀ ਕੁਝ ਕਾਹਲ ਜਹੀ ਸੀ, ਕਿਉਂਕਿ ਸ੍ਰੀ ਮਾਨ ਪਰਮਾਨੰਦ ਜੀ ਬੀਰ ਬੈਰਾਗੀ ਗ੍ਰੰਥ ਛਪਾ ਰਹੇ ਸਨ ਤੇ ਮੇਰੇ ਪਹਿਲੇਬੰਦੇ ਬਹਾਦਰ ਵਿਚੋਂ ਜੋ ਮੈਂ ਛੋਟੀ ਉਮਰ ਵਿਚ ਪੰਥ ਪ੍ਰਕਾਸ਼ ਨੂੰ ਅਗੇ ਰਖ ਬਣਾ ਦਿਤਾ ਸੀ ਓਸ ਵਿਚੋਂ ਪ੍ਰਸੰਗ ਲੈਕੇਛਾਪ ਰਹੇ ਸਨ ਤੇ ਮੇਰੀ ਜਿੰਮੇਂਵਾਰੀ ਤ ਅਨਜਾਣ ਪੁਣੇ ਤੋਂ ਲਾਭ ਉਠਾ ਰਹੇ ਸਨ, ਜਿਸ ਕਰਕੇ ਛੇਤੀ ਛੇਤੀ ਨਿਰਭੈ ਯੋਧਾ ਬਣਾਕੇ ਦਾਸ ਨੇ ਪੰਥ ਦੀ ਭੇਟਾ ਕਰ ਦਿਤਾ।

੨'ਦੀ ਸਿੱਖ' ਆਦਿ ਅੰਗ੍ਰੇਜ਼ੀ ਗ੍ਰੰਥਾਂ ਵਿਚ ਜੋ ਕੁਝ ਸਿੱਖਾਂਨੇ ਲਿਖਿਆ ਸੀ ਅੰਗ੍ਰੇਜ਼ਾਂ ਨੇ ਭੀ ਓਸੇ ਤਰ੍ਹਾਂ ਹੀ ਲਿਖ ਛਡਿਆ।

੩ ਇਹ ਰਤਨ ਸਿੰਘ ਭਿੜੀ ਦਾ ਹੋਇਆ ਹੈ ਅਤੇ ਮੀਰ ਕੋਟੀਏ ਭਾਈ ਮਹਿਤਾਬ ਸਿੰਘ ਜੀ ਦੇਖਾਨਦਾਨ ਵਿਚੋਂ ਦਸੀਦਾ ਹੈ, ਇਸੇ ਸਰਦਾਰ ਜੀ ਨੇ ਪਹਿਲਾ ਪੰਥ ਪ੍ਰਕਾਸ਼ ਬਣਾਇਆ ਸੀ।

# ਬਾਬਾ ਬੰਦਾ ਬਹਾਦਰ ਦੀ ਸੰਤਾਨ ਦਾ ਸ਼ਿਜਰਾ

ਬੰਦਾ

ਰਣਜੀਤ ਸਿੰਘ

ਜੁਝਾਰ ਸਿੰਘ ਜੋਰਾਵਾਰ ਸਿੰਘ

ਫਤ੍ਹੇ ਸਿੰਘ ਸੁਚੇਤ ਸਿੰਘ ਅਰਜਨ ਸਿੰਘ

ਸਾਹਿਬ਼ ਸਿੰਘ

ਖੜਕ ਸਿੰਘ ਅਮੀਰ ਸਿੰਘ

ਦਯਾ ਸਿੰਘ ਪਹਾੜਾ ਸਿੰਘ

ਤੇਜਾ ਸਿੰਘ ਅਤਰ ਸਿੰਘ ਸੋਹਣ ਸਿੰਘ ਸੁਜਾਨ ਸਿੰਘ

ਸਰਦੂਲ ਸਿੰਘ

ਹਰ ਵਾਰ ਮੁੜ ਮੁੜਕੇ ਖੋਜ ਕੀਤੀ ਵਿਦਵਾਨਾਂ ਤੋਂ ਸੰਸੇ ਮਿਟਾਇ ਨੇ ਜੀ
ਪਰ ਫੇਰ ਭੀ ਭੁਲ ਇਨਸਾਨ ਕਰਦਾ ਬੜੇ ਬੜੇ ਭੁਲਦੇ ਮੁਢੋਂ ਆਇ ਨੇ ਜੀ
ਲੈਣਾ ਭੁਲ ਨੂੰ ਸੋਧ ਕਰਤਾਰ ਸਿੰਘਾ ਦਾਸ ਅੱਖਰ ਲਿਖ ਜਤਾਇ ਨੇ ਜੀ

ਬੇਨਤੀ (ਨਵੀਨ ਬੈਂਤ)

ਦੂਜੀ ਵਾਰ ਇਤਿਹਾਸ ਇਹ ਲਿਖ ਕਰਕੇ ਅਗੇ ਪੰਥ ਦੇ ਰਖਦਾ ਦਾਸ ਹੋਕੇ
ਕੀਤੀ ਮਿਹਨਤ ਏਸਤੇ ਬੜੀ ਭਾਰੀ ਕਦਰ ਪਾਉਣਗੇ ਅਕਲ ਰਖਾਨ ਵਾਲੇ
ਹੈ ਬੰਦੇ ਦਾ ਲਿਖਿਆ ਹਾਲ ਸੋਹਣਾ ਸਿਧੇ ਬੈਂਤ ਪੰਜਾਬੀ ਦੇ ਰੱਖ ਭਾਈ,
ਬੀਰ ਰਸ ਭਰਿਆ ਇਹਦੇ ਵਿਚ ਬਹੁਤਾ ਖੁਸ਼ ਹੋਣਗੇ ਸੁਨਣ ਸੁਨਾਣ ਵਾਲੇ
ਰਾਜ ਨੀਤ ਦੇ ਭੀ ਢੰਗ ਰੱਖ ਗੁਝੇ ਲੋੜਵੰਦੀਆਂ ਥਾਵਾਂ ਤੇ ਲਿਖ ਗਏ,
ਜੱਥੇਬੰਦੀ ਤੇ ਬੇ-ਇਤਫਾਕੀ ਦਾ ਜੀ ਕੱਢ ਲੈਣਗੇ ਅਸਰ ਕਢਾਨ ਵਾਲੇ
ਮਿਲਵੀਂ ਤਾਕਤ ਦੇ ਦੱਸੇ ਖਿੱਚ ਫੋਟੋ ਪਾਟੋਧਾੜ ਦਾ ਦੱਸਯਾ ਹਾਲ ਸਾਰਾ
ਲਾਭਵੰਦੀਆਂ ਗੱਲਾਂ ਇਹ ਪੰਥ ਲਈ ਖੋਜ ਲੈਣਗੇ ਅਮਲ ਕਮਾਨ ਵਾਲੇ
ਬੰਦਾ ਮਾਰਿਆ ਕਿਵੇਂ ਹੰਕਾਰ ਕਰਕੇ ਪੰਥ ਕਿਵੇਂ ਭਰੋਸੇ ਨੂੰ ਪਾਲਿਆ ਸੀ
ਸਿੱਖੀ ਸਿਦਕ ਦਾ ਦੱਸਿਆ ਖਿੱਚ ਨਕਸ਼ਾ ਵੇਖ ਲੈਣਗੇ ਪਜਾਰ ਵਧਾਨ ਵਾਲੇ
ਫ਼ਤੇ ਹੱਥ ਬੱਧੀ ਖੜੀ ਰਹੀ ਅੱਗੇ ਬੰਦਾ ਰਿਹਾ ਜਦੋਂ ਤਕ ਸਿੱਖ ਬਣਿਆਂ,
ਗੁਰੂ ਦੰਭ ਨੂੰ ਕਰ ਖਵਾਰ ਹੋਇਆ ਡੁਬਾ, ਡੁਬਦੇ ਜਿਵੇਂ ਗੁਮਾਨ ਵਾਲੇ
ਧਰਮ ਜ਼ੁਲਮ ਉਤੇ ਜਿਵੇਂ ਫਤੇ ਪਾਈ ਪਾਪੀ ਹਾਰੇ ਅਤੇ ਧਰਮਵਾਨ ਜਿੱਤੇ
ਲਾਭ ਲੈਣਗੇ ਖੱਟ ਕਰਤਾਰ ਸਿੰਘਾ ਏਸ ਗ੍ਰੰਥ ਨੂੰ ਪੜ੍ਹਨ ਪੜ੍ਹਾਨ ਵਾਲੇ

ਨਿਰਭੈ ਯੋਧਾ ਗ੍ਰੰਥ

ਗੱਲ ਸੂਰਮਾ ਸੁਣਦਾ ਸੂਰਮੇ ਦੀ ਲਜਤ ਪਾਜ਼ੀਆਂ ਨੂੰ ਕਾਹਦੀ ਆਵਣੀ ਏਂ
ਇਹ ਗ੍ਰੰਥ ਬਹਾਦਰਾਂ ਵਾਸਤੇ ਹੈ ਤੇ ਬਹਾਦਰਾਂ ਨੇ ਕਦਰ ਪਾਵਣੀ ਏਂ
ਇਹਦਾ ਨਾਮ ਹੀ ਹੈ 'ਨਿਰਭੈ ਯੋਧਾ' ਮਾਰ ਕਾਇਰਤਾ ਜਿਸ ਨਸਾਵਣੀ ਏਂ
ਏਸ ਬੀਰਤਾ ਧਰਮ ਕੁਰਬਾਨੀਆਂ ਦੀ ਅਗਲੇ ਪੋਚ ਨੂੰ ਜਾਚ ਸਿਖਾਵਣੀ ਏਂ
ਇਹਨੂੰ ਪੜ੍ਹਨਗੇ ਬੈਠਕੇ ਬੀਰ ਬਾਂਕੇ ਜਿਨ੍ਹਾਂ ਬੀਰਤਾ ਨਿੱਤ ਦਿਖਾਵਣੀ ਏਂ
ਓਹਨਾਂ ਏਸਦੇ ਵਿਚੋਂ ਕੀਹ ਰਸ ਲੈਣਾ ਜਿਨ੍ਹਾਂ ਸੋਟੀ ਨ ਕਦੇ ਉਠਾਵਣੀ ਏਂ

ਇਹ ਗ੍ਰੰਥ ਹੈ ਯੋਧਿਆ ਵਾਸਤੇ ਜੀ ਕਦਰ ਕਾਇਰਾਂ ਕੀਹ ਵਧਾਵਣੀ ਏਂ
ਜਿਨ੍ਹਾਂ ਕੰਬਣਾ ਮਾਰਨੋ ਜੂੰ ਫੜਕੇ ਰਿੰਨ ਭਾਤ ਮੂੰਗੀ ਨਿੱਤ ਖਾਵਣੀ ਏਂ
ਹੈ ਸਾਂ 'ਮੈਂ ਤੇ ਲਾਲਾ ਜੀ' ਸਿਰਫ ਕਲੇ 'ਲਾਠੀ ਚੋਰ' ਦੇ ਗੱਲ ਸੁਨਾਵਣੀ ਏਂ
ਤੱਕੜੀ ਵੱਟਿਆਂ ਨਾਲ ਲੜਾਈ ਜਿਨ੍ਹਾਂ 'ਅਹਿੰਸਾ ਪ੍ਰਮੋਧਰਮੰ' ਗਾਵਣੀ ਏਂ
ਗਾਹਕ ਏਸਦੇ ਹੋਣਗੇ ਬੀਰ ਯੋਧੇ ਪੁਸਤਕ ਮਾੜਿਆਂ ਨੂੰ ਨਾਹੀਂ ਭਾਵਣੀ ਏਂ
ਹੰਸ ਚੁਗਣ ਮੋਤੀ ਕਰਤਾਰ ਸਿੰਘਾ ਕਾਵਾਂ ਗੰਦਗੀ ਨਿਤ ਫੁਲਾਵਣੀ ਏਂ

ਇਹ ਗ੍ਰੰਥ ਕਿਨ੍ਹਾਂ ਵਾਸਤੇ ਹੈ

ਅਮਲੀਅਮਲੀਆਂਦੇ ਹੁੰਦੇਯਾਰ ਮੂਹੋਂ ਸਿਫਤ ਅਮਲ ਦੀਕਰਨਕਰਾਨ ਭਾਈ
ਜੂਏ ਬਾਜ਼ਾਂ ਨੂੰ ਜੂਏ ਦਾ ਪਿਆਰ ਹੁੰਦਾ ਉਮਰ ਜੂਏ ਦੇ ਵਿਚ ਬਿਤਾਨ ਭਾਈ
ਨਿੱਤ ਚੋਰਾਂ ਨੂੰ ਚੋਰੀਆਂ ਭਾਉਂਦੀਆਂ ਨੇ ਗੱਲਾਂ ਹੋਰ ਨਾ ਕਦੇ ਚਲਾਨ ਭਾਈ
ਵਿਭਚਾਰੀਆਂ ਨੂੰ ਵਿਭਚਾਰ ਪਿਆਰਾ ਜਿਥੇ ਬੈਠਦੇ ਰੰਨਾਂ ਤਕਾਨ ਭਾਈ
ਚੁਗਲ ਖੋਰਾਂ ਨੂੰ ਚੁਗਲੀਦਾ ਰਸ ਆਵੇ ਸੁਣਨ ਕਦੇ ਨਾਹੀਂ ਰਾਗ ਤਾਣ ਭਾਈ
ਮਾਇਆਨਾਲ ਪਿਆਰਹੈ ਬਾਣੀਆਂਦਾ ਰਹਿੰਦੇ ਸੋਚਦੇਨਫ਼ਾ ਨੁਕਸਾਨ ਭਾਈ
ਹੱਲਾਂ ਢੱਗਿਆਂ ਦੀਆਂ ਹੀ ਕਰਨ ਗੱਲਾਂ ਖੇਤੀਨਾਲ ਪਿਆਰ ਕ੍ਰਿਸਾਨ ਭਾਈ
ਐਬਦਾਰ ਵਿਸ਼ੱਈ ਜੋ ਪੁਰਸ਼ ਹੁੰਦੇ ਨਿੱਤ ਹਾਰ ਸ਼ਿੰਗਾਰ ਸਲਾਹਨ ਭਾਈ
ਪੁਤ੍ਰ ਬਾਣੀਆਂ ਦੇ ਤੇਗਾਂ ਚੁਕਦੇ ਨ ਬੈਠ ਸੁਰਖ ਬਟੇਰੇ ਲੜਾਨ ਭਾਈ
ਯਾਂ ਤਾਸ਼ ਚੌਂਸਰ ਚੌਂਪੜ ਲੈ ਬੈਠਣ ਦਿਲਇਹਨੀਂ ਗੱਲੀਂ ਨਿਤਲਾਨ ਭਾਈ
ਆਵੇ ਰਸ ਨਾ ਵਿਚ ਅਖਾੜਿਆਂ ਦੇ ਹੈ ਗਵਾਰਾਂ ਦਾ ਕੰਮ ਜਤਾਨ ਭਾਈ
ਬਲੀ ਯੋਧਿਆਂ ਬਾਕਿਆਂਬੀਰਾਂਤਾਂਈਂ ਖੇਡਾਂ ਮੁਰਦਿਆਂਦੀਆਂ ਨ ਭਾਨ ਭਾਈ
ਵੇਖਣ ਦੰਗਲ ਛਿੰਝਾਂ ਅਖਾੜਿਆਂ ਨੂੰ ਖੁਸ਼ ਹੋਵੰਦੇ ਵੇਖ ਜਵਾਨ ਭਾਈ
ਏਸੇ ਤਰ੍ਹਾਂ ਇਸ ਗ੍ਰੰਥ ਦੇ ਪੜ੍ਹਨ ਵਾਲੇ ਸਿਰਫ ਹੋਣ ਯੋਧੇ ਬਲਵਾਨ ਭਾਈ
ਰਸ ਉਹਨਾਂ ਨੂੰ ਆਵੇਗਾ ਗ੍ਰੰਥ ਪੜ੍ਹਕੇ ਨਾਲ ਸੂਰਾਂ ਦੇ ਸੁਨਣ ਸੁਨਾਣ ਭਾਈ
ਛੱਡ ਦੇਣਗੇ ਸੱਸੀਆਂ ਹੀਰ ਰਾਂਝੇ ਇਹਨੂੰ ਪੜ੍ਹਕੇ ਦਿਲ ਪਰਚਾਨ ਭਾਈ
ਸਿੰਘ ਵਿਚ ਅਖਾੜਿਆਂ ਬੈਠਕਰਕੇ ਸਬਕ ਬੀਰਤਾ ਪੜ੍ਹਨ ਪੜ੍ਹਾਨ ਭਾਈ
ਮਾਈ ਹੀਰ ਤੇ ਵੰਝਲੀ ਛੁਟ ਜਾਊ ਗੁਰ ਸਿੱਖੀ ਦੀ ਸਿੱਖਜਾ ਪਾਨ ਭਾਈ

ਜੇਹੜੇ ਪੀਣ ਭੰਗਾਂ ਪੈਕੇ ਸੋਣ ਬਾਗੀਂ ਇਹਨੂੰ ਪੜ੍ਹਕੇ ਨੱਕ ਚੜ੍ਹਾਨ ਭਾਈ
ਮੁਫਤ ਖੋਰਿਆਂ ਵਾਸਤੇ ਗ੍ਰੰਥ ਨਹੀਂ ਇਹ ਜੇਹੜੇ ਮੰਗਕੇ ਟੁਕੜੇ ਖਾਨ ਭਾਈ
ਸਿੰਘ ਪੜ੍ਹਨਗੇ ਇਹਨੂੰ ਕਰਤਾਰ ਸਿੰਘਾ ਸਿੱਖੀ ਸਿਦਕ ਭਰੋਸਾ ਨਿਭਾਨ ਭਾਈ

ਕਵੀ ਵਾਸਤੇ ਔਕੜਾਂ

ਔਖੀ ਅਸਲ ਦੀ ਨਕਲ ਉਤਾਰਨੀਹੈ ਗੱਲਾਂਬੀਤੀਆਂ ਤਾਈਂ ਦੁਹਰਾਨ ਔਖਾ
ਸਮਾਂ ਗੁਜਰ ਗਿਆ ਜੇਹੜਾ ਅੱਖਾਂ ਅੱਗੋਂ ਮੁੜ ਸਾਮ੍ਹਣੇ ਲਿਆ ਦਿਖਾਨ ਔਖਾ
ਦੁਖ ਸੁਖ ਪ੍ਰੇਮ ਬਹਾਦਰੀ ਦਾ ਹੂ-ਬ-ਹੂ ਨਕਸ਼ਾ ਹੈ ਖਿਚਾਨ ਔਖਾ
ਦੁੱਖ ਆਸ਼ਕਾਂ ਤੇ ਪ੍ਰੇਮ ਪ੍ਰੇਮੀਆਂ ਦੇ ਗਿਣ ਓਹਨਾਂ ਦਾ ਹੈ ਸੁਣਾਨ ਔਖਾ
ਏਸੇ ਤਰ੍ਹਾਂ ਬੰਦੇ ਜਿਹੜੇ ਕੰਮ ਕੀਤੇ ਰਸਤੇ ਕਲਮ ਦੇ ਹੈ ਲਿਖਾਨ ਔਖਾ
ਸਿੰਘਾਂ ਜੋਹਰ ਜੰਗਾਂ ਵਿਚ ਦੱਸੇ ਜੇਹੜੇ ਹੈ ਓਹਨਾਂ ਨੂੰ ਲਿਖ ਰਖਾਨ ਔਖਾ
ਜਿਵੇਂ ਸੂਰਮਾ ਵਿਚ ਮੈਦਾਨ ਲੜਦਾ ਬਾਹਰ ਬੈਠਿਆਂ ਭੇਦ ਬਤਾਨ ਔਖਾ
ਇਕ ਘੜੀ ਵੀ ਦੁਖਦੀ ਲੰਘਦੀ ਜੋ ਦੂਜੇ ਤਾਈਂ ਓਹਦਾ ਭੇਦ ਪਾਨ ਔਖਾ
ਗੁੰਗੇ ਤਾਈਂ ਮਿਠਾਈ ਖਵਾਲ ਕਰਕੇ ਸਵਾਦਓ ਸਦਾ ਪੁੱਛ ਪੁਛਾਨ ਔਖਾ
ਹਾਲ ਆਸ਼ਕਾਂ ਯੋਧੇ ਬਹਾਦਰਾਂ ਦਾ ਪੂਰਾ ਕਵੀਆਂ ਤਾਈਂ ਬਨਾਨ ਔਖਾ
ਜੇਹੜੇ ਸਿੰਘਾਂ ਦੇ ਸਾਕੇ ਜਿਉਂ ਲਿਖੇ ਗਏ ਹੂ-ਬ-ਹੂ ਹੈ ਲਿਖਨ ਲਿਖਾਨ ਔਖਾ
ਸੌਦਾ ਅੰਦਰ ਜੋ ਬਾਹਰ ਕੱਢ ਧਰਿਆ ਦਿਲ ਗਾਹਕ ਦਾ ਹੈ ਪਤਿਆਨ ਔਖਾ
ਖਬਰੇ ਆਵੇ ਪਸੰਦ ਕਿ ਨਾ ਆਵੇ ਐਵੇਂ ਚੁਕ ਕੇ ਝੋਲੀ ਸੁਟਾਨ ਔਖਾ
ਹੋਕਾ ਦੇਵਣਾ ਆਪਣੇ ਖਾਰੇ ਦਾ ਜੀ ਬੋਝ ਕਿਸੇ ਦਾ ਸਿਰ ਉਠਾਨ ਔਖਾ
ਖੋਜ ਲੈਣਗੇ ਖੋਜੀ ਕਰਤਾਰ ਸਿੰਘਾ ਝਗੜੇ ਹੱਥਾਂ ਤੋਂ ਪੱਲਾ ਛੁਡਾਨ ਔਖਾ

ਕੁਝ ਬੰਦੇ ਬਾਬਤ

ਲਿਖਣਾ ਬੰਦੇ ਬਹਾਦਰ ਦਾ ਹਾਲ ਸਾਰਾ ਇਹ ਭਰਮਰਹਿਗਿਆ ਮਿਟਾਵਣਾਏਂ
ਬੰਦਾ ਸਿੰਘ ਹੈਸੀ ਯਾਂ ਕੁਝ ਹੋਰ ਹੈਸੀ ਏਸ ਗੱਲ ਤੇ ਖਿਆਲ ਦਿਵਾਵਣਾ ਏਂ
ਅੰਮ੍ਰਿਤ ਛਕਣਾ ਕਈ ਨ ਮੰਨਦੇ ਨੇ ਆਪੋ ਆਪਨੇ ਚਿੱਤ ਦੀ ਭਾਵਣਾ ਏਂ
ਉੱਪਰ ਖੋਜਦੇ ਹੈ ਯਕੀਨ ਸਭ ਨੂੰ ਜ਼ੋਰ ਨਾਲ ਨ ਕਿਸੇ ਮਨਾਵਣਾ ਏਂ

ਅਸਾਂ ਵੇਖਣਾ ਬੰਦਾ ਜੇ ਸਿੰਘ ਨਹੀਂ ਸੀ ਓਹ ਕੀਹ ਸੀ, ਜਾਹਰ ਕਰਾਵਣਾ ਏਂ
ਏਸ ਗੱਲ ਦੇ ਤਾਈਂ ਕਰਤਾਰ ਸਿੰਘਾ ਉਤੇ ਖੋਜ ਕਸੌਟੀ ਦੇ ਲਾਵਣਾ ਏਂ

ਤਥਾ

ਬਹੁਤੇ ਆਖਦੇ ਨੇ ਬੰਦਾ ਸਿੰਘ ਨਹੀਂ ਸੀ ਏਸ ਗੱਲ ਤੋਂ ਉਕਾ ਇਨਕਾਰ ਕਰਦੇ
ਜੇਕਰ ਸਿੰਘ ਨਹੀਂ ਸੀ ਉਹ ਕੀ ਹੈਸੀ ਇਹ ਭੀ ਖੋਲ੍ਹਕੇ ਨਹੀਂ ਇਜ਼ਹਾਰ ਕਰਦੇ
ਕਈਆਂਲਿਖਦਿਤਾਉਹਤਾਂ ਸਾਧਹੀ ਸੀਮੂਲੋਂਸਿਖ ਹੀ ਨਹੀਂ ਸੀਜ਼ਾਹਰ ਕਰਦੇ
ਕੀਤੀ ਮਦਦ ਓਸਨੇ ਗੁਰੂ ਜੀ ਦੀ ਦੋਸਤ ਹੋਣ ਦੀ ਸ਼ਕਲ ਸ਼ੁਮਾਰ ਕਰਦੇ
ਕਈ ਸੱਜਣ "ਬੀਰਬੈਰਾਗੀ" ਕਹਿਕੇ ਉੱਕੀ ਖਾਲਸੇ ਦੀ ਹੱਕ ਮਾਰ ਕਰਦੇ
ਦਲ ਹਿੰਦੂਆਂ ਦਾ ਓਹਦੇ ਨਾਲ ਹੈਸੀ ਸਿੱਖ ਨਾਮ ਮਾਤਰ ਹੀ ਆਸਾਰ ਕਰਦੇ
ਏਸ ਘੁੰਡੀ ਨੂੰ ਖੋਲ੍ਹਿਆ ਠੀਕ ਜਾਵੇ ਹੈਨ ਸਚੇ ਯਾ ਐਵੇਂ ਤਕਰਾਰ ਕਰਦੇ
ਖਿੱਚ ਧਰਾਂ ਤਸਵੀਰ ਕਰਤਾਰ ਸਿੰਘਾ ਵਿੱਦਵਾਨ ਵੇਖਾਂ ਕੀਹ ਵਿਚਾਰ ਕਰਦੇ

## ਵਿਚਾਰ

ਜਦੋਂ ਬੰਦੇ ਨੂੰ ਆਣ ਗੁਮਾਨ ਹੋਇਆ ਉਹਦੇ ਚਿਤ ਹੰਕਾਰ ਸਮਾਇਆ ਸੀ
ਗੁਰੂਗਯਾਰ੍ਹਵਾਂਬਣਨਾ ਉਸਚਾਹਿਆਮਾਯਾ ਡਾਇਣ ਓਹਨੂੰ ਭਰਮਾਇਆ ਸੀ
ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬੋਂ ਬਾਹੋਂ ਫੜ ਕੇ ਸਿੰਘਾਂ ਉਠਾਇਆ ਸੀ
ਧੜੇ ਦੋ ਹੋ ਗਏ ਸਿੰਘਾਂ ਵਿਚ ਤਦੋਂ ਹੋਣੀ ਭੈੜੀ ਫਸਾਦ ਵਧਾਇਆ ਸੀ
ਜਿਹੜੇ ਬੰਦੇ ਦੇ ਧੜੇ ਦੇ ਸਿੰਘ ਹੋ ਗਏ ਸਾਰ ਖਾਲਸਾ ਓਨ੍ਹਾਂ ਅਖਵਾਇਆ ਸੀ
ਬਾਕੀ ਪੰਥ ਰਿਹਾ ਤਤ ਖਾਲਸਾ ਜੀ ਭੈੜੇ ਸਮੇਂ ਦੁਫੇੜ ਪਵਾਇਆ ਸੀ
ਬੰਦੇ ਵਲੋਂ ਘਿਰਣਾ ਹੋਈ ਪੰਥ ਤਾਂਈਂ ਸਿੰਘਾਂ ਫੈਸਲਾ ਇਹ ਕਰਾਇਆ ਸੀ
ਬੰਦਾ [1]ਸਿੱਖ ਨਾਹੀਂ ਕਰਤਾਰ ਸਿੰਘਾ ਮੇਲ ਓਸਦੇ ਨਾਲੋਂ ਹਟਾਇਆ ਸੀ

ਤਥਾ

ਏਸ ਰਮਜ਼ ਨੂੰ ਲੈ ਇਤਿਹਾਸਕਾਰਾਂ ਏਸ ਗੱਲ ਉੱਤੇ ਜ਼ੋਰ ਪਾਇ ਦਿੱਤਾ

---

੧ ਜਿਸਨੂੰ ਪੰਥ ਤਨਖਾਹੀਆ ਕਰ ਦੇਵੇ ਜਦ ਤਕ ਉਹ ਭੁਲ ਮੰਨਕੇ ਤਨਖਾਹ ਬਖਸ਼ਾ ਲਵੇ ਉਹ ਮਨੁਖ ਤੇ ਗਿਰਿਆ ਹੋਇਆ ਸਿੱਖ ਸਮਝਿਆ ਜਾਂਦਾ ਹੈ ਇਹ ਗਲ ਬੰਦੇ ਨਾਲ ਹੋਈ ਸੀ।

[1]ਅੰਮ੍ਰਿਤ ਛਕਣਾ ਜਾਹਿਰ ਨ ਕਿਤੇ ਕੀਤਾ ਚੁਕ ਸਖੀਓਂ ਥਲੇ ਗਿਰਾਇ ਦਿੱਤਾ
ਜਦੋਂ ਲੱਗੇਸੀ ਦੇਣਕ੍ਰਿਪਾਨ ਗੁਰ ਜੀ 'ਸਿੰਘ ਝਗੜਾ ਪਾਯਾ ਸੁਨਾਇ ਦਿੱਤਾ
ਕਈਥਾਈਂਇਸਜ਼ਿੱਦਨੂੰਪੂਰਿਆਂਕਰਲਿਖਣ ਵਾਲਿਆਂ ਸਾਧਲਿਖਾਇ ਦਿੱਤਾ
ਮਤਲਬ ਇਹ ਸੀ 'ਗੁਰੂ ਨ ਬਣ ਸਕੇ' ਹੇਠੀ ਕਰਕੈ ਨੀਚੇ ਸੁਟਾਇ ਦਿੱਤਾ
ਲਾਲ ਪੰਥ ਦੇ ਤਈਂ ਕਰਤਾਰ ਸਿੰਘਾ ਸੁੱਟ ਕੱਚ ਦੇ ਵਿਚ ਰੁਲਾਇ ਦਿੱਤਾ

ਮੇਰੀ ਗਲਤੀ

ਮੈਂ ਭੀ ਏਸੇ ਖਿਆਲ ਨੂੰ ਲੈ [2]ਪਹਿਲਾਂ ਓਸੇ ਰਸਤੇ ਕਲਮ ਚਲਾਈ ਸੀ ਜੀ
ਹਰਥਾਂ ਲਿਖਕੇ ਸਿੱਖ ਗੁਰੂਜੀਦਾ ਅੰਮ੍ਰਿਤ ਛਕਣ ਦੀ ਗਲ ਛਿਪਾਈ ਸੀ ਜੀ
ਭਾਵੇਂ ਤਦੋਂਹੀ ਨਹੀਂਸੀ ਦਿਲ ਮੰਨਦਾਪਰ ਲੰਮੀਨਾ ਸੁਰਤ ਦੁੜਾਈ ਸੀ ਜੀ
ਜਿਵੇਂ ਪੜ੍ਹਿਆ ਤਿਵੇਂਹੀ ਲਿਖਦਿਤਾ ਖਾਧੀ ਓਸ ਵੇਲੇਇਹ ਉਕਾਈ ਸੀ ਜੀ
ਜਦੋਂ ਹੋਸ਼ ਆਈ ਗਲਤੀ ਸੁਝ ਗਈ ਇਹ ਚਰੋਕਣੀ ਚਿੱਤਠਹਿਰਾਈ ਸੀ ਜੀ
ਬੰਦਾਫੇਰ ਮੁੜਲਿਖਾਂਕਰਤਾਰਸਿੰਘਾ ਕੁਝ ਗਲਤੀਆਂ ਚਿੱਤਠਹਿਰਾਈ ਸੀ ਜੀ

---

੧ ਗੁਰੂ ਦਾ ਸਿੱਖ ਬਣਨਾ ਸਾਰੇ ਤ੍ਵਾਰੀਖ ਵਾਲੇ ਮੰਨਦੇ ਹਨ ਅਤੇ ਏਸ ਗੱਲਤੋਂਕਿਸੇਨੂੰ ਇਨਕਾਰ ਨਹੀਂ।

੨ ਪਹਿਲੇ ਬੰਦੇ ਬਹਾਦਰ ਵਿਚ ਨਾਵਾਕਫੀ ਦੇ ਕਾਰਨ ਕਈ ਐਸੇ ਪ੍ਰਸੰਗ ਲਿਖੇ ਗਏ ਹੋਏ ਹਨ ਜੋ ਹੁਣ ਸਿੱਖੀ ਨੂੰ ਅਤਿ ਨੁਕਸਾਨ ਦਾਇਕ ਸਾਬਤ ਹੋ ਰਹੇ ਹਨ, ਏਸੇ ਵਾਸਤੇ ਦੂਸਰੀ ਵਾਰੀ ਭਾਰੀ ਮਿਹਨਤ ਕਰਨੀ ਪਈ, ਕਿਉਂਕਿ ਸਾਡੀਆਂ ਹੀ ਉਲਟ ਪੁਲਟਲਿਖਤਾਂ ਤੋਂ ਅਨੁਮਤੀਆਂ ਨੇਲਾਭ ਉਠਾਕੇ ਬੰਦੇਨੂੰ ਬੈਰਾਗੀ ਸਾਬਤ ਕਰਨ ਸੰਬੰਧੀ ਕਈਕਤਾਬੜੀਆਂ ਲਿਖਕੇ ਸਿੱਖਾਂ ਦੇ ਹਕ ਨੂੰ ਬਦੋਬਦੀ ਦਬਾਲੈਣ ਲਈ ਹਥ ਪੈਰ ਮਾਰੇਹਨ।

---

### ਬੰਦੇ ਬਹਾਦਰ ਦੀ ਮਸ਼ਹੂਰੀ

[1]ਬੰਦਾਲਿਖਿਆਜਦੋਂਮੈਂ ਵਿਚਬੈਂਤਾਂ ਸਿੰਘ ਪਲਪਨਾਂਦੇਲੈਕੇ ਪੜ੍ਹਨ ਲੱਗ ਪਏ
ਪਿੰਡਾਂ ਵਿਚਭੀ ਹੋਇਆਪ੍ਰਚਾਰਬਹੁਤਾ ਘਰਘਰ ਲੋਕੀਂ ਕਥਾ ਕਰਨ ਲਗ ਪਏ
ਥੋੜੇ ਸਾਲਾਂਦੇ ਵਿਚ ਹੀ ਥਾਂ ਥਾਂ ਤੇ ਬੰਦਾ ਬੰਦਾ ਹੀ ਸਿੰਘ ਉਚਾਰਨ ਲਗ ਪਏ
ਮੇਰੀ ਕਵਿਤਾਨਾਲ ਪਿਆਰ ਵਧਿਆ ਦੂਰਟਾਪੂਆਂ ਵਿਚ ਭੀਖੜਨ ਲੱਗ ਪਏ
ਆਨ ਬੰਦਾਬਹਾਦਰਮਸ਼ਹੂਰਹੋਇਆਗਉਣਵਾਲੇਭੀਕੰਠਲੈਧਰਨ ਲੱਗ ਪਏ
ਚੜ੍ਹੀ ਬੰਦੇਦੀ ਕਲਾ ਕਰਤਾਰਸਿੰਘਾ ਜ਼ਿਦੀਲੋਕਕਈਵੇਖਕੇ ਸੜਨ ਲੱਗ ਪਏ

### ਚਾਤਰਾਂ ਦੀ ਚਾਤਰੀ

ਇਕਦੂੰਹ ਚਤਰਾਂ ਸਿੱਖੀ ਤੋਂਵਿਗੜਿਆਨੂੰ ਸੁਝੀ ਚਾਲਇਹਫੰਧ ਚਲਾ ਲਈਏ
ਨਾਵ ਬੰਦੇ ਦਾ ਹੋ ਮਸ਼ਹੂਰ ਗਿਆ ਓਹਨੂੰ ਆਪਣਾ ਵੱਡਾ ਬਣਾ ਲਈਏ
ਸਿੱਖਾਂ ਸਿੱਖੀ ਤੋਂਕੱਢਿਆਂਹੋਇਆਓਹਨੂੰ ਅਸੀਂਆਪਣੇ ਨਾਲ ਮਿਲਾ ਲਈਏ
ਪਹਿਲਾਂ ਸਾਧ ਬੈਰਾਗੀ ਤਾਂ ਹੈ ਹੀ ਸੀ ਓਹਨੂੰ ਹਿੰਦੂਆਂ ਵਿਚ ਰਲਾ ਲਈਏ
ਮਹਾਂ ਬਲੀ ਹੋਇਆ "ਨਿਰਭੈ ਯੋਧਾ" ਓਹਨੂੰ ਆਪਣਾ ਪੂਜ ਠਹਿਰਾ ਲਈਏ
ਡਿੱਗਾ ਸਿੰਘਾਂ ਦਾ ਲਾਲ ਕਰਤਾਰ ਸਿੰਘਾ ਲੈਕੇਬੁਕਲ ਦੇ ਵਿਚ ਛਪਾ ਲਈਏ

### ਵੱਡਾ ਗਪੌੜਾ

ਇਕ [2]ਚਾਤੁਰ ਨੇ ਕਰ ਚਾਤੁਰੀ ਜੀ ਗ੍ਰੰਥ "ਬੀਰ ਬੈਰਾਗੀ" ਬਨਾਇ ਦਿੱਤਾ
ਕਰ ਈਰਖਾ ਕਲਮ ਦੇ ਰਾਹ ਚੰਗੀ ਅਸਲੀਅਤ ਦੇ ਤਾਈਂ ਛੁਪਾਇ ਦਿੱਤਾ
ਮਾਧੋਦਾਸ ਬੈਰਾਗੀ ਨੇ ਗੁਰੂ ਜੀ ਦੀ ਕੀਤੀ ਮੱਦਦ ਵਿਚ ਲਿਖਾਇ ਦਿੱਤਾ
ਬੰਦੇ ਨਾਲ ਜੰਗਾਂ ਵਿਚ ਹਿੰਦੂ ਹੀ ਸਨ ਕੀਤਾ ਸਿੰਘਾਂ ਦਾ ਸਭ ਰੁੜ੍ਹਾਇ ਦਿੱਤਾ
'ਬੰਦਾ ਸਿੰਘ ਨਹੀਂ, ਵਾਕਿਫ ਗੁਰਾਂਦਾ ਸੀ' ਹੋਰ ਊਤ ਪਟਾਂਗ ਸੁਨਾਇ ਦਿੱਤਾ
ਗਯਾਨ ਸਿੰਘ ਦਾ ਪੰਥ ਪ੍ਰਕਾਸ਼ ਫੜਕੇ ਮੇਰਾ [3]ਬੰਦਾ ਗਵਾਹ ਠਹਿਰਾਇ ਦਿੱਤਾ

---

੧ ਸੰਮਤ ੧੯੬੩ ਬਿਕ੍ਰਮੀ ੧੯੦੬ ਈਸਵੀ।

੨ ਇਹ ਚਾਤਰ ਮਹਾਸ਼ਾ ਪਰਮਾਨੰਦ ਜੀ ਹਨ, ਜੋਕਿ ਭਾਈ ਮਤੀ ਦਾਸ ਜੀ ਦੇ ਨਾਮ ਨਾਲ ਆਪਣਾ ਸੰਬੰਧ ਜੋੜਦੇ ਹਨ।

੩ ਜਿਹੜਾ ਮੈਂ ਪਹਿਲਾਂ ਬਣਾਇਆ ਸੀ॥

ਐਮ, ਏ, ਹੁੰਦਿਆਂ ਕੋਈ ਨਾ ਖੋਜ ਕੀਤੀ ਇਕ ਲਿਖ ਫ਼ਸਾਨਾ ਛਪਾਇ ਦਿੱਤਾ
ਮੈਂ ਤਾਂ ਮੁੰਡਾ ਅਨਜਾਣ ਸਾਂ ਓਸ ਵੇਲੇ ਫੜ ਪੰਥ ਪ੍ਰਕਾਸ਼ ਉਲਟਾਇ ਦਿੱਤਾ
ਪਰ ਐਮ ਏ, ਜੀ ਨੇ ਭੀ ਨਾ ਖੋਜ ਕੀਤੀ ਬੇ-ਸੁਰਾ ਹੀ ਰਾਗ ਅਲਾਇ ਦਿੱਤਾ
ਜਾਣ ਬੁੱਝਕੇ ਵੇਖ ਕਰਤਾਰ ਸਿੰਘਾ ਹੱਕ ਸਿੰਘਾ ਦੇ ਨੂੰ ਜੱਫਾ ਪਾਇ ਦਿੱਤਾ

ਵਾਕ ਕਵੀ

ਪਛੋ ਬੰਦੇ ਦੇਨਵਿਆਂ ਹਿਤੂਆਂ ਨੂੰ ਮਾਧੋਦਾਸ ਤੋਂ ਬੀਰ ਬਣਾਇਆ ਕਿਸ ਨੇ
ਓਹਦਾ ਸਾਧ ਪੁਣਾ ਛਡਵਾ ਕਰਕੇ ਕਰ ਛੱਤ੍ਰੀ ਰੂਪ ਠਹਿਰਾਇਆ ਕਿਸ ਨੇ
ਉਹ ਕਿਦਾ ਗੁਲਾਮ ਸੀ? ਜ਼ਰਾ ਦਸੋ, ਬੰਦਾ ਨਾਮ ਗੁਲਾਮ ਰਖਾਇਆ ਕਿਸ ਨੇ
ਉਹਨੂੰ ਛੱਤਰੀ ਬੀਰ ਬਨਾ ਕਰਕੇ ਦੇਸ ਵੱਲ ਪੰਜਾਬ ਚਲਾਇਆ ਕਿਸ ਨੇ
ਜਾਹਮਾਰ ਵਜ਼ੀਦਾ! ਕਰਤਾਰ ਸਿੰਘਾ ਸਿਰ ਉਸਦੇ ਹੁਕਮ ਚੜ੍ਹਾਇਆ ਕਿਸ ਨੇ

ਵਿਚਾਰ ਦੀ ਗਲ

ਬੰਦਾ ਗੁਰਾਂਦਾ ਜੇਕਰ ਸਿੱਖ ਨਹੀਂ ਸੀ ਓਸ ਬੀੜਾ ਇਹ ਭਾਰਾ ਉਠਾਯਾ ਕਾਹਨੂੰ
ਸਾਰੇ ਹਿੰਦੁਸਤਾਨ ਨੂੰ ਛੱਡ ਕਰਕੇ ਸਿੱਧਾ ਵਲ ਪੰਜਾਈ ਦੇ ਧਾਯਾ ਕਾਹਨੂੰ
ਵਿਚ ਰਾਮਤੇ ਜ਼ਾਲਿਮ ਨਹੀਂ ਹੈਸਨ ਓਹਨਾਂ ਤਾਈਂ ਸੀ ਦਿਲੋਂ ਭੁਲਾਯਾ ਕਾਹਨੂੰ
ਕੁੰਜ ਪੁਰਾ ਸਮਾਣਾ ਬਰਬਾਦ ਕੀਤਾ ਜਾ ਸਢੌਰੇ ਖੰਡਾ ਖੜਕਾਯਾ ਕਾਹਨੂੰ
ਕੀ ਲੋੜ ਸਰਹਿੰਦ ਦੇ ਮਾਰਨੇ ਦੀ ਸਿੰਘਾਂ ਤਾਈਂ ਪਜਾਬੋਂ ਬੁਲਾਯਾ ਕਾਹਨੂੰ
ਜੇਕਰ ਹਿੰਦੂ ਸੀ ਮਥਰਾ ਕਾਂਸ਼ੀ ਤਾਈਂ ਛੋਡ ਵਿਚ ਪੰਜਾਬ ਦੇ ਆਯਾ ਕਾਹਨੂੰ
ਉਹ ਤੋੜਦਾ ਜ਼ੁਲਮ ਨੂੰ ਤੀਰਥਾਂ ਤੋਂ ਦਿਲ ਓਧਰੋਂ ਓਸ ਚੁਰਾਯਾ ਕਾਹਨੂੰ
ਰਲ ਸਿੰਘਾਂ ਦੇ ਨਾਲ ਕਰਤਾਰ ਸਿੰਘਾ ਓਸ ਏਤਨਾ ਦੁੱਖ ਉਠਾਯਾ ਕਾਹਨੂੰ

ਝੂਠ ਦਾ ਨਿਰਨਾ

ਕਰਤਾ 'ਬੀਰ ਬੈਰਾਗੀ' ਦਾ ਆਖਦਾ ਏ ਬੰਦੇ ਨਾਲ ਹਿੰਦੂ ਫੌਜਦਾਰ ਹੈਸਨ
ਹਿੰਦੂ ਰਾਜੇ ਸਨ ਓਸਦੇ ਨਾਲ ਸਾਰੇ, ਰਾਜਪੂਤ ਕਈ ਮਦਦਗਾਰ ਹੈਸਨ
ਕੀ ਉਹ ਦਸ ਸਕਦਾ? ਨਾਮ ਉਨ੍ਹਾਂ ਦੇ ਜੀ ਕਿਹੜੇ ਕਿਹੜੇ ਰਾਜੇ ਨਾਮਦਾਰ ਹੈਸਨ
ਕਿਹੜੇ ਕਿਹੜੇ ਹਿੰਦੂ ਰਾਜਪੂਤ ਬਾਂਕੇ ਫੌਜ ਬੰਦੇ ਦੀ ਦੇ ਜੱਥੇਦਾਰ ਹੈਸਨ

ਨਾਮ ਲਿਖੇ ਨੇ ਕਿਹੜੀ ਤਾਰੀਖ ਅੰਦਰ ਹਿੰਦੂ ਬੀਰ ਜੋ ਸਿਪ੍ਹਾ ਸਾਲਾਰ ਹੈਸਨ
ਜੇ ਕੋਈ ਹੈ ਸਬੂਤ ਕਰਤਾਰ ਸਿੰਘਾ ਦੱਸੋ ਫੋਲ ਕੇ ਇਹ, ਸਰਦਾਰ ਹੈਸਨ

ਹੋਰ ਵਿਚਾਰ

ਪਰਮਾ ਨੰਦ ਜੀ ਲਿਖਦੇ ਨਾਲ ਬੰਦੇ ਰਲ ਕੇ ਹਿੰਦੂਆਂ ਨੇ ਘਮਸਾਨ ਕੀਤੇ
ਹਰ ਥਾਂ ਹਿੰਦੂ ਰਹੇ ਨਾਲ ਬੰਦੇ ਵੈਰੀ ਮਾਰ ਕੇ ਬਹੁਤ ਵੈਰਾਨ ਕੀਤੇ
ਲੜਦੇ ਹਿੰਦੂ ਫਤੇ ਹੁੰਦੀ ਖਾਲਸੇ ਦੀ ਵਿਚ ਬੀਰ ਬੈਰਾਗੀ ਬਿਆਨ ਕੀਤੇ
ਮੁਲਕ ਜਿਤ ਕੇ ਬੰਦੇ ਨੇ ਵੰਡ ਕੀਤੀ ਸਿੰਘ ਹਰ ਥਾਂ ਤੇ ਹੁਕਮਰਾਨ ਕੀਤੇ
ਸਰਹਿੰਦ ਸਮਾਣੇ ਸਢੌਰੇ ਉਤੇ ਕਾਬਜ਼ ਸਿੰਘ ਸਰਦਾਰ ਪਛਾਨ ਕੀਤੇ
ਸਤਲੁਜ ਤੋਂ ਲੈ ਕੇ ਦਿੱਲੀ ਤੋੜੀ ਕਬਜ਼ੇ ਖਾਲਸੇ ਦੇ ਸਭ ਥਾਨ ਕੀਤੇ
ਹਿੰਦੂ ਕੋਈ ਨ ਕਿਤੇ ਸਰਦਾਰ ਕੀਤਾ ਕਿਹੇ ਬੰਦੇ ਨ ਪਿਆਰ ਵੰਡਾਨ ਕੀਤੇ
ਪਰਮਾ ਨੰਦ ਜੀ ਕਿਤੇ ਨ ਦੱਸ ਸੱਕੇ ਜ਼ੁੰਮੇਵਾਰ ਹਿੰਦੂ ਬਲਵਾਨ ਕੀਤੇ
ਵੰਡਾਂ ਸਾਰੀਆਂ ਸਿੰਘਾਂ ਨੂੰ ਵੰਡੀਆਂ ਚਾ ਠੁਠ ਹਿੰਦੂਆਂ ਤਈਂ ਚੁਮਾਨ ਕੀਤੇ
ਪੈਰ ਝੂਠਦੇ ਮੂਲੋਂ ਹੀ ਹੋਂਵਦੇ ਨਹੀਂ ਐਵੇਂ ਜੋੜ ਕੇ ਜਮ੍ਹਾਂ ਬਹੁਤਾਨ ਕੀਤੇ
ਬੰਦੇ ਨਾਲ ਹਿੰਦੂ ਕਿੰਨੇ ਕੈਦ ਹੋਏ ਜਿਨ੍ਹਾਂ ਦਿੱਲੀ ਜਾ ਸਿਰ ਕੁਰਬਾਨ ਕੀਤੇ
ਝੂਠਾ ਬੀਰ ਬੈਰਾਗੀ ਗ੍ਰੰਥ ਲਿਖਿਆ ਵਾਕਿਆਤ ਝੂਠੇ ਜਮ੍ਹਾਂ ਆਣ ਕੀਤੇ
ਹਾਸਲ਼ ਪਦਵੀ ਕੀਤੀ ਇਤਿਹਾਸ ਦੀ ਨ ਅਫਸਾਨੇ ਜਾਨੋ ਦਾਸਤਾਨ ਕੀਤੇ
ਵਿਦਵਾਨ ਹੋ ਕੇ ਕਰਤਾਰ ਸਿੰਘਾ ਲੇਖ ਪੇਸ਼ ਸਭ ਵਾਂਗ ਅੰਞਾਨ ਕੀਤੇ

ਤਥਾ

ਜੇਕਰ ਬੰਦਾ ਉਹ ਸਾਧ ਬੈਰਾਗੀ ਹੀ ਸੀ ਵਜ਼ੀਰਾਬਾਦ ਵਾਲਾ ਖ਼ਾਨਦਾਨ ਕਿਸਦਾ
ਹਿੰਦੂ ਸਾਧ ਦੇ ਪੁਤ ਹੋਇ ਕਿਉਂ ਕਰ*ਸਾਰ ਖਾਲਸਾ ਪੰਥ ਬਤਾਨ ਕਿਸਦਾ
[1]ਮੰਦ੍ਰ ਓਸ ਦੇ ਹੋਵੰਦੀ ਕਿਦੀ ਪੂਜਾ ਉਤੇ ਝੂਲਦਾ ਧਰਮ ਨਿਸ਼ਾਨ ਕਿਸਦਾ

---

*ਬੰਦੇ ਬਹਾਦਰ ਦੇ ਸਾਥੀਆਂ ਸਿੰਘਾਂ ਨੂੰ "ਸਾਰ ਖਾਲਸਾ" ਤੇ ਦੂਸਰੇ ਸਿੰਘਾਂ ਨੂੰ ਤਤ ਖਾਲਸਾ ਹੁਣ ਤਕ ਸਾਰੇ ਆਖਦੇ ਹਨ।

੧ ਰਿਆਸੀ ਰਿਆਸਤ ਜਮੂੰ ਦੇ ਇਲਾਕੇ ਦਰਯਾ ਚਨਾਬ ਦੇ ਕੰਢੇ ਬੰਦੇ ਬਹਾਦਰ ਦਾ ਮੰਦਰ ਹੈ, ਜੋ ਇਹ ਮੰਦਰ ਹਿੰਦੂਆਂ ਦਾ ਸੀ, ਤਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਅਤੇ ਓਥੋਂ ਦੇ ਮਹੰਤ ਦਾ ਸਿੰਘ ਹੋਣਾ ਕਿਸਤਰ੍ਹਾਂ ਹੋ ਸਕਦਾ ਸੀ ?

ਅੱਜ ਤਕ ਬੰਦੱਈ ਜੋ ਸਿੰਘ ਦਿੱਸਦੇ ਉਹ ਪੰਥ ਹੈ ਜ਼ਰਾ ਸੁਨਾਨ ਕਿਸਦਾ
ਹੱਥ ਕੰਗਣਨੂੰ ਆਰਸੀਮੂੜ੍ਹ ਢੂੰਡਨ 'ਬੰਦਾ ਹਿੰਦੂ' ਕਹੇਜਿਗਰਾ ਆਨ ਕਿਸਦਾ
ਨਹੀਂ ਕੋਈ ਸਬੂਤ ਕਰਤਾਰ ਸਿੰਘਾਦੇਇ ਸੱਕੇਕੋਈ ਹੌਂਸਲਾ ਜਾਨ ਕਿਸਦਾ

ਅਸਲ ਗੱਲ

ਜ਼ੋਰਵਾਰ ਦਾ ਹਰ ਕੋਈ ਬਣੇ ਸਾਲਾ ਨਹੀਂ ਮਾੜੇ ਦਾ ਕੋਈ ਜਵਾਈ ਬਣਦਾ
ਨੰਬਰਦਾਰ ਦੇ ਬਣਨਭਤੀਏ ਸਾਰੇ ਤੇ ਗਰੀਬਦਾ ਕੋਈ ਨਹੀਂ ਭਾਈ ਬਣਦਾ
ਘਰ ਵੱਸਦੇ ਦੇ ਅੰਗ ਸਾਕ ਸਾਰੇ ਉਜੜ ਜਾਇ ਕੋਈ ਨਹੀਂ ਸਹਾਈ ਬਣਦਾ
ਸੱਭੋਸੋਭਾਦੇ ਗਾਹਕ ਕਰਤਾਰਸਿੰਘਾ ਭਾਈਵਾਲ ਨ ਕੋਈ ਬੁਰਿਆਈ ਬਣਦਾ

ਤਥਾ

ਏਸੇਤਰਾਂਅੱਜਬੰਦੇ ਬਹਾਦਰਦੇਆ ਹਿੰਦੂਕਈ ਚਾਤੁਰ ਦਾਹਵੇਦਾਰ ਬਣ ਗਏ
ਅੱਸ ਤੋਂ ਵੀਹਵਰ੍ਹੇ ਕੋਈ ਨ ਜਾਣਦਾਸੀ ਹੁਣ ਪੂਜ ਬਣਾ ਸੇਵਾਦਾਰ ਬਣ ਗਏ
ਹੁਣਤਕਲੱਈਂ ਦੇ ਕਦੇਨਾਮ ਨਹੀਂ ਸਨ ਝਟਪੱਟ ਹੁਣ ਪੂਜ਼ਣੇ ਹਾਰ ਬਣ ਗਏ
ਸੁਣੀ ਬੰਦੇ ਬਹਾਦਰ ਦੀ ਮਸ਼ਾਹੂਰੀ ਆਖ 'ਸਾਡਾਹੀਸੀ' ਹਿੱਸੇਦਾਰਬਣ ਗਏ
ਬੰਦਾ ਸਿੰਘ [1]ਹਿੰਦ ਜਰਨੈਲ ਹੈਸੀ ਲਿਖਣ ਲਈ ਵੱਡੇ ਹੁਸ਼ਯਾਰ ਬਣ ਗਏ
ਰਹਿਣਾ ਸੱਚਹੀ ਅੰਤ ਕਰਤਾਰਸਿੰਘਾ ਝੂਠੇਪਾਜਕਈ, ਦਿਨ ਚਾਰਬਣ ਗਏ

# ਬੰਦੇ ਬਹਾਦਰ ਦੇ ਅੰਮ੍ਰਿਤ ਛਕਣ ਤੇ ਵਿਚਾਰ

ਪਹਿਲੀ ਯੁਕਤੀ

ਪੰਥ ਸਾਜ ਕੇ ਦਸਵੇਂ ਪਾਤਸ਼ਾਹ ਨੇ ਇਹ ਅਸੂਲ ਪੱਕਾ ਠਹਿਰਾਇਆ ਜੀ
ਜੱਥੇਬੰਦੀ ਅੰਦਰਕੀਤਾ ਪੰਥ ਸਾਰਾ ਪੰਥ ਕੌਂਸਲੀ ਤਈਂ ਠਹਿਰਾਇਆ ਜੀ
ਜੱਥੇਦਾਰ ਦਾ ਰੱਖਜਾਬੜਾਔਹਦਾਓਹ ਦੇਲਈ ਇਹ ਨਿਯਮ ਚੁਲਾਇਆ ਜੀ
ਰਹਿਣੀ ਕਹਿਣੀਦਾਜੋ ਸਿੰਘਹੋਇ ਪੂਰਾ ਜੱਥੇਦਾਰ ਉਹ ਬਣੇ ਜਤਾਇਆ ਜੀ
ਸਾਥ ਛੱਡਿਆ ਮੋਨਿਆਂ ਘੋਨਿਆਂ ਦਾ ਬੇ ਅੰਮ੍ਰਿਤੀ ਤਈਂ ਧਕਾਇਆ ਜੀ

---

੧ ਬੰਦੇ ਬਹਾਦਰ ਦੀ ਕਿਹੜੀ ਗੱਲ ਹੈ ਇਹੋ ਜਹੇ ਸਜਣ ਤਾਂ ਸ੍ਰੀ ਦਸਮੇਸ਼ ਪਿਤਾ ਜੀ ਨੂੰ ਭੀ ਵੈਦਕ ਧਰਮ ਦਾ ਹਾਮੀ ਤੇ ਪੱਕਾ ਹਿੰਦੂ ਲਿਖਦੇ ਹਨ।

ਵੇਖੋ ਫੋਲਕੇ ਜ਼ਰਾ ਇਤਿਹਾਸ ਸਾਰਾ ਜਥੇਦਾਰ ਕੋਈ ਪਿੱਛੇ ਆਇਆ ਜੀ
ਜਿਸ ਅੰਮ੍ਰਿਤ ਛਕਿਆ ਹੋਇ ਨਾਹੀਂ ਆਗੂ ਪੰਥ ਦਾ ਹੋਇ ਲਿਖਾਇਆ ਜੀ
ਮੈਨੂੰ ਕੋਈ ਕਿਤੇ ਨਜ਼ਰ ਆਇਆ ਨਹੀਂ ਇਤਿਹਾਸ ਨੂੰ ਫੋਲ ਫੁਲਾਇਆ ਜੀ
ਫੇਰ ਕਿਸ ਤਰ੍ਹਾਂ ਇਹ ਹੋ ਸਕਦਾ ਸੀ ਅੰਮ੍ਰਿਤ ਬੰਦੇ ਨੂੰ ਨਾਹਿੰਛਕਾਇਆ ਜੀ
ਐਵੇਂ ਥਾਪ ਦਿਤਾ ਜਥੇਦਾਰ ਵੱਡਾ ਪੰਥ ਪਿਛੇ ਕੁਰਹਿਤੀਏ ਲਾਇਆ ਜੀ
ਕਲਗੀਧਰ ਇਉਂ ਕਦੇ ਨ ਹੋਊ ਕੀਤਾ ਹੋਊ ਸਿੰਘ ਜ਼ਰੂਰ ਸਜਾਇਆ ਜੀ
ਭੁਲ ਹੋਈ ਭਾਰੀ ਕਰਤਾਰ ਸਿੰਘਾ [1]ਅਸਲੀ ਨਾਮ ਨਾ ਕਿਸੇ ਸੁਣਾਇਆ ਜੀ

ਦੂਸਰੀ ਯੁਕਤੀ

ਜੇਕਰਸਿੰਘ ਸਜਿਆ ਬੰਦਾ ਨਹੀਂ ਸੀਜੀਫੇਰ ਕਿਹੜਾ ਉਹ ਧ੍ਰਮ ਰਖਾਵੰਦਾ ਸੀ
ਕੀ ਉਹ ਸਾਧ ਬੈਰਾਗੀ ਹੀ ਰਿਹਾ ਹੈਸੀ ਮਾਲਾ ਫੇਰ ਕੇ ਝੱਟ ਲੰਘਾਵੰਦਾ ਸੀ
ਪੰਜਾਂ ਕੱਕਿਆਂ ਨੂੰ ਯਾਂ ਉਹ ਰਖਦਾ ਸੀ ਯਾਂ ਕੱਛ ਥਾਂ ਧੋਤੀ ਸਜਾਵਦਾ ਸੀ
ਕੀੜੀ ਮਰੇ ਨਾ ਸਾਧਾਂ ਬੈਰਾਗੀਆਂ ਤੋਂ ਕਿਵੇਂ ਵੈਰੀਆਂਦੇ ਆਹੂ ਲਾਹਵੰਦਾ ਸੀ
ਪੰਜਾਂ ਕੱਕਿਆਂ ਨੂੰ ਜੇਕਰ ਰੱਖਦਾ ਸੀ ਕੀ ਉਹ ਪੰਥ ਤਾਈਂ ਧੋਖਾ ਲਾਵੰਦਾ ਸੀ
ਪੰਥ ਐਸੇ ਭੇਖ਼ਾ-ਧਾਰੀ ਸਾਧ ਉਤੇ ਕਿਸ ਤਰ੍ਹਾਂ ਯਕੀਨ ਜਮਾਵੰਦਾ ਸੀ
ਓਹ ਪੰਜ ਕੱਕੇ ਪੂਰੇ ਰੱਖਦਾ ਸੀ ਧੋਤੀ ਤੇੜ ਉਹ ਕਦੇ ਨਹੀਂ ਪਾਵੰਦਾ ਸੀ
"ਨਿਰਭੈ ਯੋਧਾ" ਕਰਤਾਰ ਸਿੰਘਾ ਸਿੰਘ ਸ਼ਕਲ ਦਾ ਬੀਰ, ਸੁਹਾਵੰਦਾ ਸੀ

ਤੀਸਰੀ ਯੁਕਤੀ

ਮਾਝੇ ਮਾਲਵੇ ਦੇ ਜਦੋਂ ਸਿੰਘ ਆਏ ਕੀਹ ਵੇਖ ਉਹ ਸਿਰ ਝੁਕਾ ਬੈਠੇ
ਜਥੇਦਾਰ ਵੱਡਾ ਮੰਨ ਕਰ ਬੰਦਾ ਓਹਨੂੰ ਆਪਣੀ ਵਾਗ ਫੜਾ ਬੈਠੇ
ਕੀ ਵੇਖ ਕੇ ਉਹਨਾਂ ਇਤਬਾਰ ਕੀਤਾ ਆਗੂ ਆਪਣਾ ਸਾਰੇ ਬਣਾ ਬੈਠੇ
ਗੈਰ ਮਜ਼ਬ ਦੇ ਆਦਮੀ ਤਾਈਂ ਆ ਕੇ ਤਨ ਮਨ ਤੇ ਧਨ ਸੌਂਪਾ ਬੈਠੇ
ਦਸਵੇਂ ਪਾਤਸ਼ਾਹ ਦੇ ਚਰਨ ਕਮਲਾਂ ਤੇ ਸਿਰ ਤਾਂਈਂ ਜੋ ਭੇਟ ਚੜ੍ਹਾ ਬੈਠੇ
ਬੇ-ਅੰਮ੍ਰਿਤੀਏ ਨੂੰ ਜਥੇਦਾਰ ਵੱਡਾ ਕਿਵੇਂ ਸਿਦਕੀ ਮੰਨ ਮਨਾ ਬੈਠੇ

---

੧ ਅਸਲੀ ਨਾਮ ਗੁਰਬਖਸ਼ ਸਿੰਘ ਛੱਡ ਕੇ ਸਭ ਬੰਦਾ ਹੀ ਲਿਖਦੇ ਚਲੇ ਆਏ।

ਗੱਲ ਮੰਨਣ ਵਿਚ ਇਹ ਆਂਵਦੀ ਨਹੀਂ ਸਿੰਘ ਹੋਣ ਅਸੂਲ ਭੁਲਾ ਬੈਠੇ
ਸੋਧ ਕੀਤੇ ਬਿਨਾਂ ਕਰਤਾਰ ਸਿੰਘਾ ਐਵੇਂ ਹੋਣ ਉਹ ਲੱਤ ਫਸਾ ਬੈਠੇ

ਚੌਥੀ ਯੁਕਤੀ

ਜੇਕਰ ਬੰਦਾ ਨਾ ਸਜਿਆ ਸਿੰਘ ਹੁੰਦਾ ਰਹਿਤ ਪੰਜ ਕਕਾਰ ਰਖਾਵੰਦਾ ਨਾ
ਅੰਮ੍ਰਿਤਸਰ ਆ ਕੇ ਸ੍ਰੀ ਹਰਿਮੰਦਰ ਏਡਾ ਹੌਂਸਲਾ ਕਰ ਦਿਖਾਵੰਦਾ ਨਾ
ਮਹਾਂ ਬਲੀ ਯੋਧੇ ਬੀਰ ਪੰਥ ਹੁੰਦੇ ਗੁਰੂ ਗਿਆਰ੍ਹਵਾਂ ਬਣਨਾਂ ਚਾਹਵੰਦਾ ਨਾ
ਹੁੰਦਾ ਪੰਥ ਤੋਂ ਜੇਕਰ ਵੱਖਰਾ ਓਹ ਓਹਦੇ ਵਿਚ ਇਹ ਹੌਂਸਲਾ ਆਵੰਦਾ ਨਾ
ਉਹ ਡਰਦਾ ਕਦੇ ਨ ਨਾਮ ਲੈਂਦਾ ਕਲਗੀ ਤੋੜੇ ਤੇ ਜਿਗਾ ਸਜਾਵੰਦਾ ਨਾ
ਰਹਿੰਦਾ ਸਾਧ ਬਣਿਆਂ ਕਰਤਾਰ ਸਿੰਘਾ ਗੁਰੂ ਦੰਭ ਫੈਲਾਉ ਫੈਲਾਵੰਦਾ ਨਾ

ਪੰਜਵੀਂ ਯੁਕਤੀ

ਪੁੱਤਰ [1]ਜਿੰਨੇ ਜੰਮੇਂ ਨਾਮ ਸਿੰਘ ਰੱਖੇ ਗੱਲ ਏਸ ਵੱਲੇ ਨਿਗਾ ਮਾਰ ਦੇਖੋ
ਕੱਛ [2]ਗੋਡਿਆਂ ਤੋੜੀ ਉਹ ਪਾਵੰਦਾ ਸੀ ਦੋਹਰੀ ਰਖਦਾ ਸੀ ਦਸਤਾਰ ਦੇਖੋ
ਸਿੱਧੀ ਦਾੜ੍ਹੀ ਮੁਛਹਿਰਿਆਂ ਤਾ ਦੇਇ ਕੇ ਹੈਸੀ ਰੱਖਦਾ, ਸਦਾ ਵਿਚਾਰ ਦੇਖੋ
ਸਿੰਘਾ ਵਾਲੀ ਪੁਸ਼ਾਕ ਉਹ ਪਹਿਨਦਾ ਸੀ ਭਰਿਆ ਸੂਰਮਾ ਸੀ ਬਲਕਾਰ ਦੇਖੋ
ਅੰਮ੍ਰਿਤ ਛਕੇ ਬਿਨਾਂ ਕੱਛ ਕਿਵੇਂ ਪਹਿਨੀ ਪੰਥ ਸਕਦਾ ਕਿਵੇਂ ਸਹਾਰ ਦੇਖੋ
ਕਿਵੇਂ ਵਿਚ ਦੀਵਾਨ ਉਹ ਬੈਠਦਾ ਸੀ ਵੱਡਾ ਪੰਥ ਦਾ ਬਣ ਜਥੇਦਾਰ ਦੇਖੋ
ਅੰਮ੍ਰਿਤ ਛਕੇ ਬਿਨਾਂ ਕਰਤਾਰ ਸਿੰਘਾ ਕੀਹ ਉਹ ਰੱਖਦਾ ਸੀ ਅਧਿਕਾਰ ਦੇਖੋ

ਛੇਵੀਂ ਯੁਕਤੀ

ਜਦੋਂ ਪੰਥ ਨੇ ਓਸਨੂੰ [3]ਵੱਖ ਕੀਤਾ ਓਸ ਸਿੰਘਾਂ ਤਾਂਈਂ ਵਰਗਲਾਇਆ ਕੀਕੂੰ
ਬਾਜ ਸਿੰਘ ਜੈਸੇ ਵੱਡੇ ਸਿਦਕੀਆਂ ਨੇ ਓਹਦੇ ਉਪਰ ਯਕੀਨ ਰਖਾਇਆ ਕੀਕੂੰ

---

੧ ਦੇਖੋ ਸ਼ਿਜਰਾ ਨਸਬ ਜਿਹੜੇ ਦੋ ਮਰ ਗਏ ਓਹਨਾਂ ਦੇ ਨਾਮ ਭੀ ਸਿੰਘ ਸਨ।

੨ ਗੋਡਿਆਂ ਵਾਲੀ ਕੱਛ ਹੁਣ ਤੋੜੀ ਬੰਦਈ ਸਿੰਘ ਪਹਿਨਦੇ ਹਨ ਤੇ ਤੱਤ ਖਾਲਸੇ ਵਿਚ ਗੋਡ ਵਾਲੀ ਕੱਛ ਪਾਉਣ ਵਾਲਾ ਤਨਖਾਹੀਆ ਮੰਨੀ ਦਾ ਹੈ। (ਦੇਖੋ ਰਹਿਤਨਾਮਾ ਭਾਈ ਦਯਾ ਸਿੰਘ ਜੀ)।

੩ ਜੇਕਰ ਬੰਦੇ ਨੇ ਅੰਮ੍ਰਿਤ ਨਹੀਂ ਸੀ ਛਕਿਆ ਹੋਇਆ ਉਸ ਨੂੰ ਪੰਥ ਨੇ ਤਨਖਾਹੀਆਂ ਕਿਸ ਤਰ੍ਹਾਂ ਠਹਿਰਾ ਦਿੱਤਾ ?

ਜੇਕਰ ਸਿੱਖ ਨਹੀਂ ਸੀ ਹੈਸੀਹੋਰਕੋਈ ਓਹਨਾਆਪਣਾਆਗੂ ਬਨਾਇਆ ਕੀਕੂੰ
ਜੇ ਬਣਾਇ ਲਿਆ, ਫੇਰ ਮੁੜ ਓਹਨਾਂ ਸਿੰਘ ਆਪਣੇ ਤਾਈਂ ਸਦ੍ਵਾਇਆ ਕੀਕੂੰ
ਜਿਵੇਂ ਬੰਦਾ ਸੀ ਸਿਖਭੀ ਤਿਵੇਂ ਓਹਦੇ ਸਾਰ ਖ਼ਾਲਸਾ ਨਾਮ ਧਰਾਇਆ ਕੀਕੂੰ
ਅੱਗੇ ਸਾਰੇ ਬੰਦਈ ਨੇ ਸਿੰਘ ਓਵੇਂ ਦੂੰਹ ਪੱਖਾਂ ਨੂੰ ਓਹਨਾਂ ਨਿਭਾਇਆ ਕੀਕੂੰ
ਪੰਜੇ ਕੱਕੇ ਉਹ ਪਹਿਨਦੇ ਏਸੇ ਤਰ੍ਹਾਂ ਵਿਚ ਰਹਿਤ ਦੇ ਪੈਰ ਫਸਾਇਆ ਕੀਕੂੰ
ਲੰਮਾ ਫਰਕਨਕੋਈਕਰਤਾਰਸਿੰਘਾਬੰਦਾ ਸਿੰਘਨਹੀਂਸੀਇਹ ਸੁਨਾਇਆ ਕੀਕੂੰ

ਸਤਵੀਂ ਯੁਕਤੀ

ਤਵਾਰੀਖ ਲਿਖਣੀ ਸਿੱਖਾਂ ਤਦੋਂ ਕੀਹ ਸੀ ਕਿਤੇ ਬੈਠਣਾ ਹੀ ਦੁਸ਼ਵਾਰ ਸੀ ਜੀ
ਪਿੰਡਾਂ ਵਿਚ ਰਹਿਣਾ ਛੁਟ ਗਿਆ ਹੈਸੀ ਰਹੇ ਜੰਗਲਾਂ ਵਿਚ ਗੁਜ਼ਾਰ ਸੀ ਜੀ
ਹਾਲ ਸਿੱਖਾਂ ਦਾ ਲਿਖਿਆ ਮੁਸਲਮਾਨਾਂ ਕੁਝ ਸੱਚ ਕੁਝ ਝੂਠ ਸਵਾਰ ਸੀ ਜੀ
[1]ਬਦਰਦੀਨ ਭੀ ਆਖਦਾਂ ਸਿਖ ਹੈਸੀ ਨਹੀਂ ਹੋਰ ਕੁਝ ਲਿਹੋ ਵਿਚਾਰ ਸੀ ਜੀ
ਖ਼ਾਫ਼ੀ ਖਾਂ ਲਿਖਦਾ ਬੰਦਾ ਸਿੰਘਾ ਕਰਕੇ ਇਹੋ ਨਾਮ ਮਸ਼ਹੂਰ ਸੰਸਾਰ ਸੀ ਜੀ
ਮਾਧੋਦਾਸ ਕੁਝ ਹੋਰ ਕਰਤਾਰ ਸਿੰਘਾ ਲਿਖਿਆ ਕਿਸੇ ਨ ਲਿਹੁ ਚਿਤਾਰ ਸੀ ਜੀ

ਅੱਠਵੀਂ ਯੁਕਤੀ ਤਵਾਰੀਖਾਂ ਦੀ ਗਵਾਹੀ

[2]ਸਰ ਮੈਕਾਲਿਫ਼ ਆਪਣੀ ਹਿਸਟਰੀ ਦੇ ਵਿਚ ਇਹ ਪ੍ਰਸੰਗ ਲਿਖਾਇਆ ਜੀ

---

੧ ਦੇਖੋ ਬਦਰਦੀਨ ਦੀ ਆਪਣੀ ਕਿਤਾਬ 'ਮਹਿਤਾਬ ਬੇਗਮ'।

੨=(ੳ)ਸਰ ਮੈਕਾਲਿਫ਼ ਜਿਸਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਅੰਗ੍ਰੇਜ਼ੀ ਵਿਚ ਕੀਤਾ ਹੈ,ਇਉਂ ਲਿਖਦਾ ਹੈ 'ਨਦੇੜ ਵਿਖੇ ਗੁਰੂ ਜੀ ਨੇ ਸਿੱਖ ਧਰਮ ਬਾਬਤ ਨਸੀਹਤ ਕੀਤੀ ਅਤੇ ਸਿੱਖੀ ਅਸੂਲਾਂ ਤੋਂ ਚੰਗੀ ਤਰ੍ਹਾਂ ਵਾਕਫ ਕਰਾਇਆ ਤੇ ਉਸਨੂੰ ਆਪਣੀ ਨਵੀਂ ਰੀਤੀ ਅਨੁਸਾਰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲੇ ਗੁਰੂ ਸਾਹਿਬਾਨ ਚਰਨ ਪਾਹੁਲ ਦਿੱਤਾ ਕਰਦੇ ਸਨ) ਅਰਥਾਤ ਖੰਡੇ ਦਾ ਅੰਮ੍ਰਿਤ ਛਕਾ ਉਹਦਾ ਨਾਮ ਗੁਰਬਖਸ਼ ਸਿੰਘ ਰੱਖਯਾ ਪਰ ਗੁਰਬਖਸ਼ ਸਿੰਘ ਨਾਮ ਬਹੁਤ ਪ੍ਰਚਲਤ ਨ ਹੋਇਆ ਤੇ ਬੰਦਾ ਮਸ਼ਹੂਰ ਹੋ ਗਿਆ ਸੀ (ਸਿੱਖ ਰੀਲਿਜਨ ਹਿੱਸਾ ਪੰਜਵਾਂ, ਪੈਰਾ ਤੀਜਾ, ਸਫਾ ੨੩੮)

(ਅ)–ਉਮਦਾਤੁਲ ਤਵਾਰੀਖ ਦਫਤਰ ਪਹਿਲਾਂ ਸਫਾ ੧੧ ਤੇ ਲਿਖਯਾ ਹੈ ਕਿ ਬੰਦੇ ਨੇ ਅੰਮ੍ਰਿਤ ਛਕਯਾ ਸੀ। ਅਹਿਮਦ ਸ਼ਾਹ ਬਟਾਲਵੀ ਦੀ ਗਵਾਹੀ ਦੇ ਕੇ ਭੀ ਉਮਦਾਤੁਲ ਤਵਾਰੀਖ ਦਾ ਕਰਤਾ ਬੰਦੇ ਦਾ ਅੰਮ੍ਰਿਤ ਛਕਣਾ ਸਾਬਤ ਕਰਦਾ ਹੈ, ਯਥਾ ਬੰਦਾ ਗੁਫ਼ਤ ਬਰਾਇ ਰਿਹ ਆਮਦੀ 'ਗੁਰੂ ਗੁਫ਼ਤ ਆਮਦਹਿਅਮ ਦਾ ਤੁਰਾ ਮੁਰੀਦੇ ਖ਼ੁਦ ਬਿਕੁਨਮ, ਬੰਦਹ ਗੁਫ਼ਤ, ਕਬੂਲ ਕਰਦਮ, ਪਰ ਹਮਾਗਾਹਿਓਰਾ ਪਾਹਲ ਦਾਦਹ, ਸਿੰਘ ਕਰਦਾ।

ਦਸਵੇਂ ਪਾਤਸ਼ਾਹ ਵਿਚ ਨਦੇੜ ਜਾਕੇ ਮਾਧੋ ਦਾਸ ਨੂੰ ਸਿਖ ਬਣਾਇਆ ਜੀ
ਓਹਨੂੰ ਸਿੱਖੀ ਅਸੂਲਾਂ ਤੋਂ ਕਰ ਵਾਕਫ ਅੰਮ੍ਰਿਤ ਓਸਦੇ ਤਾਈ ਛਕਾਇਆ ਜੀ
ਬੰਦਾ ਲਕਬ ਤੇ ਨਾਮ ਗੁਰਬਖਸ਼ ਸਿੰਘ ਧਰ ਓਹਨੂੰ ਸਿਪ੍ਹਾ ਸਾਲਾਰ ਬਣਾਇਆ ਜੀ
ਬਹੁਤਾ ਬੰਦਾ ਹੀ ਨਾਮ ਮਸ਼ਹੂਰ ਹੋਇਆ ਅਸਲ ਨਾਮ ਨ ਕਿਸੇ ਬੁਲਾਇਆ ਜੀ
ਯੂਰਪੀਨ ਖੋਜੀ ਕਰਤਾਰ ਸਿੰਘਾ ਖੋਜ ਕਰਕੇ ਭਰਮ ਮਿਟਾਇਆ ਜੀ

ਸਿੱਟਾ

ਬੰਦਾ ਕਹੋ ਭਾਵੇ ਬੰਦਾ ਸਿੰਘ ਆਖੋ ਖ਼ਾਸ ਨਾਮ ਨਹੀਂ ਸੀ ਇਹ ਵਿਚਾਰੀਏ ਜੀ

੨੬੮ ਸਫੇ ਦੀ ਬਾਕੀ)

---

(ੲ)–ਸੱਯਦ ਮੁਹੰਮਦ ਲਤੀਫ ਭੀ ਆਪਣੀ ਬਣਾਈ ਤਵਾਰੀਖ ਵਿਚ ਬੰਦੇ ਦਾ ਅੰਮ੍ਰਿਤ ਛਕਣਾ ਲਿਖਦਾ ਹੈ। ਯਥਾ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਬੰਦੇ ਦਾ ਬੜਾ ਪਿਆਰ ਹੋ ਗਿਆ। ਗੁਰੂ ਜੀ ਦੀ ਸਿਖਯਾ ਦਾ ਬੰਦੇ ਦੇ ਦਿਲ ਤੇ ਬੜਾ ਅਸਰ ਹੋਇਆ, ਏਥੋਂ ਤਕ ਕਿ ਉਸਨੇ ਪਾਹੁਲ ਲੈ ਲਈ ਤੇ ਗੁਰੂ ਜੀ ਦਾ ਸਿੰਘ ਬਣ ਗਿਆ। (ਹਿਸਟਰੀ ਔਫ ਦੀ ਪੰਜਾਬ ਸਫਾ ੨੭ ।

ਸ)–ਮੈਕ੍ਰੀਗਰ ਲਿਖਦਾ ਹੈ ਕਿ ਬੰਦੇ ਨੇ ਓਸ ਵੇਲੇ 'ਹੁਕਮ' ਮੰਨਕੇ ਪਾਹੁਲ ਲੈ ਲਈ ਸਿਖ ਬਣ ਗਿਆ। ਹਿਸਟਰੀ ਆਫ ਦੀ ਸਿੱਖਸ ਪੰਨਾ ੧੦੬ ।

(ਹ,–ਸੀ ਐਚ ਪੈਨ ਆਪਨੀ ਬਣਾਈ 'ਏ' ਸ਼ਾਰਟ ਹਿਸਟ੍ਰੀ ਆਫ ਦੀ ਸਿੱਖਸ' ਦੇ ਪੰਨਾ ੪੩ ਤੇ ਲਿਖਦਾ ਹੈ ਯਥਾ ਉਸ ਗੁਰੂ ਗੋਬਿੰਦ ਸਿੰਘ' ਨੇ, ਇਕ ਬੈਰਾਗੀ ਸਾਧੂ 'ਜੋ ਪਿਛੋਂ ਬੰਦੇ ਦੇ ਨਾਮ ਨਾਲ ਮਸ਼ਹੂਰ ਹੋ ਗਿਆ' ਦੇ ਨਾਲ ਬਹੁਤ ਸਮਾਂ ਬਤੀਤ ਕੀਤਾ, ਜਿਸਨੂੰ ਕਿ ਉਸਨੇ ਆਪਣੇ ਮਜ਼ਹਬ ਵਿਚ ਆਂਦਾ ਤੇ ਅੰਮ੍ਰਿਤ ਛਕਾਇਆ।

੬ ਰਾਧਾ ਮੋਹਨ ਗੋਕਲ ਜੀ ਆਪਣੀ ਬਣਾਈ ਪੁਸਤਕ 'ਗੁਰੂ ਗੋਬਿੰਦ ਸਿੰਘ' ਦੇ ਪੰਨੇ ੯੮ ਤੇ ਲਿਖਦੇ ਹਨ ਯਥਾ–ਜਹਾਂ ਪਰ ਮਹਾਰਾਜ ਜੀ ਨੇ ਏਕ ਸਾਧੂ ਕੋ ਸਿਖ ਧਰਮ ਮੇਂ ਦੀਖਯਤ ਕੀਆ ਔਰ ਉਸ ਕਾ ਨਾਮ ਬੰਦਾ ਸਿੰਘ ਰਖਿਆ।

ਪੰਥ ਪ੍ਰਕਾਸ਼ ਭਾਈ ਰਤਨ ਸਿੰਘ ਜੀ ਸਫਾ ੮੯-੯੦ 'ਤਬ ਉਨ ਕਹਯੋ ਮੈਂ ਬੰਦਾ ਤੋਰਾ, ਮੈ ਤੋਹਿ ਸਿੱਖ' ਗੁਰੂ ਤੂੰ ਮੇਰਾ। ਜੋ ਆਖੀ ਸਤਿਗੁਰੂ ਉਸ, ਸੋ ਉਨ ਲੀਨੀ ਮਾਨ। ਧਰਯੋ ਸੁ ਬੰਦਾ ਨਾਮ ਤਿਸ, ਤਿਨ ਕਰ ਲੀਯੋ ਪ੍ਰਮਾਨ।

ਫਰਸ੍ਹ: ਰਤਨ ਸਿੰਘ ਜੀ ਸਫੇ ੯੩ ਤੇ ਲਿਖਦੇ ਹਨ–ਹਮ ਨੇ ਖ਼ਾਲਸੇ ਤੂੰ ਭੀ ਰਲਾਯਾ। ਤੈਂ ਭੀ ਖ਼ਾਲਸਯੋਂ ਵੰਡਾ ਪਾਇਆ।

ਪੰਥ ਪ੍ਰਕਾਸ਼ ਭਾਈ ਗਜਾਨ ਸਿੰਘ ਜੀ–ਤਬ ਗੁਰ ਨਿਜ ਕਰ ਤਾਹਿੰ ਸਿਰ ਧਰ ਕਰ ਕਰਯੋ ਨਿਹਾਲ। ਸਤਿਨਾਮ ਉਪਦੇਸ਼ ਦੇ ਕੀਨੋ ਸਿਖ ਬਿਸਾਲ।

ਖਾਸ ਨਾਮ ਹੈਸੀ ਗੁਰਬਖਸ਼ ਸਿੰਘ ਹੀ ਸੰਸਾਮੂਲ ਨਾਹੀਂ ਦਿਲ ਧਾਰੀਏ ਜੀ
ਹੈਸੀ ਸਾਧ ਪੁਣਾ ਛੱਡ ਸਿੰਘ ਸਜਿਆ ਬਾਂਕਾ ਸੂਰਮਾ ਬੀਰ ਚਿਤਾਰੀਏ ਜੀ
ਬੰਦਾ ਕਹਿਣ ਕਰਕੇ ਬੰਦਾ ਅੱਲਪੈਗਈ ਬੰਦਾ ਦਾਸ ਦਾ ਨਾਮ ਸੁਧਾਰੀਏ ਜੀ
ਯਾਦ ਰਹਿ ਗਿਆ ਬੰਦਾ ਵਿਚ ਦੁਨੀਆਂ ਅਸਲੀਨਾਮਨੂੰ ਦਿਤਾਵਿਸਾਰੀਏ ਜੀ
ਹਰੀ ਸਿੰਘ ਦਾ ਨਾਮ ਕਰਤਾਰ ਸਿੰਘਾ ਜਿਵੇਂ ਨਲੂਆਂ ਅਸੀਂ ਉਚਾਰੀਏ ਜੀ

ਬੇਨਤੀ

ਜੋ ਦਾਸ ਦੀ ਖੋਜ ਸੀ ਲਿਖ ਦਿੱਤੀ ਬੀਤੀ ਬਾਤ ਦਾ ਭੇਦ ਕਰਤਾਰ ਜਾਣੇ
ਆਪੋ ਆਪਣੀ ਰਾਇ ਦੇ ਸਭ ਮਾਲਕ ਸੱਚੀ ਗੱਲ ਇਹ ਸਾਰਾ ਸੰਸਾਰ ਜਾਣੇ
ਦੋ ਸੌ ਬਰਸ ਦੀਆਂ ਗੱਲਾਂ ਬੀਤੀਆਂ ਨੂੰ ਅੱਜ ਜੰਮਿਆਂ ਕੋਹਦਮ ਮਾਰ ਜਾਣੇ
ਸਦਾ ਭੁਲਾ ਮੈਂ ਭੁਲਾ ਕਰਤਾਰ ਸਿੰਘਾ ਇਹ ਦਾਸ ਤਾਂ ਇਹ ਵਿਚਾਰ ਜਾਣੇ

## ਬੰਦਈਆਂ ਦਾ ਅਖੀਰ

ਹਾਲ ਬੰਦੇ ਦਾ ਸਾਰਾ ਸੁਣਾ ਦਿੱਤਾ ਬਾਕੀ ਹਾਲ ਬੰਦੱਈਆਂ ਸੁਨਾਇਆ ਜਾਵੇ
ਬੰਦੇ ਪਿੱਛੋਂ ਬੰਦੱਈਆਂ ਦੇ ਨਾਲ ਹੋਈ ਓਹ ਖੋਲ੍ਹਕੇ ਭੇਦ ਜਤਾਇਆ ਜਾਵੇ
ਤੱਤ ਖ਼ਾਲਸੇ ਵਿਚ ਬੰਦੱਈਆਂਦੇਜੀ ਜਿਵੇਂਹੋਇਆ ਫ਼ਸਾਦ ਲਿਖਾਇਆ ਜਾਵੇ
ਖਾਧੀ ਹਾਰ ਕਮਜ਼ੋਰ ਹੋ ਗਏ ਜਿਵੇਂ ਸਾਰਾ ਭੇਦ ਉਹ ਫੋਲ ਫੁਲਾਇਆ ਜਾਵੇ
ਟੁਟ ਗਿਆ ਬੰਦੱਈਆਂ ਦਾ ਜਿਵੇਂ ਜਥਾ ਏਸੇ ਹਿਸੇਦੇ ਵਿਚ ਮੁਕਾਇਆ ਜਾਵੇ

---

ਮੈਂ ਆਪ ਦਾ ਹੁਣ ਤੋਂ ਬੰਦਾ ਹੋਇਆ ਅਰਥਾਤ ਦਾਸ ਹੋਇਆ, ਇਹ ਕਹਿਣ ਕਰਕੇ ਬੰਦਾ ਨਾਮ ਮਸ਼ਹੂਰ ਹੋ ਗਿਆ।

ਨੋਟ(੧) ਅਖੀਰ ਏਸ ਗੱਲ ਤੇ ਫੈਸਲਾ ਮੁਕਦਾ ਹੈ ਕਿ ਜੇ ਬੰਦਾ ਬੈਰਾਗੀ ਸੀ ਤਾਂ ਓਸ ਨੇ ਇਹ ਸਿੱਕਾ ਕਿਉਂ ਚਲਾਯਾ ?

ਸਿੱਕਾ– ਸਿੱਕਾ ਜ਼ਦ ਬਰ ਹਰ ਦੋ ਆਲਿਮ ਤੇਗ ਨਾਨਕ ਸਾਹਿਬ ਅਸਤ।
ਫ਼ਤਹ ਗੋਬਿੰਦ ਸ਼ਾਹ ਸ਼ਾਹਾਂ ਫ਼ਜ਼ਲ ਸੱਚਾ ਸਾਹਿਬ ਅਸਤ।

ਦੇਖੋ–ਮੀਰ ਮੁਹੰਮਦ ਅਹਿਸਨ ਦਾ ਸ਼ਾਹਨਾਮਾ। ਦੇਖੋ–ਹਦੀਕਾਂਤੁਲ ਅਕਾ ਲੀਮ।

(੨) ਬੰਦੇ ਬਹਾਦਰ ਦੀ ਮੋਹਰ ਤੇ ਇਹ ਹਰਫ ਸਨ–

ਦੇਗੋ ਦੇਗੋ ਫ਼ਤਹ ਨਸਰਤ ਬੇਦਰੰਗ, ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ''

ਮੀਰ ਮੁਹੰਮਦ ਤੇ ਖਾਫੀ ਖਾਂ ਦੇ ਇਹਨਾਂ ਸਬੂਤਾਂ ਦੇ ਹੁੰਦਿਆਂ ਪਰਮਾਨੰਦ ਦਾ ਇਹ ਕਹਿਣਾ ਕਿ ਬੰਦਾ ਬਹਾਦਰ ਬੈਰਾਗੀ, ਇਕ ਮਹਾਂ ਪਾਪ ਕਰਕੇ ਦੁਨੀਆਂ ਨੂੰ ਧੋਖਾ ਦੇਣਾਹੈ।

## ਹਿੱਸੇ[1] ਦੂਸਰੇ ਵਿਚ ਕਰਤਾਰ ਸਿੰਘਾ ਤੱਤ ਖਾਲਸੇ ਦਾ ਯੱਸ ਗਾਇਆ ਜਾਵੇ

### ਬੰਦੇ ਬਹਾਦਰ ਦੇ ਪਿਛੋਂ ਦਾ ਹਾਲ ਤੇ ਸ਼ਾਹੀ ਚਾਲਾਂ ਦਾ ਵੇਰਵਾ

ਪਿਛੇ ਲਿਖ ਆਏ ਬੰਦਾ ਵਿਚ ਦਿੱਲੀ ਬਾਦਸ਼ਾਹ ਨੇ ਦਿਲੋਂ ਮਰਵਾਇ ਦਿੱਤਾ
ਬਚ ਗਿਆ ਉਹ ਜਾ ਪਹਾੜ ਬੈਠਾ ਸਾਰਾ ਹਾਲ ਹੈ ਪਿੱਛੇ ਸੁਨਾਇ ਦਿੱਤਾ
ਬੰਦਾ ਮਾਰ ਲਿਆ ਤੁਰਕ ਖੁਸ਼ੀ ਹੋਏ ਡਰ ਪੰਥ ਦਾ ਸਾਰਾ ਗੁਵਾਇ ਦਿੱਤਾ
ਪੰਥ ਸਣੇ ਬੰਦਾ ਗਿਆ ਮਾਰਿਆ ਜੀ ਵਿਚ ਦੇਸ ਦੇ ਸਾਰੇ ਧੁਮਾਇ ਦਿੱਤਾ
ਥਾਂ ਖੋਹ ਲਵੋ ਸਾਰੇ ਸਿੰਘਾਂ ਪਾਸੋਂ ਭਾਰੀ ਫੌਜ ਦੇ ਤਈਂ ਚੜ੍ਹਾਇ ਦਿੱਤਾ
ਜਿੱਥੇ ਜਿੱਥੇ ਠਾਣੇਕੁਝ ਸਿੰਘਾਂਦੇ ਸਨਮਾਰ ਓਹਨਾਂਦੇ ਤਈਂ ਉਠਾਇ ਦਿੱਤਾ
ਹਾਕਮ ਦੇਸ ਦੇ ਫੇਰ ਹੁਸ਼ਿਆਰ ਹੋਏ ਝੰਡਾ ਸ਼ਰ੍ਹਾ ਦਾ ਖੜਾ ਕਰਾਇ ਦਿੱਤਾ
ਬਲਿਆ ਜ਼ੁਲਮਦਾਫੇਰ ਚਰਾਗਮੂੰਹੋਂ ਦੀਵਾ ਧਰਮਦਾ ਗੜ ਬੁਝਾਇ ਦਿੱਤਾ
ਹਿੰਦੂ ਫੇਰ ਓਵੇਂ ਦੜ ਵੱਟ ਬੈਠੇ ਓਹੋ ਜ਼ੁਲਮ ਨੇ ਰੰਗ ਵਖਾਇ ਦਿੱਤਾ
ਮੁੱਲਾਂ ਕਾਜ਼ੀਆਂ ਦੇ ਓਵੇਂ ਜ਼ੋਰ ਵਧੇ ਫੇਰ ਫ਼ਤਵਿਆਂ ਤੇ ਜੋਰ ਪਾਇ ਦਿੱਤਾ
ਲੱਗਾ ਗਊ ਗਰੀਬ ਤੇ ਹੋਣ ਧੱਕਾ ਇਨਸਾਫ ਨੂੰ ਛਿੱਕੇ ਧਰਾਇ ਦਿੱਤਾ
ਵੇਖੋ ਅਕਲ ਦੇ ਫੰਧ ਚਲਾ ਭਾਰੇ ਦਗਾ ਹਾਕਮਾਂ ਪੰਥ ਨੂੰ ਆਇ ਦਿੱਤਾ
ਤੱਤ ਖ਼ਾਲਸਾ [2]ਆਧਣੇ ਵਲ ਕਰਕੇ ਬੰਦਈਆਂ ਨੂੰ ਮਾਰ ਖਪਾਇ ਦਿੱਤਾ
ਥੋੜ੍ਹੀ ਦੇਇ ਜਾਗੀਰ ਇਨਾਮ ਥੋੜੇ ਭੋਲੇ ਸਿੰਘਾਂ ਦੇ ਤਈਂ ਵਰਾਇ ਦਿੱਤਾ
ਕੁਝ ਜਾ ਬੈਠੇ ਘਰੀਂ ਕਰਨ ਵਾਹੀ ਜੰਗ ਢੰਗ ਦਾ ਰੰਗ ਭੁਲਾਇ ਦਿੱਤਾ
ਕੁਝ ਹਾਕਮਾਂ ਦੇ ਨੌਕਰ ਹੋ ਰਹੇ ਆਨ ਸ਼ਾਨ ਤੇ ਮਾਨ ਵੰਜਾਇ ਦਿੱਤਾ
ਸਿੰਘ ਸਮਝੇ ਚਾਲ ਨ ਹਾਕਮਾਂ ਦੀ ਝੋਲੀ ਚੁੱਕਾਂ ਨੇ ਦਗਾ ਦਵਾਇ ਦਿੱਤਾ
ਵਧਦੇ ਪੰਥ ਦੇ ਸ਼ਾਨ ਪਰਤਾਪ ਤਾਈਂ ਰੋੜਾਂ ਸੁੱਟ ਕੇ ਅਗੇ ਅਟਕਾਇ ਦਿੱਤਾ
ਉੱਚੇ ਚੜ੍ਹੇ ਤਰੱਕੀ ਦੇ ਸਿਖਰ ਉਤੇ ਲਾਹ ਪੰਥ ਨੂੰ ਧਰਤ ਬੈਠਾਇ ਦਿੱਤਾ
ਸਿੰਘ ਛੱਡ ਆਜ਼ਾਦੀਆਂ ਕੈਦ ਹੋਏ ਕੀਤੀ ਪਿਛਲੀ ਤਾਈਂ ਰੁੜ੍ਹਾਇ ਦਿੱਤਾ

---

੧ ਦੂਸਰ ਹਿੱਸਾ "ਅਜੀਤ ਖਾਲਸਾ"।
੨ ਭਾਈ ਰਤਨ ਸਿੰਘ ਜੀ ਸਫ਼ਾ ੧੬੧।

ਲੈਂਦੇਂ ਵਿਚ ਆਕਾਸ਼ ਉਡਾਰੀਆਂ ਸਨ ਚਾ ਗੁਲਾਮੀ ਦੇ ਪਿੰਜਰੇ ਪਾਇ ਦਿੱਤਾ
ਚੱਲੀ ਹਾਕਮਾਂ ਚਾਲ ਕਰਤਾਰ ਸਿੰਘਾ ਸਾਰੇ ਪੰਥ ਦੇ ਤਈਂ ਖਿੰਡਾਇ ਦਿੱਤਾ

ਬਾਦਸ਼ਾਹ ਨੇ ਪੰਥ ਨੂੰ ਇਨਾਮ ਤੇ ਸਿਰੋਪਾਉ ਭੇਜਣੇ

ਜਦੋਂ ਸਿੰਘਾਂ ਨੇ ਬੰਦੇ ਨੂੰ ਛੱਡ ਦਿੱਤਾ ਓਹਨੂੰ ਪੰਥ ਤੇ ਬਾਹਰ ਕਰਾਇਆ ਜੀ
ਤਦੋਂ ਬਾਦਸ਼ਾਹਨੇ ਰਸਤੇ ਬਾਵਿਆਂ ਦੇ ਪੰਥ ਨਾਲ ਸੀ ਮੇਲ ਮਿਲਾਇਆ ਜੀ
ਕੁਝ ਦੇਇ ਜਾਗੀਰ ਇਨਾਮ ਨਕਦੀ ਪੰਥ ਆਪਣੇ ਧੜੇ ਚੜ੍ਹਾਇਆ ਜੀ
ਪੰਥ ਬਾਦਸ਼ਾਹ ਦੀ ਸਦਾ ਕਰੇਮੱਦਦ ਇਕ ਅਹਿਦਾਨਾਮਾ ਲਿਖਵਾਇਆ ਜੀ
ਬੰਦਾ ਘੇਰਿਆ ਜਦੋਂ ਗੁਰਦਾਸਨੰਗਲ ਕਈ ਮਾਹ ਉਸ ਜੰਗ ਮਚਾਇਆ ਜੀ
ਕੀਤੀ ਮਦਦ ਬੰਦੇਦੀ ਪੰਥ ਨੇ ਨਾ ਪੱਥਰ ਦਿਲ ਕਰ ਹਠ ਨਿਭਾਇਆ ਜੀ
ਓਸ ਅਹਿਦਨਾਮੇ ਮੂਜਬ ਖਾਲਸੇ ਨੇ ਵਿਚ ਪੈ ਨਾ ਜੰਗ ਮਿਟਾਇਆ ਜੀ
ਬਿਨਾਂ ਮੱਦਦੋਂ ਮਾਰਿਆ ਗਿਆ ਬੰਦਾ ਬੰਦਈਆਂ ਨੇ ਦੁਖ ਉਠਾਇਆ ਜੀ
ਓਸੇ ਸਿਲ੍ਹੇ ਦੇ ਬਦਲੇ ਬਾਦਸ਼ਾਹ ਨੇ ਬੜਾ ਪੰਥ ਤਾਈਂ ਵਡਿਆਇਆ ਜੀ
ਕੁਝ ਨਕਦੀ ਤੇ ਸਿਰੋਪਾਉ ਭੇਜੇ ਜਾਲ ਲੋਭ ਦਾ ਭਾਰਾ ਵਿਛਾਇਆ ਜੀ
ਦਿਲਜਿਨ੍ਹਾਂਦਾ ਚਾਹਿ ਉਹ ਰਹਿਣ ਨੌਕਰਏਸ ਤਰਾਂਦਾ ਫੰਧ ਚਲਾਇਆ ਜੀ
ਪੰਜ ਦਮੜੇ ਰੋਜ਼ ਸਰਦਾਰ ਪਾਵੇ ਇਕ ਰੋਜ਼ ਅਸਵਾਰ ਨੂੰ ਭਾਇਆ ਜੀ
ਸੂਬੇ ਪਾਸ ਲਾਹੌਰਜਾਂ ਰਹਿਣ ਨੌਕਰ ਇਉਂ ਫੈਸਲਾ ਤਲਬ ਸੁਨਾਇਆ ਜੀ
ਬਾਕੀ ਖਾਣ ਜਾਗੀਰ ਅਨੰਦ ਭੋਗਣ ਛੇੜ ਛਾੜੇ ਨ ਕੋਈ ਜਤਾਇਆ ਜੀ
ਮਾਹ ਵਾਰ ਦਾ ਦਸ ਹਜ਼ਾਰ ਭੇਜਾਂ ਮਦਦ ਹੋਰ ਭੀ ਕਰਾਂ ਸਲਾਹਿਆ ਜੀ
ਜਿਥੇ ਜੀ ਕਰੇ ਸਿੰਘ ਫਿਰਨ ਖੁਲ੍ਹੇ ਰੋਕ ਕੋਈ ਨਾ ਹੁਕਮ ਫਿਰਾਇਆ ਜੀ
ਤੱਤ ਖ਼ਾਲਸੇ ਨੂੰ ਇਉਂ ਬਾਦਸ਼ਾਹ ਨੇ ਫੜ ਲੋਭ ਦੇ ਪਿੰਜਰੇ ਪਾਇਆ ਜੀ
ਬਾਕੀ ਰਹੇ ਬੰਦਈ ਕਰਤਾਰਸਿੰਘਾ ਓਹਨਾਂ ਤਈਂ ਮੁਕਾਵਣਾ ਚਾਹਿਆ ਜੀ

ਤੱਤ ਖਾਲਸਾ

ਕੁਝ ਨੌਕਰ ਜਾਇ ਲਾਹੌਰ ਹੋਏ ਨਾਲ ਬਾਵਿਆਂ ਝਟ ਲੰਘਾਵੰਦੇ ਨੇ
ਕੁਝ ਜਾ ਘਰਾਂ ਵਿਚ ਰੁਝ ਗਏ ਖੇਤੀ, ਵਣਜ ਦੀ ਕਾਰ ਕਮਾਵੰਦੇ ਨੇ

ਪਿਛੇ ਲਿਖੇ ਅੰਮ੍ਰਿਤਸਰ ਰਹੇ ਜਿੰਨੇ ਓਹ ਜਾਗੀਰ ਤੇ ਡੰਗ ਟਪਾਵੰਦੇ ਨੇ
ਆਵੇ ਦਿਲੀਓਂ ਦਸ ਹਜ਼ਾਰ ਨਕਦੀ ਲੀੜਾ ਕਪੜਾ ਓਹਦਾ ਹੰਢਾਵੰਦੇ ਨੇ
ਦਾਣਾ ਪੱਠਾ ਜਾਗੀਰ ਤੋਂ ਆਇ ਜਿੰਨਾ ਓਹਦੇ ਨਾਲ ਗੁਜ਼ਰਾਨ ਕਰਾਵੰਦੇ ਨੇ
ਤੰਗੀ ਨਾਲ ਬੈਠੇ ਗੁਜ਼ਰਾਨ ਕਰਦੇ ਅਠ ਪਹਰਾ ਹੀ ਲੰਗਰ ਚਲਾਵੰਦੇ ਨੇ
ਕਾਹਨ ਸਿੰਘ ਅਤੇ ਮੀਰੀ ਸਿੰਘ ਜਾਣੋ ਦਯਾ ਸਿੰਘ ਜੋ ਬਾਵੇ ਕਹਾਵੰਦੇ ਨੇ
ਮਲ ਨਾਲ ਲਾਹੌਰ ਦੇ ਕਰ ਬੈਠੇ ਸਿੰਘ ਪੰਜ ਸੋ ਹੋਰ ਰਖਾਵੰਦੇ ਨੇ
ਦੀਪ ਸਿੰਘ ਬੁੱਢਾਸਿੰਘ ਧਰਮ ਸਿੰਘ ਜੀ ਤਾਰਾ ਸਿੰਘ ਜੀ ਨਾਲਗਿਣਾਵੰਦੇ ਨੇ
ਕਿਹਰ ਸਿੰਘ ਅਤੇ ਦਰਬਾਰਾ ਸਿੰਘ ਜੀ, ਅੰਮ੍ਰਿਤਸਰ ਰਿਹਾਇਸ਼ ਬਣਾਵੰਦੇ ਨੇ
ਫਤੇ ਸਿੰਘ ਬੈਰਾੜ ਜੋ ਮਾਲਵੇ ਦਾ ਰਲ ਓਹ ਸਲਾਹ ਪਕਾਵੰਦੇ ਨੇ
ਨਗਾਹੀਆ ਸਿੰਘ ਅਤੇ ਚੂਹੜਸਿੰਘ ਦੁਲੱਟ ਪੈਰਅੰਮ੍ਰਿਤਸਰੋਂਖਿਸਕਾਵੰਦੇ ਨੇ
ਹਿੰਮਤ ਸਿੰਘ ਸਰਦਾਰ ਸੀ ਬਾਹੀਏ ਦਾ ਸਿੰਘ ਦੋ ਹਜ਼ਾਰ ਰਲਾਵੰਦੇ ਨੇ
ਇਹ ਰਾਜ ਪੂਤਾਨੇ ਨੂੰ ਚਲੇ ਗਏ ਓਧਰ ਬੈਠ ਕੇ ਦਿਨ ਬਿਤਾਵੰਦੇ ਨੇ
ਜਿਹੜੇ ਰਹੇ [1]ਸੁਤੰਤ੍ਰ ਕਰਤਾਰ ਸਿੰਘਾ ਫਿਰ ਟੁਰ ਉਹ ਝੱਟ ਵਲਾਵੰਦੇ ਨੇ

ਬੰਦਈ

ਜੰਗ ਵਿਚ ਬੰਦਈ ਗਏ ਬਹੁਤ ਮਾਰੇ ਵਡੇ ਸਿਰਾਂ ਤੇ ਦੁਖ ਉਠਾ ਕਰ ਕੇ
ਕੁਝ ਨਿਕਲ ਗਏ ਭੁਖੋਂ ਤੰਗ ਪੈਕੇ ਸਾਥ ਬੰਦੇ ਦੇ ਤਈਂ ਤੁੜਾ ਕਰ ਕੇ
ਬਾਜ ਸਿੰਘ ਜਹੇ ਦਿਲੀ ਸ਼ਹੀਦ ਹੋਗਏ ਹਠ ਧਰਮ ਦੇ ਤਈਂ ਨਿਭਾ ਕਰ ਕੇ
ਜਿਹੜੇ ਰਹੇ ਪਿਛੇ ਫੇਰ ਹੋਇ ਕਠੇ ਫਿਰਨ ਲਗੇ ਓਹ ਜਥੇ ਬਣਾ ਕਰ ਕੇ
ਕੱਠ ਉਨ੍ਹਾਂ ਦਾ ਚਾਰ ਹਜ਼ਾਰ ਕੁ ਦਾ ਫਿਰਦਾ ਵੈਰੀ ਤੋਂ ਜਿੰਦ ਬਚਾ ਕਰ ਕੇ
ਓਹਨਾਂ ਵਿਚ ਸਰਦਾਰ ਇਹ ਓਸ ਵੇਲੇ ਹੇਠ ਲਿਖਦਾ ਸਾਰੇ ਗਿਣਾ ਕਰ ਕੇ
[1]ਰਾਮ ਸਿੰਘ ਸੇਵਾ ਸਿੰਘ ਬੀਰ ਵਡੇ ਧੰਨਾ ਸਿੰਘ ਸਮਝੋ ਚਿਤ ਲਾ ਕਰ ਕੇ
ਸਾਹਿਬ ਸਿੰਘ ਤੇ ਸਿੰਘ ਬਖਸ਼ੀਸ਼ ਜਾਣੋਂ ਗਹਿਣਾ ਸਿੰਘ ਪ੍ਰੇਮ ਸਿੰਘ ਭਾ ਕਰ ਕੇ

---

੧ ਭੁਜੰਗੀ ਸਿੰਘ ਜਿਹੜੇ ਤਤ ਖਾਲਸਾ ਅਖਵਾਂਦੇ ਸਨ ਉਹ ਸੂਬੇ ਦੇ ਹੇਰਾਂ ਫੇਰਾਂ ਵਿਚ ਨਹੀਂ ਸਨ ਫਸੇ। ਪੰਥ ਪ੍ਰਕਾਸ਼ ਭਾਈ ਰਤਨ ਸਿੰਘ ਸਫਾ ੧੯੧।

ਖੇਮ ਸਿੰਘ ਅਤੇ ਮਾਹਣਾ ਸਿੰਘ ਗਿਣਲਵੋ ਸੋਹਣਸਿੰਘ ਭੀ ਸਾਥਰਖਾ ਕਰ ਕੇ
ਹੈਸੀਬਲੀ ਦੀਦਾਰ ਸਿੰਘ ਨਾਲਇਹਨਾਂ ਰਹਿੰਦੇ ਬੜਾਪਿਆਰ ਵਧਾ ਕਰ ਕੇ
[1]ਇਹ ਪੰਥ ਤੋਂ ਵੱਖ ਹੋ ਫਿਰਦੇ ਸ਼ਨ ਕੁਝ ਈਰਖਾ ਦਿਲੀਂ ਜਤਾ ਕਰ ਕੇ
ਮਿਲੇ ਪੰਥ ਨੂੰ ਨਾਹਿ ਕਰਤਾਰ ਸਿੰਘਾ ਭਾਰਾ ਪਿਆ ਵਿਰੋਧ ਮਿਟਾ ਕਰ ਕੇ

### ਫੁੱਟ ਦਾ ਨਤੀਜਾ

ਰੰਗ ਦੇਸ ਦਾ ਹੋਰ ਹੀ ਬਦਲ਼ ਗਿਆ ਹੈਸੀ ਕੀਹ ਤੇ ਕੀਹ ਵਿਚਾਰ ਹੋਇਆ
ਕੱਲ ਪਈ ਸੀ ਸਿੰਘਾਂ ਦੀ ਧਾਂਗ ਸਾਰੇ ਹੈਸੀ ਬਾਦਸ਼ਾਹ ਮਨੋ ਲਾਚਾਰ ਹੋਇਆ
ਧਮੂਾ ਬੰਦੇ ਦਾ ਪਿਆ ਸੀ ਦੇਸ ਉਤੇ ਰੰਗ ਹਾਕਮਾਂ ਵਾਂਗ ਵਸਾਰ ਹੋਇਆ
ਦਲ ਸਿੰਘਾਂ ਦੇ ਫਿਰਦੇ ਮਾਰ ਧੌਂਸੇ ਖਾਨਦਾਨ ਦਾ ਹੈ ਸੀ ਖਵਾਰ ਹੋਇਆ
ਡਰਦੇ ਹਾਕਮ ਦਮ ਨਾਂ ਮਾਰਦੇ ਸਨ ਡਰ ਸਿੰਘਾਂ ਦਾ ਸਿਰ ਤੇ ਭਾਰ ਹੋਇਆ
ਲੈ ਕੇ ਜਮਨਾ ਤੋਂ ਅਟਕ ਤਕ ਸਾਰੇ ਸਤਿ ਸ੍ਰੀ ਅਕਾਲ ਜੈਕਾਰ ਹੋਇਆ
ਜੋਰ ਸ਼ਰ੍ਹਾ ਦਾਛਿਪਕੇਬਹਿ ਗਿਆਸੀ ਹੈਸੀ ਧਰਮਦਾਬੜਾ ਚਮਕਾਰ ਹੋਇਆ
ਜ਼ਾਲਿਮ ਜ਼ੁਲਮ ਸਣੇ ਦੜ ਗਏਹੈਸਨ ਸਿੱਖੀ ਧਰਮਦਾ ਬੜਾਪ੍ਰਚਾਰ ਹੋਇਆ
[2]ਨਵੇਂ ਸਿੰਘ ਹਜਾਰਾਂ ਹੀ ਸਜੇ ਹੈਸਨ ਵਾਧਾ ਪੰਥ ਦਾ ਬੜਾ ਉਚਾਰ ਹੋਇਆ
ਇਕ ਦਮ ਬਾਜੀ ਗਈ ਉਲਟ ਸਾਰੀ ਝੰਡਾ ਪੰਥ ਦਾ ਵਿਚ ਉਲਾਰ ਹੋਇਆ
ਕਰਮਾ ਭੈੜਿਆਂ ਦੀ ਵੱਗੀ ਮਾਰ ਆਕੇ ਬੰਦੇ ਸਿਰ ਸ਼ੈਤਾਨ ਅਸਵਾਰ ਹੋਇਆ

---

੧ ਬੰਦੇ ਬਹਾਦਰ ਦੇ ਸਿੰਘ ਹੋਣ ਦਾ ਇਹੋ ਵਡਾ ਸਬੂਤਹੈ ਕਿ ਓਸਦੇ ਜਥੇਦਾਰ ਸਾਰੇ ਸਿੰਘ ਸਨ। ਕੀਹ ਪਰਮਾ ਨੰਦ ਜੀ ਨੇ ਆਪਣੀ ਕਿਤਾਬੜੀ ਬੀਰ ਬੈਰਾਗੀ ਵਿਚ ਇਕ ਭੀ ਹਿੰਦੂ ਜਥੇਦਾਰ ਦਾ ਨਾਮ ਦਸਿਆ ਹੈ? ਹਾਂ ਮੈਂ ਸਲਾਹ ਦੇਂਦਾ ਹਾਂ ਕਿ ਜਿਥੇ ਓਹਨਾਂ ਨੇ ਰਹੋ ਗਪੋੜੇ ਮਾਰਨ ਵਿਚ ਘਟ ਨਹੀਂ ਕੀਤੀ, ਹੁਣ ਪੰਜ ਦਸ ਹਿੰਦੂਆਂ ਦੇ ਨਾਮ ਭੀ ਲਿਖ ਦੇਣ ਤੇ ਜੇ ਕੋਈ ਸਬੂਤ ਪੁਛੇਤਾਂ ਤਖਤਾ ਤੁਲ ਹਯਾਤ ਤੇਇਟਮ ਪੁਰਾਨ ਦਾ ਹਵਾਲਾ ਦੇਣ।

੨. ਹੋਰ ਤਾਂ ਇਕ ਪਾਸੇ ਰਹੀ ਕਈ ਮੁਸਲਮਾਨ ਭੀ ਸਿੰਘ ਸਜ ਗਏ ਸਨ ਜਿਹਾ ਕਿ ਦਸਤੂਰੁਲ ਇਨਸ਼ਾ ਵਿਚ ਯਾਰ ਮੁਹੰਮਦ ਖਾਂ ਲਿਖਦਾ ਹੈ ਕਿ ਜਦੋਂ ਬੰਦੇ ਨੇ ਸਰਹਿੰਦ ਫਤੇ ਕੀਤੀ ਤਾਂ ਦੀਨਦਾਰ ਖਾਂ ਦੀਨਦਾਰ ਸਿੰਘ ਤੇ ਸ਼ਾਹੀ ਅਖਬਾਰ ਨਵੀਸ–ਮੀਰ ਨਸੀਰੁ ਦੀਨ ਨਸੀਰ ਸਿੰਘ ਬਣ ਗਿਆ ਸੀ।

ਵੇਲਾ ਵੇਖਿਆ ਓਸ ਨਾ ਸੋਚ ਕਰਕੇ ਅੰਨ੍ਹਾ ਆਕੇ ਵਿਚ ਹੰਕਾਰ ਹੋਇਆ
ਓਸ ਬੇ-ਇਤਫਾਕੀ ਦੀ ਅਗ ਬਾਲੀ ਘਰ ਵਸਦਾ ਸੜ ਕੇ ਛਾਰ ਹੋਇਆ
ਫੂਕਾਂ ਮਾਰੀਆਂਵੈਰੀਆਂ ਰੱਖ ਪਿਛੋਂ ਸੜ ਬਲ ਪਰਤਾਪ ਉਡਾਰ ਹੋਇਆ
ਕੀਤੀ ਕੱਤਰੀ ਪਿਛਲੀ ਗਈ ਐਵੇਂ ਪੱਕਾ ਫਸਲ ਹੈਸੀ, ਗੜੇ ਮਾਰ ਹੋਇਆ
ਵੇਖੋ ਸਿੰਘ ਸਰਦਾਰੀਓਂ ਡਿਗ ਪਏ ਵੈਰੀ ਥਾਂ ਥਾਂ ਤੇ ਹੁਸ਼ਯਾਰ ਹੋਇਆ
ਨਾ ਬੰਦਾ ਨਾ ਅਜ ਬੰਦੱਈ ਲੱਭਣ ਝਟ ਕਟਣਾ ਭੀ ਦੁਸ਼ਵਾਰ ਹੋਇਆ
ਤੱਤ ਖ਼ਾਲਸਾ ਭੀ ਖੇਰੂੰ ਖੇਰੂੰ ਹੋਕੇ ਦੁਖ ਪਾ ਵੱਡਾ ਦੁਖਿਆਰ ਹੋਇਆ
ਉਹ ਸ਼ਾਨ ਪਰਤਾਪ ਨਾ ਮੂਲ ਰਿਹਾ ਦਬਦਬਾ ਸ਼ਮੁੰਦਰੋਂ ਪਾਰ ਹੋਇਆ
ਪੰਥ ਬਣਿਆਂ, ਜੋਰ ਤੁੜਾਇ ਬੈਠਾ ਜਦੋਂ ਫੁਟ ਦਾ ਆਣ ਸ਼ਿਕਾਰ ਹੋਇਆ
ਜਥੇ ਫਿਰਦੇ ਕਿਤੇ ਨ ਨਜ਼ਰ ਆਵਣ ਵੈਰੀ ਚਹੁੰ ਪਾਸੀਂ ਖ਼ਬਰਦਾਰ ਹੋਇਆ
ਬਾਦਸਾਹੀ ਫ਼ੌਜਾਂਫਿਰਨ ਦੇਸ ਅੰਦਰਰਬਉਨ੍ਹਾਂ ਦਾ ਆ ਮਦਦਗਾਰ ਹੋਇਆ
ਪੰਥ ਮਾਰਿਆਂ ਬਿਨਾਂ ਹੀ ਮਰ ਗਿਆ ਹਰ ਇੱਕ ਖੁਸ਼ੀ ਦੀਨਦਾਰ ਹੋਇਆ
ਜਿਸ ਪੰਥ ਦੀਧਾਂਗ ਸੀ ਜਗ ਅੰਦਰ ਦਿਨਾਂ ਵਿਚ ਉਹ ਲੋਪ ਸੁਮਾਰ ਹੋਇਆ
ਇਕ ਰੰਗ ਨਾ ਰਹੇ ਕਰਤਾਰ ਸਿੰਘਾ ਬਹੁ ਰੰਗੀ ਹੈ ਇਹ ਸੰਸਾਰ ਹੋਇਆ

### ਭਾਈ ਮਨੀ ਸਿੰਘ ਜੀ

ਗੁਰੂ ਦੰਭ ਤੋਂ ਬੰਦੇ ਦਾ ਹੋਇਆ ਝਗੜਾਇਹ ਹਾਲ ਮਾਤਾ ਸੁਣ ਪਾਇਆ ਜੀ
ਮਨੀ ਸਿੰਘ ਨੂੰ [1]ਦਿੱਲੀਓਂ ਭੇਜ ਦਿੱਤਾ ਓਹ ਸ੍ਰੀ ਹਰਿਮੰਦਰ ਆਇਆ ਜੀ
ਪੰਥ ਓਸਦੇ ਤਾਈਂ ਸਲਾਹ ਕਰਕੇ ਸਿਰੋਪਾਉ ਦੇ, ਕਦਰ ਵਧਾਇਆ ਜੀ
ਦਿੱਤਾ ਥਾਪ ਗਰੰਥੀ ਹਰੀਮੰਦਰ ਸੇਵਾ ਤਾਈਂ ਸਪੁਰਦ ਕਰਾਇਆ ਜੀ
[2]ਭਾਈ ਸਾਹਿਬ ਵੱਡੇਵਿਦਵਾਨ ਹੈਸਨਸਤਿਗੁਰਾਂ ਦੀ ਸੀ ਬੜੀ ਦਾਇਆ ਜੀ
ਸਾਰੀ ਉਮਰ ਰਹੇ ਨਾਲ ਗੁਰੂ ਜੀ ਦੇ ਸੇਵਾਟਹਿਲ ਦੇ ਤਾਈਂ ਨਿਭਾਇਆ ਜੀ

---

੧ ੧੧੭੮ ਬ੍ਰਿਕਮੀ ਨੂੰ ਮਨੀ ਸਿੰਘ ਜੀ ਨਾਲ ਛੇ ਸਿੰਘ ਹੋਰ ਆਏ ਸਨ ਜਿਹੜੇ ਛੇਆਂ ਪੱਤੀਆਂ ਵਾਲੇ ਪੁਜਾਰੀ ਰਹੇ ਸਨ। ੨ ਭਾਈ ਮਨੀ ਸਿੰਘ ਜੀ ਆਦਿ ਸ਼ਹੀਦਾਂ ਦੀਆਂ ਦਰਦਨਾਕ ਸ਼ਹੀਦੀਆਂ ਦੂਸਰੀ ਲੜੀ 'ਅਜੀਤ ਖਾਲਸਾ'' ਵਿਚ ਪੜੋ।

ਬ੍ਰਹਮਗਯਾਨ ਤੇ ਵਿਦਯਾ ਪਾਈਭਾਰੀ ਬੜਾ ਪੰਥ ਨੂੰ ਲਾਭ ਪੁਚਾਇਆ ਜੀ
ਬਹੁਤ ਸਾਖੀਆਂ ਲਿਖੀਆਂ ਬੈਠ ਕਰਕੇ ਪਰਚਾਰ ਪ੍ਰਵਾਹ ਵਗਾਇਆ ਜੀ
ਦਸਮ ਗ੍ਰੰਥ ਤੇ ਗੁਰੂ ਗ੍ਰੰਥ ਜੀ ਦੀ ਅਰਥ ਸੰਪ੍ਰਦਾ ਤਈਂ ਚਲਾਇਆ ਜੀ
ਗੁਰੂ ਦੰਭਦੇ ਜਾਲ ਤੋਂ ਸਿੰਘਾਂ ਤਾਈਂ ਆਸਾਂ ਗੁਰੂ ਦਾ ਦਸ, ਬਚਾਇਆ ਜੀ
ਕਥਾ ਬਾਰਤਾ ਕਰਦੇ ਭਾਈ ਸਾਹਿਬ ਸੁੱਤੇ ਪੰਥ ਨੂੰ ਆਨ ਜਗਾਇਆ ਜੀ
ਸਿੰਘਾਂਬਹੁਤਿਆਂਤਦੋਂਕਰਤਾਰਸਿੰਘਾਂਭਾਈ ਸਾਹਿਬਤੋਂ ਲਾਭ ਉਠਾਇਆ ਜੀ

ਵਾਕ ਕਵੀ

ਜ਼ਾਹਿਰਾ ਮੇਲ ਬਣਾ ਲਿਆ ਹਾਕਮਾਂਸੀ ਖਟ ਪਟੀ ਨਾ ਕੁਝ ਰਖਾਂਦੇ ਹੈਸਨ
ਕਿਸੇ ਗਲੋਂ ਨਾ ਸਿੰਘਾਂ ਨੂੰਰੋਕਦੇ ਸਨ ਸਿੰਘ ਸਾਕੀਂ ਅੰਗੀਂ ਸਾਰੇ ਜਾਂਦੇ ਹੈਸਨ
ਜਿਥੇ ਜੀ ਕਰਦਾ ਜਥੇ ਰਲ ਬੈਠਨ ਹਾਕਮ ਵਿਚ ਅਟਕਾ ਨਾ ਪਾਂਦੇ ਹੈਸਨ
ਏਸੇ ਵਾਸਤੇ ਇਸ ਤਰ੍ਹਾਂ ਹੋ ਸਕੇ ਸਿੰਘ ਮੇਲੇ ਤੇ ਪੂਰਬ ਮਨਾਂਦੇ ਹੈਸਨ
ਜ਼ਾਹਿਰਦਾਰੀ ਹਾਕਮ ਚੰਗੀ ਦਸਦੇ ਸਨਵਿਚੋਂ ਈਰਖਾ ਨਹੀਂ ਗਵਾਦੇ ਹੈਸਨ
ਵੇਲਾ ਤਾੜਦੇ ਸਨ ਕਰਤਾਰ ਸਿੰਘਾ ਪੰਥ ਤਾਈਂ ਮੁਕਾਵਣਾ ਚਾਹਦੇ ਹੈਸਨ

ਮਨੀ ਸਿੰਘ ਜੀ ਦਾ ਦੀਪ ਮਾਲਾ ਦੇ ਮੇਲੇ ਵਾਸਤੇ ਉੱਦਮ

ਦੋ ਸਾਲ ਗਏ ਬੀਤ ਏਸੇ ਤਰ੍ਹਾਂ ਭਾਈ ਜੀ ਪਰਚਾਰ ਵਧਾਣਾ ਚਾਹਿਆ
ਖਿੰਡ ਪੁੰਡ ਗਿਆ ਪੰਥ ਥਾਉਂ ਥਾਈ ਕੱਠਾ ਪਾ ਬਹਾਨਾ ਕਰਾਣਾ ਚਾਹਿਆ
ਸੋਚੇ ਜਾਣ ਨਫੇ ਨੁਕਸਾਨ ਸਾਰੇ ਮੇਲਾ ਕਰ ਕੇ ਪੰਥ ਬੁਲਾਣਾ ਚਾਹਿਆ
ਗੁਰੂਪੰਥਦਾਦੀਦਾਰਕਰਤਾਰਸਿੰਘਾਅੱਖਾਂਸਿਕਦੀਆਤਾਈਂਦਿਖਾਣਾ ਚਾਹਿਆ

ਪੰਥ ਨੂੰ ਚਿੱਠੀਆਂ

ਮਨੀ ਸਿੰਘ ਅਤੇ ਹੋਰ ਜਥੇਦਾਰਾਂ ਬਹੁਤ ਚਿੱਠੀਆਂ ਚਾਇ ਲਿਖਾਈਆਂ ਜੀ
ਵਿਚ ਦੇਸ ਪਰਦੇਸ ਦੇ ਸਿੰਘਾਂ ਵਲੇ ਭੇਜ ਕਾਸਦਾਂ ਹੱਥੀਂ ਪੁਚਾਈਆਂ ਜੀ
ਅੰਮ੍ਰਿਤਸਰ ਮੇਲਾਹੋਇਆ ਚਿਰ ਹੋਇਆ ਹੁਣ ਪੰਥ ਦਲੀਲਾਂ ਦੁੜਾਈਆਂ ਜੀ
ਏਸ ਸਾਲ ਲੱਗੇਮੇਲਾ ਦੀਪਮਾਲਾਮਿਲਨ ਭਾਈ ਆਕੇ ਨਾਲ ਭਾਈਆਂ ਜੀ

ਸੱਚ ਖੰਡ ਦਾ ਆਉ ਦੀਦਾਰ ਕਰੋ ਰੱਬ ਮੁਸ਼ਕਲਾਂ ਸਭ ਗੁਆਈਆਂ ਜੀ
ਰੋਕ ਹਾਕਮ ਕਰਣਗੇ ਮੂਲ ਨਾਹੀਂ ਹੈਨ ਓਹਨਾਂ ਦੇ ਨਾਲ ਸਫਾਈਆਂ ਜੀ
ਰਾਮਦਾਸ ਸਰੋਵਰ ਨ੍ਹਾਉ ਆ ਕੇ ਸਫਲ ਕੀਤੀਆਂ ਹੋਣ ਕਮਾਈਆਂ ਜੀ
ਆਪ ਤਰੋ ਤੇ ਕੁਲਾਂ ਨੂੰ ਤਾਰ ਦੇਵੋ ਕਰੋ ਸਣੇ ਪ੍ਰਵਾਰਾਂ ਦੇ ਧਾਈਆਂ ਜੀ
ਕੱਠਾ ਪੰਥ ਦਾ ਦਰਸ ਦੀਦਾਰ ਹੋਵੇ ਦਾਗ ਦੂਰ ਕਰ ਦਿਹੋ ਜੁਦਾਈਆਂ ਜੀ
ਗੁਰੂ ਪੰਥ ਦਾ ਹੁਕਮ ਕਰਤਾਰ ਸਿੰਘਾ ਲਿਖ ਚਿਠੀਆਂ ਇਉਂ ਦੁੜਾਈਆਂ ਜੀ

ਦੀਪ ਮਾਲਾ ਦੇ ਮੇਲੇ ਤੇ ਪੰਥ ਦਾ ਇਕੱਠ

ਸਤਾਰਾਂ ਸੌ ਦਾ [1]ਅੱਸੀਆਂ ਸਾਲ ਹੈਸੀ ਆਈਆਂ ਸੰਗਤਾਂ ਹੁਮ ਹੁਮਾ ਭਾਈ
ਪਾਰ ਜਮਨਾਂ ਅਤੇ ਕੰਧਾਰ ਤੋੜੀ ਸਾਰੇ ਚਿਠੀਆਂ ਪਹੁੰਚੀਆਂ ਜਾ ਭਾਈ
ਸੁਣ ਸੰਗਤਾਂ ਦੀ ਦਿਲੀਂ ਚਾਉ ਚੜ੍ਹੇ ਉਠ ਟੁਰੀਆਂ ਜਥੇ ਬਨਾ ਭਾਈ
ਪੂਰਬ ਪੱਛਮੋਂ ਉਤਰੋਂ ਦੱਖਣੋਂ ਜੀ ਗੁਰ ਸਿਖ ਚਲੇ ਧਰ ਚਾ ਭਾਈ
ਚਿਰ ਹੋਇਆ ਸੀ ਦਰਸ ਦੀਦਾਰ ਕੀਤੇ ਦਿਲਾਂ ਵਿਚ ਭਰੇ ਉਤਸ਼ਾਹ ਭਾਈ
ਬਾਲ ਬੱਚਿਆਂ ਦੇ ਸਣੇ ਚਲ ਪਏ ਸਤਿਗੁਰਾਂ ਦੀ ਭੇਟ ਉਠਾ ਭਾਈ
ਲੀੜਾ ਕਪੜਾ ਨਕਦੀ ਫਲ ਮੇਵਾ ਸੋਨਾ ਚਾਂਦੀ ਵੀ ਨਾਲ ਗਿਣਾ ਭਾਈ
ਜਮ੍ਹਾਂ ਪਏ ਦਸਵੰਧ ਹਨ ਚਿਰਾਂ ਦੇ ਜੀ ਭੇਟ ਲਈ ਪੁਜਦੀ ਪੱਲੇ ਪਾ ਭਾਈ
ਵਿਚ ਰਾਹਾਂ ਦੇ ਗਾਉਂਦੇ ਗੀਤ ਆਵਨ ਦੂਰ ਦੇਸਾਂ ਦੇ ਪੰਧ ਮੁਕਾ ਭਾਈ
ਸ੍ਰੀ ਅੰਮ੍ਰਿਤਸਰ ਦੇ ਦੀਦਾਰ ਕਰਨੇ ਚਲੇ ਆਉਂਦੇ ਪ੍ਰੇਮ ਵਧਾ ਭਾਈ
ਤੱਤ ਖਾਲਸਾਆ ਕੱਠਾ ਬਹੁਤ ਹੋਇਆ ਇਰਦ ਗਿਰਦ ਡੇਰੇ ਦਿਤੇਲਾ ਭਾਈ
ਸਾਰੇ ਜਥੇ ਬੰਦੱਈਆਂ ਦੇ ਆਇ ਗਏ ਓਹ ਭੀ ਆਪਣੀ ਸ਼ਾਨ ਬਨਾ ਭਾਈ
ਸੁਧਾਸਰ ਗਿਰਦੇ ਕੱਠ ਬਹੁਤ ਹੋਇਆ ਸਤਿ ਸ੍ਰੀ ਅਕਾਲ ਗੂੰਜਾ ਭਾਈ
ਮੇਲਾ ਭਰਿਆ ਬੜਾ ਕਰਤਾਰ ਸਿੰਘਾ ਵੇਖਣ ਖਲਕ ਆਈ ਬੇ ਬਹਾ ਭਾਈ

---

੧ ਇਹ ਵਿਚਲੇ ਸਾਲ ਇਸ ਵਾਸਤੇ ਲੰਘ ਗਏ ਕਿ ਸੂਬੇ ਅਬਦੁਲ ਸਮੁੰਦ ਖਾਂ ਨੂੰ ਈਸਖਾ ਅੰਦਰ ਦੀ ਬਗਾਵਤ ਤੇ ਲੱਖੀ ਜੰਗਲ ਦੇ ਰੌਲੇ ਤੋਂ ਫੁਰਸਤ ਨਹੀਂ ਸੀ ਮਿਲੀ।

ਹਾਕਮਾਂ ਦੇ ਆਦਮੀ

ਤੱਤ ਖਾਲਸਾ ਹੋਇ ਬੰਦੱਈ ਕੱਠੇ ਹਾਕਮ ਵੇਖ ਕੇ ਰਿਦਾ ਕੰਬਾਵੰਦੇ ਨੇ
ਮਤਾ ਫੇਰ ਆਪੋ ਵਿਚ ਮਿਲ ਜਾਵਣ ਇਉਂ ਬੈਠ ਸਲਾਹਾਂ ਪਕਾਵੰਦੇ ਨੇ
ਕਈਆਂ ਮੁਖੀਆਂ ਦੇ ਨਾਲ ਮਿਲ ਕਰਕੇ ਆਣ ਆਪਣੀ ਲੱਤ ਅੜਾਵੰਦੇ ਨੇ
ਬੰਦੋਬਸਤਵਿਚ ਮੱਦਦਾਂ ਅਸੀਂ ਦੇਈਏ ਏਧਰ ਓਧਰ ਦਿਰਦੇਵਰਗਲਾਵੰਦੇ ਨੇ
ਛਡੇ ਆਪਣੇ ਆਦਮੀ ਵਿਚ ਸਿੰਘਾਂ ਪਾਟਕ ਪਿਆ ਰਹੇ ਇਹੋ ਚਾਹਵੰਦੇ ਨੇ
ਵਿਚ ਪੰਥ ਦੇ ਉਹ ਸ਼ੈਤਾਨ ਫਿਰਦੇ ਕਈ ਤਰ੍ਹਾਂ ਦੇ ਗੋਗੇ ਉਡਾਵੰਦੇ ਨੇ
ਉਹ ਆਪਣਾ ਫਿਰਦੇ ਕੰਮ ਕਰਦੇ ਸਿੰਘ ਉਨ੍ਹਾਂ ਦਾਂ ਭੇਦ ਨਾ ਪਾਵੰਦੇ ਨੇ
ਭੋਲੇ ਭਾਲੇ ਸਿੱਧੇ ਕਰਤਾਰ ਸਿੰਘਾ ਆਸ ਵਾਹਿਗੁਰੂ ਉਤੇ ਰਖਾਵੰਦੇ ਨੇ

ਮੇਲਾ

ਆਈਆਂ ਦੇਸ ਪਰਦੇਸ ਤੋਂ ਸੰਗਤਾਂ ਜੀ ਮਾਈ ਭਾਈ ਪ੍ਰੇਮ ਵਧਾਇ ਰਹੇ
ਡੇਰੇ ਲੱਗੇ ਸਰੋਵਰ ਦੇ ਗਿਰਦ ਬਹੁਤੇ ਗੁਰਬਾਣੀਆਂ ਬੈਠ ਕੇ ਗਾਇ ਰਹੇ
ਕਿਤੇ ਹੱਲੇ ਦੇ ਪੜ੍ਹੀਦੇ ਸ਼ਬਦ ਦੇਖੋ ਕਿਤੇ ਜੋਟੀਆਂ ਸੁਰਾ ਲਗਾਇ ਰਹੇ
ਕਿਤੇ ਸਣੇ ਪ੍ਰਵਾਰਾਂ ਦੇ ਨਾਲ ਖੁਸ਼ੀ ਟੁਭੇ ਵਿਚ ਸਰੋਵਰ ਦੇ ਲਾਇ ਰਹੇ
ਹੰਸ ਚਿਰਾਂ ਦੇ ਵਿਛੜੇ ਹੋਇ ਕਠੇ ਆਇ ਮਾਨ ਸਰੋਵਰ ਨ੍ਹਾਇ ਰਹੇ
ਅੰਦਰ ਗੁਰੂ ਗ੍ਰੰਥ ਪ੍ਰਕਾਸ਼ ਹੋਏ ਸੱਚ ਖੰਡ ਅੰਦਰ ਸ਼ੋਭਾ ਪਾਇ ਰਹੇ
ਮਨੀ ਸਿੰਘ ਸਾਹਿਬ ਬੈਠੇ ਤਾਬਿਆ ਜੀ [1]ਦੇਵ ਗੁਰੂ ਦੇ ਵਾਂਗ ਸੁਹਾਇ ਰਹੇ
ਦੁਖ ਭੰਜਨੀ ਅਠਸਠ ਤੀਰਥਾਂ ਤੇ ਸਿੰਘ ਨ੍ਹਾਇ ਪ੍ਰੇਮ ਜਤਾਇ ਰਹੇ
ਦਲੀ ਮਲੀ ਪ੍ਰਕਰਮਾਂ ਵਿਚ ਹੋਵੇ ਵੀਰ ਵੀਰਾਂ ਨੂੰ ਮਿਲ ਮਿਲਾਇ ਰਹੇ
ਗੂੰਜ ਭਾਰੀ ਅਕਾਲ ਅਕਾਲ ਆਵੇ ਸ੍ਰੀ ਵਾਹਿਗੁਰੂ ਨਾਮ ਧਿਆਇ ਰਹੇ
ਕਠੇ ਹੋਕੇ ਸਿੰਘ ਨਿਹੰਗ ਫਿਰਦੇ ਧਰਤ ਛੱਡ ਜੈਕਾਰੇ ਕੰਬਾਇ ਰਹੇ
ਅੰਦਰ ਚੜ੍ਹਿਆਂ ਬਹੁਤ ਪ੍ਰਸ਼ਾਦ ਆਕੇ ਗਫੇ ਸੰਗਤਾਂ ਤਾਈਂ ਵਰਤਾਇ ਰਹੇ

---

੧ ਦੇਵਤਿਆਂ ਦੇ ਗੁਰੂ ਬ੍ਰਿਹਸਪਤ ਦੇ ਵਾਂਗ।

ਮਾਯਾ ਨਕਦੀ ਹੋਰ ਸਵਰਨ ਚਾਂਦੀ ਸਿਖ ਗੁਰੂ ਹਜ਼ੂਰ ਚੜ੍ਹਾਇ ਰਹੇ
ਅੰਤ ਰਿਹਾ ਨਾ ਜ਼ੇਵਰਾਂ ਤੇਵਰਾਂ ਦਾ ਬੇਅੰਤ ਅਰਦਾਸ ਕਰਾਇ ਰਹੇ
ਫੇਰ ਮਾਇਆ ਸੰਦੇ ਅੰਦਰ ਲੱਗ ਗਏ ਤੇ ਬੇਅੰਤ ਗਫੇ ਹੋਰ ਆਇ ਰਹੇ
ਭੇਟਾਂ ਚਿਰ੍ਹਾਂ ਦੀਆਂ ਹੋਈਆਂ ਕੱਠੀਆਂ ਸਨ ਓਹ ਲਿਆ ਹਜ਼ੂਰ ਰਖਾਇ ਰਹੇ
ਏਸੇ ਤਰਾਂ ਹੀ ਤਖਤ ਅਕਾਲ ਸਾਹਿਬ ਭੇਟਾ ਧਰਕੇ ਸੀਸ ਝੁਕਾਇ ਰਹੇ
ਰਾਮਸਰ ਬਬੇਕਸਰ, ਬਾਬੇਸਾਹਿਬ, ਟਾਲ੍ਹੀਸਾਹਿਬ ਗੁਰੂਮਹਿਲਦਿਖਾਇ ਰਹੇ
ਲੰਗਰ ਗੁਰੂ ਕਾ ਵਰਤ ਅਤੁਟ ਰਿਹਾ ਰਲ ਮਿਲਕੇ ਖਾਇ ਖਵਾਇ ਰਹੇ
ਥਾਂ ਥਾਂ ਤੇ ਅੰਮ੍ਰਿਤ ਤਿਆਰ ਹੋਇਆ ਅਭਿਲਾਖੀਆਂ ਤਾਈਂ ਛਕਾਇ ਰਹੇ
ਗਫੇ ਵਰਤ ਕੜਾਹ ਪ੍ਰਸ਼ਾਦ ਰਹੇ ਜੱਸ ਸਤਿ ਗੁਰਾਂ ਦਾ ਲੋਕ ਗਾਇ ਰਹੇ
ਹੋਰ ਖੁਸ਼ੀ ਸਾਰੇ ਕਰਤਾਰ ਸਿੰਘਾਂ, ਬੰਦਈ ਵਿੱਚੋਂ ਖੁਨਸਾਇ ਰਹੇ

### ਹਾਕਮਾਂ ਵਲੋਂ ਸ਼ਰਾਰਤ

ਦੀਪਮਾਲਾ ਚੰਗੀ ਤਰ੍ਹਾਂ ਹੋਇਗਈ ਜ਼ਾਹਰ [1]ਹਾਕਮਾਂ ਕਲ੍ਹਾ ਉਠਾਈ ਨਾ ਜੀ
ਦਿਨ ਮਸਿਆਦਾ ਸਾਰਾ ਬੀਤ ਗਿਆਕੋਈ ਨਜ਼ਰ ਆਈਬੁਰਿਆਈ ਨ ਜੀ
ਗੱਲ ਹਾਕਮਾਂਨੂੰ ਚੰਗੀਲੱਗੀਨ ਇਹ ਰੌਣਕ ਉਨ੍ਹਾਂ ਦੇਤਾਈਂ ਸੁਖਾਈ ਨਾ ਜੀ
ਓਹਨਾਂ ਚੁਕਿਆਜਾ ਬੰਦਈਆਂ ਤਾਈਂ ਹੋਈ ਤੁਸਾਂਦੀ ਪੁਛ ਪੁਛਾਈ ਨਾ ਜੀ
ਤੱਤ ਖਾਲਸੇ ਸਾਂਭਿਆ ਮਾਲ ਸਾਰਾ ਸਾਂਝ ਤੁਸਾਂ ਦੀ ਮੂਲੋਂ ਰਖਾਈ ਨਾ ਜੀ
ਏਸੇ ਤਰਾਂ ਜੇਕਰ ਪਿਛਾਂ ਹਟ ਜਾਸੋ ਫੇਰ ਸਮਝੋ ਤੁਹਾਡੀ ਭਲਾਈ ਨਾ ਜੀ
ਤੱਤ ਖਾਲਸਾ ਮਾਲਕ ਬਣ ਜਾਊ ਹੱਕ ਛੱਡ ਦੇਣਾ ਇਹ ਦਾਨਾਈ ਨਾ ਜੀ
ਭੁੜਕਪਏ ਬੰਦਈ ਕਰਤਾਰਸਿੰਘਾ ਰਮਜ਼ ਹਾਕਮਾਂਦੀ ਓਹਨਾਂ ਪਾਈ ਨਾ ਜੀ

### ਬੰਦਈਆਂ ਨੇ ਝਗੜਾ ਪਾਣਾ

ਆਖੇ ਲਗ ਸ਼ਰਾਰਤੀ ਬੰਦਿਆਂ ਦੇ ਝਗੜਾ ਉਠ ਬੰਦਈਆਂ ਨੇ ਪਾ ਦਿੱਤਾ

---

[1] ਦਵਾਬੇ ਵਿਚ ਈਸਾ ਖਾਂ ਮਝ ਤੇ ਕੁਝ ਹੋਰ ਲੋਕਾਂ ਗਦਰ ਮਚਾਯਾਂ ਹੋਯਾ ਸੀ, ਸੂਬਾ ਅਬਦੁਲ ਸਮੁੰਦ ਖਾਂ ਓਧਰ ਗਿਆ ਹੋਯਾ ਸੀ, ਸਿੰਘਾ ਵਲ ਧਿਆਨ ਨਹੀਂ ਸੀ।

ਅੱਧ ਵਿਹੋ ਚੜ੍ਹਾਵੇ ਦਾ ਅਸਾਂ ਤਾਈਂ ਕਠੇ ਹੋ ਕੇ ਰੌਲਾਂ ਮਚਾ ਦਿੱਤਾ
ਹਿੱਸੇ ਦਾਰ ਅਸੀਂ ਗੁਰੂ ਘਰ ਦੇ ਹਾਂ ਸਾਨੂੰ ਤੁਸਾਂ ਕਿਉਂ ਬਾਹਰ ਧਕਾ ਦਿੱਤਾ
ਸਿੱਖ ਅਸੀਂ ਭੀ ਤੇ ਸਿੱਖ ਤੁਸੀਂ ਭੀ ਹੋ ਸਾਨੂੰ ਕਿਉਂ ਬੇਦਖਲ ਕਰਾ ਦਿੱਤਾ
ਜੰਗਾਂ ਵਿਚ ਮਰਦੇ ਅਸੀਂ ਨਾਲ ਰਹੇ ਵੇਲੇ ਸਿਰ ਆ ਠੂੰਠ ਚੁਮਾ ਦਿੱਤਾ
ਸਿੱਧੇ ਹੱਥ ਨ ਦਿਹੋ ਕਰਤਾਰ ਸਿੰਘਾ ਲਈਏ ਤੇਗਾਂ ਦੇ ਜ਼ੋਰ ਸੁਣਾ ਦਿੱਤਾ

ਤੱਤ ਖਾਲਸੇ ਵੱਲੋਂ ਜਵਾਬ

ਮੋਹਰੇ ਹੋਇ ਸਨ ਦੋਗਲੇ ਆਦਮੀ ਕੁਝ ਜਿਹੜੇਵਿਚੋਂ ਫ਼ਸਾਦਵਧਾਯਾ ਚਾਹੁੰਦੇ
ਪਾਟਕ ਪਾ ਕੇ ਪੰਥ ਦੇ ਵਿਚ ਦੇਖੋ ਕੰਮ ਆਪਣਾ ਸਨ ਬਨਾਯਾ ਚਾਹੁੰਦੇ
ਓਹਨਾਂ ਆਖਯਾ ਤੁਸੀਂ ਕੀ ਲੱਗਦੇ ਹੋ ਏਥੇ ਕਾਸਨੂੰ ਪੈਰ ਜਮਾਯਾ ਚਾਹੁੰਦੇ
ਜਾਉ ਬੰਦੇ ਦੇ ਮਲ ਲੌ ਗੁਰਦੁਆਰੇ ਸਾਡੇਵਿਚ ਕਿਉਂ ਹਿੱਸਾ ਰਲਾਯਾ ਚਾਹੁੰਦੇ
ਤੱਤ ਖਾਲਸੇ ਦਾ ਅਧਿਕਾਰ ਸਾਰਾ ਹਿੱਸਾ ਕਿਸਤਰਾਂ ਤੁਸੀਂ ਵੰਡਾਯਾ ਚਾਹੁੰਦੇ
ਤੁਸੀਂ ਸਿੱਖੀਓਂ ਖ਼ਾਰਜ ਹੋਏ ਗਏ ਅਸੀਂ ਤੁਸਾਂ ਨੂੰ ਦੇਸਾਂ ਧਕਾਯਾ ਚਾਹੁੰਦੇ
ਕੀਹ ਸਾਨੂੰ ਪ੍ਰਵਾਹ ਹੈ ਤੁਸਾਂ ਦੀ ਜੀ ਨਹੀਂ ਡਰਦੇ ਤੁਸੀਂ ਡਰਾਯਾ ਚਾਹੁੰਦੇ
ਅਸੀਂ ਵੱਢਤੇ ਨੱਕ ਕਰਤਾਰ ਸਿੰਘਾ ਤੁਸੀਂ ਨੱਥ ਦੇ ਤੱਈਂ ਘੜ੍ਹਾਯਾ ਚਾਹੁੰਦੇ

ਬੰਦਈ

ਦਸਵੇਂ ਪਾਤਸ਼ਾਹ ਭੇਜਿਆ ਆਪ ਬੰਦਾ ਜਿਸ ਪੰਥ ਦੇ ਤਈਂਬਚਾਇਆ ਜੀ
ਓਹਨੂੰ ਵੱਡੀਆਂ ਬਰਕਤਾਂ ਦਿੱਤੀਆਂ ਸਨ ਜੱਥੇਦਾਰ ਵੱਡਾ ਠਹਿਰਾਇਆ ਜੀ
ਓਸ ਪੰਥ ਦੇ ਆਣ ਦੇ ਕੰਮ ਕੀਤੇ ਸ਼ਾਨ ਮਾਨ ਦੇ ਤਾਈਂ ਵਧਾਇਆ ਜੀ
ਵੈਰੀ ਪੰਥ ਦੇ ਚੁਣ ਕੇ ਮਾਰ ਦਿੱਤੇ ਖ਼ਾਨਾ ਸੂਬਿਆਂ ਤਾਈਂ ਰੁਲਾਇਆ ਜੀ
ਸਾਰੇ ਦੇਸ ਦੇ ਪੰਥ ਦਾ ਰਾਜ ਕੀਤਾ ਮਾਰ ਜ਼ਾਲਮਾਂ ਤਾਈਂ ਨਸਾਇਆ ਜੀ
ਅੰਤ ਪੰਥ ਹੋਇਆਕ੍ਰਿਤ ਘਾਣਭਾਰਾ ਓਹਦਾ ਸਾਰਾ ਅਹਿਸਾਨ ਭੁਲਾਇਆ ਜੀ
ਕੀਤੀਵਿਚਦਰਬਾਰ ਬੇਅਦਬੀ ਚਾ ਬਾਹੋਂ ਪਕੜ ਕੇ ਬਾਹਰ ਕਢਾਇਆ ਜੀ
ਤਦੋਂ ਓਸ ਨੇ ਬੜੀ ਜਰਾਂਦ ਕੀਤੀ ਲੜਨ ਮਰਨ ਤੋਂ ਪੰਥ ਹਟਾਇਆ ਜੀ

ਪਾਸ ਬੈਠ ਕੇ ਤੁਸਾਂ ਤਮਾਸ਼ਾ ਡਿੱਠਾ ਓਹਨੂੰ ਵੈਰੀਆਂ ਦੇ ਵੱਸ ਪਾਇਆ ਜੀ
ਜਿਸ ਪੰਥ ਤੇ ਬੇੜੇ ਅਹਿਸਾਨ ਕੀਤੇ ਘੇਰੇ ਵਿਚ ਕੱਲਾ ਮਰਵਾਇਆ ਜੀ
ਬੰਦੇ ਦੇਹ ਤੇ ਝੱਲ ਕੇ ਦੁਖ ਭਾਰੇ ਗੁਰਦਵਾਰਿਆਂ ਤਾਈਂ ਰਖਾਇਆ ਜੀ
ਕਰ ਦੇਵੰਦੇ ਤੁਰਕ ਬਰਬਾਦ ਨਹੀਂ ਤਾਂ ਅੱਜ ਤੁਸਾਂ ਨੇ ਹੱਕ ਜਮਾਇਆ ਜੀ
ਸਾਨੂੰ ਪੰਥ ਨੇ ਕਿਵੇਂ ਤਨਖਾਹਯੇ ਕੀਤਾ ਅਸਾਂ ਕੀਹ ਅਪਰਾਧ ਕਮਾਇਆ ਜੀ
ਅਸਾਂ ਮੰਨਿਆ ਹੁਕਮ ਦਸਮੇਸ਼ ਜੀ ਦਾ ਪੱਲਾ ਉਹਨਾਂ ਹੀ ਸਾਨੂੰ ਫੜਾਇਆ ਜੀ
ਪੰਥ ਸੌਂਪਿਆ ਬੰਦੇ ਨੂੰ ਗੁਰੂ ਜੀ ਨੇ ਅਸਾਂ ਪੂਰਾ ਭਰੋਸਾ ਦਿਖਾਇਆ ਜੀ
ਕ੍ਰਿਤਘਣ ਹੋਇ ਤੁਸੀਂ ਕਰਤਾਰ ਸਿੰਘਾ ਜਿੰਨ੍ਹਾਂ ਸਭ ਅਹਿਸਾਨ ਗਵਾਇਆ ਜੀ

ਤੱਤ ਖਾਲਸਾ

ਅਸੀਂ ਮੰਨਦੇ ਸਾ ਜਥੇਦਾਰ ਬੰਦਾ ਪੂਰਾ ਹੁਕਮ ਓਹਦਾ ਸਿਰ ਧਾਰ ਕਰਦੇ
ਆਗੂ ਪੰਥ ਦਾ ਕੀਤਾ ਸੀ ਗੁਰੂ ਜੀ ਨੇ ਅਸੀਂ ਰਹੇ ਉਸ ਤੇ ਇਤਬਾਰ ਕਰਦੇ
ਰਹੇ ਰੱਖਦੇ ਸ਼ਾਨ ਤੇ ਮਾਨ ਓਹਦਾ ਅੱਗੋਂ ਕਦੇ ਨਹੀਂ ਸਾਂ ਇਨਕਾਰ ਕਰਦੇ
ਜਿੱਧਰ ਲਾਇਆ ਲਗਦੇ ਰਹੇ ਓਧਰ ਸਾਰੇ ਕੰਮ ਹੋ ਕੇ ਤਾਬੇਦਾਰ ਕਰਦੇ
ਜਦ ਤਕ ਰਿਹਾ ਬੰਦਾ ਸਿੱਖ ਬਣਿਆਂ ਅਸੀਂ ਓਸਦਾ ਅਦਬ ਅਪਾਰ ਕਰਦੇ
ਅੰਨ੍ਹਾ ਕੀਤਾ ਹੰਕਾਰ ਨੇ ਜਦੋਂ ਓਹਨੂੰ ਅਦਬ ਕਿਵੇਂ ਓਹਦਾ ਧਰਮ ਆਰ ਕਰਦੇ
ਗੁਰੂ ਕਿਵੇਂ ਗਿਆਰ੍ਹਵਾਂ ਮੰਨ ਲੈਂਦੇ ਪੈਰੀਂ ਡਿੱਗ ਕਿਵੇਂ ਨਮਸ਼ਕਾਰ ਕਰਦੇ
ਸਾਡਾ ਗੁਰੂ ਹੈ ਗੁਰੂ ਗ੍ਰੰਥ ਸਾਹਿਬ ਗੱਲ ਸਚ ਦੀ ਅਸੀਂ ਉਚਾਰ ਕਰਦੇ
ਭਾਵੇਂ ਰੱਬ ਭੀ ਚੱਲ ਕੇ ਆ ਜਾਵੇ ਏਸ ਗੱਲ ਤੋਂ ਅਸੀਂ ਨਹੀਂ ਹਾਰ ਕਰਦੇ
ਹੁਕਮ ਮੰਨਣਾ ਦਸਵੇਂ ਪਾਤਸ਼ਾਹ ਦਾ ਓਹਦੇ ਹੁਕਮ ਤੋਂ ਜਿੰਦਾਂ ਨਸਾਰ ਕਰਦੇ
ਬਾਣੀ ਗੁਰੂ ਤੇ ਗੁਰੂ ਹੈ ਕਹਿਆ ਬਾਣੀ ਏਦੂੰ ਬਾਹਰ ਨ ਅਸੀਂ ਵਿਚਾਰ ਕਰਦੇ
ਗੁਰੂ ਪੰਥ ਨ ਮੰਨੇਗਾ "ਦਿਹਧਾਰੀ" ਉਲਟ ਜਾਇ ਸੰਸਾਰ ਵਿਚਾਰ ਕਰਦੇ
ਏਸ ਵਾਸਤੇ ਬੰਦੇ ਨੂੰ ਫੜ ਕਿਉਂ ਨਾ ਗੁਰਦੁਾਰਿਓਂ ਧੱਕ ਕੇ ਬਾਹਰ ਕਰਦੇ
ਗੁਰੂ ਪੰਥ ਦਾ ਕੋਈ ਨਾਂ ਬਣ ਸੱਕੇ ਗੁਰੂ ਗ੍ਰੰਥ ਸਾਹਿਬ ਬਿਨਾਂ ਸਾਰ ਕਰਦੇ
ਕੀਤਾ ਬੰਦੇ ਨੇ ਆਪਣਾ ਪਾਇ ਲਿਆ ਮਨਮੁਖ ਹੋ ਗਿਆ ਸ਼ੁਮਾਰ ਕਰਦੇ

ਮਨਮੁਖ ਕਰਦੇ ਮੱਦਦ ਮਨਮੁਖਾਂ ਦੀ ਗੁਰਮੁਖਗੁਰਮੁਖਾਂ ਨਾਲ ਪਿਆਰ ਕਰਦੇ
ਤੁਸੀਂ ਜਾਹੁ ਏਥੋਂ ਕਰਤਾਰ ਸਿੰਘਾ ਕਿਉਂ ਪੰਥ ਦੇ ਨਾਲ ਹੋ ੧ਰਾਰ ਕਰਦੇ

ਬੰਦਈ

ਜੇਕਰ ਬੰਦਾ ਨਾ ਆਂਵਦਾ ਪੰਥ ਅੰਦਰ ਕਿਤੇ ਪੰਥ ਦਾ ਨਾਹਿੰ ਨਿਸਾਨ ਰਹਿੰਦਾ
ਮੁਸਲਮਾਨ ਕਰ ਦੇਂਵਦੇ ਫੈਸਲਾ ਹੀ ਸਿੰਘ ਨਾਮ ਨ ਵਿਚ ਜਹਾਨ ਰਹਿੰਦਾ
ਇਹ ਬੰਦੇ ਦੀਆਂ ਹੈਣ ਬਰਕਤਾਂ ਜੀ ਕਿੱਥੇ ਪੰਥ ਦਾ ਅੱਜ ਨੂੰ ਸ਼ਾਨ ਰਹਿੰਦਾ
ਤੁਰਤ ਮੇਟ ਦੇਂਦੇ ਗੁਰਦਵਾਰਿਆਂ ਨੂੰ ਕੋਈ ਸਾਬਤ ਨਾਹਿੰ ਅਸਥਾਨ ਰਹਿੰਦਾ
ਬਣਦੇ ਮਾਲਕ ਕਿਥੋਂ ਚੜ੍ਹਾਵਿਆਂ ਦੇ ਲੁਕਿਆ ਪਰਬਤੀ ਪੰਥ ਸੁਜਾਨ ਰਹਿੰਦਾ
ਵੈਰੀ ਕਰਦੇ ਖਤਮ ਕਰਤਾਰ ਸਿੰਘਾ ਤੱਤ ਖਾਲਸੇ ਦਾ ਨਾ ਗੁਮਾਨ ਰਹਿੰਦਾ

ਤੱਤ ਖਾਲਸਾ

ਏਸੇ ਗੱਲ ਨੇ ਮਾਰਿਆਂ ਬੰਦੇ ਤਾਈਂ ਆਣਕੇ ਮੈਂ ਹੀ ਪੰਥ ਬਚਾਇਆ ਜੀ
ਮੈਂ ਹੀ ਤੇਗ ਦੇ ਜ਼ੋਰ ਮੈਦਾਨ ਅੰਦਰ ਖਾਨਾਂ ਸੂਬਿਆਂ ਤਾਈਂ ਰੁਲਾਇਆ ਜੀ
ਮੇਰੇ ਬਲ ਪ੍ਰਤਾਪ ਦੇ ਆਸਰੇ ਹੀ ਝੰਡਾ ਪੰਥ ਨੇ ਸਾਰੇ ਝੁਲਾਇਆ ਜੀ
ਮੈਂ ਹੀ ਜਿਤਿਆ ਹਾਕਮਾਂ ਜਾਬਰਾ ਨੂੰ ਸਾਰੇ ਦੇਸ ਉਤੇ ਧਮੂਾ ਪਾਇਆ ਜੀ
ਏਸ ਗੱਲ ਦੀ ਓਸ ਨ ਸਾਰ ਰੱਖੀ ਜਿਸ ਸਤਿਗੁਰੂ ਪੰਥ ਰਚਾਇਆ ਜੀ
ਓਹੋ ਕਰ ਰਿਹਾ ਸਾਰੇ ਕੰਮ ਆਪੇ ਮੈਨੂੰ ਮੁਫ਼ਤ ਦਾ ਯੱਸ ਦਿਵਾਇਆ ਜੀ
ਮੈਂ ਸਾਧ ਬੈਰਾਗੀ ਸਾਂ ਭਾਤ ਖਾਣਾ ਮੈਨੂੰ ਸੂਰਮਾ ਬਲੀ ਬਣਾਇਆ ਜੀ
ਦੇਇਕੇ ਬਰਕਤਾਂ ਮੈਂ ਨਾ ਚੀਜ਼ ਤਾਈਂ ਸ਼ਹਿਨਸ਼ਾਹੀ ਦੇ ਤਖਤ ਚੜ੍ਹਾਇਆ ਜੀ
ਇਹ ਓਸ ਦਾ ਬਲ ਪ੍ਰਤਾਪ ਹੈਸੀ ਮਾਰ ਹਾਕਮਾਂ ਤਾਈਂ ਖਪਾਇਆ ਜੀ
ਕੌਣ ਜਾਣਦਾ ਸੀ ਮਾਧੋਦਾਸ ਤਾਈਂ ਬਾਜਾ ਵਾਲੇ ਦਾ ਸਿਰ ਤੇ ਸਾਇਆ ਜੀ
ਦੇਖੋ ਹੁਣ ਭੀ ਓਹੋ ਬੰਦਾ ਹੈਸੀ ਕਿਉਂ ਨ ਕੱਢਕੇ ਜੌਹਰ ਦਿਖਾਇਆ ਜੀ
ਕਿਥੇ ਰਖੀਆਂ ਬਰਕਤਾਂ ਢੱਕਕੇ ਓਹ ਕਿਉਂ ਨ ਤੇਗ ਦੇ ਤਈਂ ਖੜਕਾਇਆ ਜੀ

---

੧ ਰਾਰ ਅਥਵਾ ਝਗੜਾ।

ਜਿਹੜੇ ਤੇਜ ਦੇ ਨਾਲ ਸਰਹਿੰਦ ਮਾਰੀ ਓਹ ਹੁਣ ਸੀ ਕਿਥੇ ਛੁਪਾਇਆ ਜੀ
ਘਿਰ ਕਿਲੇ ਦੇ ਵਿਚ ਕਿਉਂ ਬੈਠਰਿਹਾ ਕਿਉਂ ਨਵੈਰੀਆਂ ਤਈਂ ਮੁਕਾਇਆਜੀ
ਦਿਤੇ ਸੌਂਪ ਭੰਡਾਰ ਸਨ ਗੁਰੂ ਪੂਰੇ ਨਾ ਚੀਜ਼ ਤੋਂ ਚੀਜ਼ ਕਰਾਇਆ ਜੀ
ਮੁਫਤ ਮਿਲੀਆਂ ਨਿਹਮਤਾਂ ਬੰਦੇ ਨੂੰ ਸਨਓਹਨਾਂ ਤਈਂ ਨਓਸਪਚਾਇਆ ਜੀ
ਸੂਰਜ ਆਸਰੇ ਚਮਕਦੀ ਰੇਤ ਹੈਸੀ ਸੂਰਜ ਨਾਲ ਮੁਕਾਬਲਾ ਡਾਹਿਆ ਜੀ
ਜਿਦ੍ਹੇ ਦਵਾਰਿਓਂ ਪਈ ਸੀ ਖੈਰ ਝੋਲੀ ਓਹਦਾ ਖੌਫ ਖਜ਼ਾਲ ਭੁਲਾਇਆ ਜੀ
ਚਾਕਰ ਬਾਦਸ਼ਾਹ ਦੀ ਕਰਨਰੀਸ ਲੱਗਾਸਾਰਾਸ਼ਾਨ, ਰੁਜ਼ਗਾਰਗਵਾਇਆ ਜੀ
ਉਲਟੀ ਕਰਿਹ ਦੇ ਵਿਚ ਸਜ਼ਾ ਭੋਗੀ ਬਣੇ ਕਦਰ ਦੇ ਤਈਂ ਵੰਜਾਇਆ ਜੀ
ਪੰਥ ਕਿਸ ਤਰਾਂ ਓਸਦਾ ਸਾਥ ਦੇਂਦਾ ਤਨਖ਼ਾਹੀਆ ਕਰ ਠਹਿਰਾਇਆ ਜੀ
ਸਿਖ ਬਣਦਾ, ਮੰਨਦਾ ਭੁਲ ਕੀਤੀ, ਓਹਨੂੰ ਸੀ ਹੰਕਾਰ ਸਮਾਇਆ ਜੀ
ਆਕੜ ਆਪਣੀ ਦੇ ਵਿਚ ਮਸਤ ਰਿਹਾ ਪੰਥ ਪਾਸ ਨਾ ਚੱਲ ਕੇ ਆਇਆ ਜੀ
ਕੀਹ ਕਿਸੇ ਨੂੰ ਦੋਸ਼ ਕਰਤਾਰ ਸਿੰਘਾ ਪਹਿਲੇ ਰੋਜ਼ ਇਹ ਲੇਖ ਲਿਖਾਇਆ ਜੀ

ਬੰਦੱਈ

ਦਸਵੇਂ ਪਾਤਸ਼ਾਹ ਪਾਸ ਜੋ ਬਰਕਤਾਂਸਨਓਹਨਾਂ ਬੰਦੇ ਤਾਈਂ ਬਖਸ਼ਾਇਆਂਜੀ
ਬੰਦਾ ਬਖਸ਼ ਬੰਦਈਆਂ ਨੂੰ ਗਿਆ ਓਹੋ ਸਾਡੇ ਪਾਸ ਸਭੇ ਵਡਿਆਈਆਂ ਜੀ
ਤੱਤ ਖਾਲਸਾ ਜੀ ਤੁਸੀਂ ਰਹੇ ਖਾਲੀ ਅਸਾਂ ਮੀਰੀਆਂ ਪੀਰੀਆਂ ਪਾਈਆਂ ਜੀ
ਕਰਾਮਾਤ ਸਾਡੇ ਪੰਥ ਵਿਚ ਆਈ ਤੁਸਾਂ ਐਵੇਂ ਹੀ ਗੱਲਾਂ ਫੁਲਾਈਆਂ ਜੀ
ਅਸੀਂ ਲਵਾਂਗੇ ਤੇਗ ਦੇ ਜ਼ੋਰ ਹਿੱਸਾ ਤੁਸਾਂ ਬਣਤਰਾਂ ਕੀਹ ਬਣਾਈਆਂ ਜੀ
ਅੱਜ ਧਕੇ ਗਏ ਅਸੀਂ ਗਏ ਮੂਲੋਂ ਸੋਚਾਂ ਸਾਰੀਆਂ ਅਸਾਂ ਸੁਚਾਈਆਂ ਜੀ
ਮਾਲਕ ਆਪਦੇ ਬਣਾਂਗੇ ਗੁਰਦਵਾਰੀਂ ਇਹ ਆਖਕੇ ਮੁਛਾਂ ਚੜ੍ਹਾਈਆਂ ਜੀ
ਤਤ ਖਾਲਸੇ ਨੇ ਕਰਤਾਰ ਸਿੰਘਾ ਗੱਲਾਂ ਦਿਲ ਤੇ ਮੂਲ ਨ ਲਾਈਆਂ ਜੀ

ਤੱਤ ਖਾਲਸਾ

ਰਖੋ ਸਾਂਭਕੇ ਤੁਸੀਂ ਗੁਰਿਆਈ ਤਾਈਂ ਨਾਲੇ ਬਰਕਤਾਂ ਸਭ ਸੰਭਾਲ ਰੱਖੋ
ਅਸੀਂ ਮੰਗਦੇ ਤੁਸਾਂ ਤੋਂ ਨਹੀਂ ਹਿੱਸਾ ਝਗੜਾ ਫੇਰ ਕਾਹਦਾ ਸਾਡੇ ਨਾਲ ਰੱਖੋ

ਸਾਨੂੰ ਲੋੜ ਨ ਮੀਰੀਆਂ ਪੀਰੀਆਂ ਦੀ ਗੁੰਮ ਜਾਯ ਨ ਕਿਧਰੇ ਭਾਲ ਰੱਖੋ
ਪੰਥ ਦਾਬਿਆਂ ਦੇ ਨਾਲ ਡਰ ਜਾਵੇ ਏਸ ਗੱਲ ਦਾ ਨਾਹਿੰ ਖ਼ਿਆਲ ਰੱਖੋ
ਜੌਹਰ ਤੇਗ ਦਾ ਵੇਖਿਆ ਜਾਊ ਆਪੇ ਹਾਲਾਂ ਗੁਮਰ ਤਾਂਈਂ ਜਰਾ ਟਾਲ ਰੱਖੋ
ਜੇਕਰ ਕਾਹਲੇ ਹੋਆਉ ਕਰਤਾਰ ਸਿੰਘਾ ਗਲ ਐਵੇਂ ਨ ਵਿਚ ਵਿਚਾਲ ਰੱਖੋ

ਤਬਾ

ਵੰਙਾਂ ਪਹਿਨੀਆਂ ਪੰਥ ਨੇ ਨਹੀਂ ਅੱਗੇ ਲੜ ਮਰਨ ਨੂੰ ਹਾਂ ਖ਼ਬਰਦਾਰ ਬੈਠੇ
ਜੇਕਰ ਲੜੇ ਤੇ ਲੜਾਂਗੇ ਬਣ ਯੋਧੇ ਭੁਲ ਮੰਨੋ ਤੇ ਕਰਨ ਨੂੰ ਪਿਆਰ ਬੈਠੇ
ਜੇਕਰ ਪੰਥ ਦੀ ਅੱਜ ਹੀ ਸ਼ਰਨ ਆਵੋ ਗਲ ਲਾਉਣ ਨੂੰ ਬਾਹੀਂ ਪਸਾਰ ਬੈਠੇ
ਭੁਲ ਮੰਨ ਤਨਖਾਹਾਂ ਬਖਸ਼ਾਓ ਸਾਰੇ ਤੁਸੀਂ ਵੀਰ ਅਸੀਂ ਤਾਬੇਦਾਰ ਬੈਠੇ
ਜੇਕਰ ਬਣਕੇ ਤੁਸੀਂ ਬੰਦੱਈ ਆਵੋ ਅਸੀਂ ਗੁਰਮਤਾ ਕਰ ਵਿਚਾਰ ਬੈਠੇ
ਫੇਰ ਨਾਲ ਤੁਸਾਂ ਸਾਡਾ ਮੇਲ ਕੋਈ ਨਾ ਸੱਚ ਆਖਦੇ ਵਿਚ ਦਰਬਾਰ ਬੈਠੇ
ਦੋਹਾਂ ਗੱਲਾਂ ਵਿਚੋਂ ਜੇਹੜੀ ਦਿਲ ਕਰੇ ਕਰੋ, ਕਰਨ ਨੂੰ ਅਸੀਂ ਤਿਆਰ ਬੈਠੇ
ਉੱਠ ਗਏ ਬੰਦੱਈ ਕਰਤਾਰ ਸਿੰਘਾ ਵਿਚ ਦਿਲਾਂ ਵੱਡਾ ਰੋਸ ਧਾਰ ਬੈਠੇ

ਵਾਕ ਕਵੀ

ਸ਼ਾਇਦ ਦੁਹੀਂ ਪਾਸੀਂ ਸੁਲਾਹੋ ਜਾਂਦੀ ਬਣਕੇ ਕੰਮ ਨ ਦੁਖ ਉਠਾਉਣ ਵਾਲੇ
ਫਿਰਦੇ ਕਈ ਸਰਕਾਰੀ ਆਦਮੀ ਸਨ ਸਿੰਘਾਂ ਵਿਚ ਵਿਰੋਧ ਵਧਾਉਣ ਵਾਲੇ
ਅਮਰ ਸਿੰਘ ਜਹੇ ਵਿਚ ਬੰਦੱਈਆਂ ਭੀ ਮਿਲ ਰਹੇਸਨ ਲੂਤੀਆਂ ਲਾਉਣ ਵਾਲੇ
ਦਿਤਾ ਮੇਲ ਨਾ ਹੋਣ ਕਰਤਾਰ ਸਿੰਘਾ ਚਾਲੇ ਚੱਲੇ ਸਨ ਖੂਬ ਅੜਾਉਣ ਵਾਲੇ

ਬੰਦੱਈਆਂ ਨੇ ਲੜਨ ਵਾਸਤੇ ਤਿਆਰ ਹੋਣਾ

ਜਿੱਥੇ ਝੰਡਾ ਬੁੰਗਾ ਏਦੂੰ ਪਿਛਾਂ ਹੋ ਕੇ ਆ ਬੰਦੱਈਆਂ ਨੇ ਢੋਲ ਵਜਾ ਜਲਦੀ
ਕੱਠ ਕਰ ਲਿਆ ਜਥੇ ਆਪਣੇ ਦਾ, ਝੱਟ ਮੋਰਚੇ ਲਏ ਖੁਦਾ ਜਲਦੀ
ਜੰਗ ਕਰਨ ਦੇ ਲਈ ਤਿਆਰ ਹੋਏ ਫੈਲ ਗਈ ਸਾਰੇ ਖਬਰ ਜਾ ਜਲਦੀ
ਤੱਤ ਖਾਲਸਾ ਭੀ ਕੱਠਾ ਆਨ ਹੋਇਆ ਝੱਟ ਲਏ ਹਥਿਆਰ ਸਜਾ ਜਲਦੀ

ਸ਼ੋਰ ਸੰਗਤਾਂ ਦੇ ਵਿਚ ਪਿਆ ਭਾਰਾ ਗਏ ਲੋਕ ਸਾਰੇ ਘਬਰਾ ਜਲਦੀ
ਲੈ ਕੇ ਬਾਲ ਬੱਚੇ ਲਾਂਭੇ ਹੋਇ ਗਏ ਵਿਚੋਂ ਆਪਣੇ ਪੈਰ ਖਿਸਕਾ ਜਲਦੀ
ਰਸ ਮੇਲੇ ਦਾ ਆਣ ਬੇਰਸ ਹੋਇਆ ਲੋਕ ਨਿਕਲ ਗਏ ਛੱਡ ਛਡਾ ਜਲਦੀ
ਢੋਲ ਵਜ ਪਏ ਦੋਹਾਂ ਪਾਸਿਆਂ ਤੋਂ ਮੁਢ ਜੰਗ ਬੱਧਾ ਦੇਖੋ ਆ ਜਲਦੀ
ਜਿਹੜੇ ਹਾਕਮਾਂ ਦੇ ਚੂਹੇ ਸਨ ਫਿਰਦੇ ਭੱਜੇ ਫਿਰਨ ਉਹ ਕਦਮ ਉਠਾ ਜਲਦੀ
ਤੱਤ ਖ਼ਾਲਸੇ ਨੂੰ ਕਦੇ ਚੁਕਦੇ ਜਾ ਦਿਹੋ ਇਹਨਾਂ ਨੂੰ ਮਾਰ ਮੁਕਾ ਜਲਦੀ
ਕਦੇ ਜਾ ਬੰਦਈਆਂ ਨੂੰ ਦੇਣ ਭਿੱਤੀ ਤੱਤ ਖਾਲਸੇ ਤੇ ਪਵੋ ਧਾ ਜਲਦੀ
ਦਿੱਤਾ ਜੰਗ ਨ ਹੋਣ ਕਰਤਾਰ ਸਿੰਘਾ ਕਈ ਆ ਪਏ ਵਿਚ ਦਾਨਾ ਜਲਦੀ

ਭਾਈ ਮਨੀ ਸਿੰਘ ਆਦਿਕਾਂ ਨੇ ਸਮਝਾਣਾ

ਕਾਹਨ ਸਿੰਘ ਬਿਨੋਦ ਸਿੰਘ ਬੁੱਢਾ ਸਿੰਘ ਨੇ ਝਟਾਪਟ ਦੋਹਾਂ ਵਿਚ ਆਇ ਭਾਈ
ਲਏ ਸੱਦ ਸਰਦਾਰ ਬੰਦੰਈ ਸਾਰੇ ਕਹਿਆ ਓਹਨਾ ਦੇ ਤਈਂ ਸੁਨਾਇ ਭਾਈ
ਕਿਹੜੀ ਗਲ ਤੋਂ ਕਰਨ ਫਸਾਦ ਲੱਗੇ ਆਪੋ ਵਿਚ ਹੀ ਵੈਰ ਵਧਾਇ ਭਾਈ
ਅੱਗੇ ਤੁਰਕ ਲਗੇ ਸਾਡੇ ਮਗਰ ਪਾਪੀ ਬੈਠੇ ਖਾਣ ਨੂੰ ਮੂੰਹ ਫੈਲਾਇ ਭਾਈ
ਦੂਜੀ ਤੁਸੀਂ ਆਪੋ ਵਿਚ ਲੜ ਮਰੋ ਵੀਰ ਵੀਰਾਂ ਦੇ ਤਈਂ ਖਪਾਹਿ ਭਾਈ
ਇਹ ਪੈਸਾ ਚੜ੍ਹਾਵੇ ਦਾ ਹੈ ਜਿੰਨਾ ਕਿਸੇ ਖੜਨਾ ਨਹੀਂ ਉਠਾਇ ਭਾਈ
[੧]ਲੰਗਰ ਚਲੇ ਦੋ ਵਕਤ ਹੀ ਗੁਰੂ ਜੀ ਦਾ ਜੋ ਆਵੇ ਸੋ ਪੇਟ ਭਰਾਇ ਭਾਈ
ਬਾਕੀ ਵਧੇ ਜਿਹੜਾ ਲੱਗੇ ਮੰਦਰ ਉਤੇ ਜਿਧਾ ਜੀ ਕਰੇ ਹੱਥੀਂ ਲਗਾਇ ਭਾਈ
ਵਾਂਗ ਚਿੜੀਆਂ ਦੇ ਤੁਸੀਂ ਫਸੇ ਜਦੋਂ ਵੈਰੀ ਪੈ ਬਿੱਲੇ, ਜਾਣ ਖਾਹਿ ਭਾਈ
ਕੈਰੋਂ ਪਾਂਡਵਾਂ ਵਾਂਗ ਨ ਕਰੋ ਤੁਸੀਂ ਕਰੋ ਬੈਠ ਕੇ ਸੋਚ ਦਾਨਾਇ ਭਾਈ
ਬਾਂਸਾਂ ਵਾਂਗ ਕਿਉਂ ਖਹਿਕੇ ਸੜਨ ਲੱਗੇ ਵਾਂਗ ਯਾਦਵਾਂ ਜੱਦ ਗਵਾਇ ਭਾਈ
ਜੇ ਮੰਨੋ ਤੁਸੀਂ ਕਰਤਾਰ ਸਿੰਘਾ ਦੇਂਦੇ ਝਗੜਾ ਅਸੀਂ ਮੁਕਾਇ ਭਾਈ

---

੧ ਮਾਤਾ ਸੁੰਦਰੀ ਜੀ ਨੇ ਜਦੋਂ ਦਿੱਲੀਓਂ ਭਾਈ ਮਨੀ ਸਿੰਘ ਜੀ ਨੂੰ ਭੇਜਯਾ ਸੀ ਨਾਲ ਹੁਕਮ ਦਿੱਤਾ ਸੀ ਕਿ ਹੁਣ ਚੜ੍ਹਾਵਾ ਦਿੱਲੀ ਸਾਡੇ ਪਾਸ ਭੇਜਣ ਦੀ ਲੋੜ ਨਹੀਂ ਅੰਮ੍ਰਿਤਸਰ ਰੱਖਕੇ ਲੰਗਰ ਆਦਿਕਾਂ ਤੇ ਲਾਇਆ ਜਾਇਆ ਕਰੇ।

ਤਥਾ

ਰਾਮਦਾਸ ਸਤਿਗੁਰੂ ਤੇ ਆਸ ਰਖੋ ਏਸ ਗੱਲ ਤੇ ਕਸਮ ਉਠਾਉ ਦੋਵੇਂ
ਸਤਿਗੁਰੂ ਜੋ ਫੈਸਲਾ ਕਰ ਦੇਵੇ ਓਸ ਤਾਈਂ ਨਾ ਮੂਲ ਪਰਤਾਉ ਦੋਵੇਂ
ਦੋਵੇਂ ਧਿਰਾਂ ਲਿਖੋ ਦੋ ਚਿਠੀਆਂ ਜੀ ਆਪੋ ਆਪਣੀ ਮੋਹਰ ਲਗਾਉ ਦੋਵੇਂ
ਫ਼ਤ੍ਹੇ ਵਾਹਿਗੁਰੂ ਇਕ ਤੇ ਲਿਖੀ ਜਾਵੇ ਦੂਜੀ [1]ਦਰਸ਼ਨੀ ਫ਼ਤ੍ਹੇ ਲਿਖਾਉ ਦੋਵੇਂ
ਜਿਦ੍ਹੀ ਤਰ ਆਵੇ ਓਹੋ ਰਹੇ ਏਥੇ ਝਗੜਾ ਕਰਨ ਦੀ ਗੱਲ ਹਟਾਉ ਦੋਵੇਂ
ਜਿਦ੍ਹੀ ਡੁਬ ਜਾਵੇ ਝੱਟ ਚਲਾ ਜਾਵੇ ਅੰਦਰ ਚਲ ਅਰਦਾਸ ਸੁਧਾਉ ਦੋਵੇਂ
ਮੁਕ ਜਾਇ ਝਗੜਾ ਕਰਤਾਰ ਸਿੰਘਾ ਸਤਿਗੁਰੂ ਨੂੰ ਡੋਰ ਫੜਾਉ ਦੋਵੇਂ

ਦੋ ਚਿੱਠੀਆਂ ਲਿਖ ਕੇ ਅੰਮ੍ਰਿਤਸਰ ਸਰੋਵਰ ਵਿਚ ਸੁਟਾ ਦੇਣੀਆਂ

ਲਈ ਮੰਨ ਇਹੋ ਗੱਲ ਸਾਰਿਆਂ ਨੇ ਵਿਚ ਸ੍ਰੀ ਹਰਿਮੰਦਰ ਦੇ ਜਾ ਬੈਠੇ
ਦੋ ਚਿੱਠੀਆਂ ਲਿਖੀਆਂ ਦੋਹਾਂ ਧਿਰਾਂ ਨੇ ਆਸ ਗੁਰੂ ਦੇ ਉਤੇ ਰਖਾ ਬੈਠੇ
ਇਕ ਬਾਲਕ ਦੇ ਹੱਥ ਦੇ ਕਰਕੇ ਵਿਚੋਂ ਆਪਣੇ ਹੱਥ ਹਟਾ ਬੈਠੇ
ਦੋਵੇਂ ਸੁਟੀਆਂ ਹਰਿ ਕੀਆਂ ਪੌੜੀਆਂ ਤੇ ਭਾਰੇ ਕੌਲ ਇਕਰਾਰ ਸੁਣਾ ਬੈਠੇ
ਪਤਾ ਕੀਹ ਸੀ ਗੈਬ ਦਾ ਕਿਸੇ ਤਾਈਂ ਡਾਢੇ ਫੈਸਲੇ ਔਖੇ ਤੇ ਆ ਬੈਠੇ
ਜਾਨ ਕੰਬਦੀ ਪਈ ਕਰਤਾਰ ਸਿੰਘਾ ਆਪੋ ਆਪਣੇ ਕਰਮ ਅਜ਼ਮਾ ਬੈਠੇ

[2]ਤੱਤ ਖਾਲਸੇ ਦੀ ਚਿਠੀ ਤਰ ਪੈਣੀ ਤੇ ਬੰਦਈਆ ਦੀ ਡੁਬ ਜਾਣੀ

ਥੋੜ੍ਹੀ ਦੇਰ ਤੋੜੀ ਵਿੰਹਦੇ ਰਹੇ ਸਾਰੇ ਸਤਿਗੁਰਾਂ ਨੇ ਕਲਾ ਵਰਤਾ ਦਿਤੀ
ਤੱਤ ਖ਼ਾਲਸੇ ਦੀ ਚਿੱਠੀ ਤਰ ਆਈ ਤੇ ਬੰਦਈਆਂ ਦੀ ਗੁਰੂ ਡੁਬਾ ਦਿਤੀ
ਜਿਹੜੀ ਸੀ ਮਨਜ਼ੂਰ ਦਰਗਾਹ ਵਿਚੋਂ ਸਾਫ ਕਰਕੇ ਜ਼ਾਹਿਰ ਦਿਖਾ ਦਿਤੀ
ਗੁਰੂ ਪੰਥ ਦੇ ਵਿਚ ਸਮਾਇ ਰਿਹਾ ਲੱਜਾ ਆਪਣੀ ਓਸ ਰਖਾ ਦਿਤੀ

---

੧ ਫਤੇ ਦਰਸ਼ਨ ਕੀ, ੨ ਪ੍ਰਾਚੀਨ ਪੰਥ ਪ੍ਰਕਾਸ਼ ਸਫਾ ੧੯੨–੯੮ ।

ਪੰਥ ਗੁਰੂ ਦਾ ਤੇ ਗੁਰੂ ਪੰਥ ਦਾ ਹੈ, ਇਹ ਸਭ ਦੇ ਤਾਈਂ ਜਤਾ ਦਿਤੀ
ਲਾਲੀ ਚੜ੍ਹ ਗਈ ਤੱਤ ਖ਼ਾਲਸੇ ਨੂੰ ਆ ਡਿੱਗੀ ਬੰਦਈਆਂ ਨੇ ਢਾਹ ਦਿਤੀ
ਜਾਂਦੀ ਪੇਸ਼ ਨਾਹੀਂ, ਸੁਖਨ ਹਾਰ ਬੈਠੇ ਵੇਖੋ ਭਾਵੀ ਨੇ ਮੱਤ ਭੁਲਾ ਦਿਤੀ
ਨੱਠ ਗਏ ਸਾਰੇ ਦਰਬਾਰ ਵਿਚੋਂ ਕਹਿੰਦੇ ਹਾਰ ਨਸੀਬਾਂ ਨੇ ਆ ਦਿਤੀ
ਗੁਰਦਵਾਰਿਓਂ ਹੋ ਬੇ-ਦਖਲ ਗਏ ਬਾਜ਼ੀ ਮੁਫਤ ਦੇ ਵਿਚ ਹਰਾ ਦਿਤੀ
ਤੱਤ ਖਾਲਸੇ ਧਰਤ ਕਰਤਾਰ ਸਿੰਘਾ ਜੈਕਾਰਿਆਂ ਨਾਲ ਗੂੰਜਾ ਦਿਤੀ

ਵਾਕ ਕਵੀ

ਤੱਤ ਖਾਲਸਾ ਖੁਸ਼ੀਆਂ ਦੇ ਵਿਚ ਫਿਰਦਾ ਸਾਨੂੰ ਆਪਣੇ ਗੁਰੂ ਬਚਾਇ ਲਿਆ
ਬਾਹਰ ਧੱਕ ਬੰਦੱਈਆਂ ਨੂੰ ਕਢ ਦਿੱਤਾ ਸਾਨੂੰ ਆਪਣੀ ਚਰਨੀਂ ਲਾਇ ਲਿਆ
ਗੁਰੂ ਘਰੋਂ ਬੰਦਈ ਨੇ ਬਾਹਰ ਹੋ ਗਏ ਤੱਤ ਖਾਲਸੇ ਨੂੰ ਅਪਨਾਇ ਲਿਆ
ਸਿੰਘਾਂ ਬਹੁਤ ਕੜਾਹ ਪ੍ਰਸ਼ਾਦ ਕੀਤਾ ਸਤਿਗੁਰੂ ਦਾ ਸ਼ੁਕਰ ਮਨਾਇ ਲਿਆ
ਪੰਥ ਆਪਣੇ ਦੀ ਰੱਖ ਲਾਜ ਲਈ ਭਾਰਾ ਮੋਹਜਜ਼ਾ ਗੁਰੂ ਦਿਖਾਇ ਲਿਆ
ਓਧਰ ਫਿਰਨ ਬੰਦੱਈ ਨਿਰਾਸ ਹੋਕੇ ਐਵੇਂ ਬਾਜ਼ੀ ਦੇ ਤਈਂ ਹਰਾਇ ਲਿਆ
ਆ ਬਹੁਤਿਆਂ ਨਿਸਚੇ ਤੋੜ ਲਏ ਚਿੱਤ ਬੰਦੇ ਦੇ ਵੱਲੋ ਹਟਾਇ ਲਿਆ
ਮਿਲੀਏ ਪੰਥ ਦੇ ਨਾਲ ਕਰਤਾਰ ਸਿੰਘਾ ਇਹ ਫੈਸਲਾ ਕਰ ਕਰਾਇ ਲਿਆ

ਬੰਦੱਈਆਂ ਦੇ ਸਿਦਕ ਟੁੱਟ ਜਾਣੇ

ਕੁਝ ਬੰਦੇ ਦੇ ਪਿੱਛੋਂ ਕਮਜ਼ੋਰੀਆਂ ਨੇ ਬੰਦਈਆਂ ਨੂੰ ਸੀ ਘਬਰਾਇ ਦਿਤਾ
ਜਿੱਧਰ ਹੱਥ ਪਾਇਆ ਹੋਈਹਾਰ ਓਧਰ ਧੱਕਾ ਬੁਰਾ ਨਸੀਬਾਂ ਨੇ ਆਇ ਦਿਤਾ
ਬੰਦਾ ਮਾਰਿਆ ਗਿਆ ਮਸ਼ਹੂਰਹੋਇਆਆਗੂਬਿਨਾਸੀ ਹੌਸਲਾ ਢਾਹਿ ਦਿਤਾ
ਕੁਝ ਹਾਕਮਾਂ ਥਾਉਂ ਥਾਂ ਜ਼ੋਰ ਪਾ ਕੇ ਬੰਦੱਈਆਂ ਦੇ ਤਈਂ ਦਬਾਇ ਦਿਤਾ
ਤੱਤ ਖਾਲਸੇ ਦੇ ਵੱਖ ਹੋਣ ਕਰ ਕੇ ਜ਼ੋਰ ਵੈਰੀਆਂ ਨੇ ਭਾਰਾ ਪਾਇ ਦਿਤਾ
ਇਕਨਾ ਦੋਸਦੇਵਿਚਨਮਿਲੇਕਿਧਰੇ ਦਾਣੇ ਪਾਣੀਨੇ ਕਦਮ ਹਿਲਾਇ ਦਿਤਾ
ਧੱਕਾ ਮਿਲਿਆ ਖ਼ਾਸ ਹਜ਼ੂਰ ਤੋਂ ਭੀ ਰਹਿੰਦਾ ਹੌਸਲਾ ਸਾਰਾ ਤੁੜਾਇ ਦਿਤਾ
ਛੱਡ ਹਠ ਦੇ ਤਾਈਂ ਕਰਤਾਰ ਸਿੰਘਾ ਬੰਦੱਈ ਪੁਣਾ ਸਿਰੋਂ ਲਾਹਿ ਦਿਤਾ

ਕੁਝਕੁ ਬੰਦਈ ਸਰਦਾਰਾਂ ਨੇ ਪੰਥ ਨਾਲ ਆ ਮਿਲਣਾ

ਝਟਾ ਪੱਟ ਬੰਦੱਈਆਂਦੀਚਾਲ ਵਿਗੜੀ ਡੇਰੇ ਡੰਡੇ ਦੇ ਤਾਈਂ ਉਡਾਵੰਦੇ ਨੇ
ਓਸੇ ਵਕਤ ਬਹੁਤੇ ਸਾਥ ਛੱਡ ਆਏ ਮੇਲ ਪੰਥ ਦੇ ਨਾਲ ਮਿਲਾਵੰਦੇ ਨੇ
ਤੱਤ ਖਾਲਸੇ ਦੀ ਪੈਰੀਂ ਆਣ ਪਏ ਭੁਲ ਪਿਛਲੀ ਸਾਰੀ ਬਖਸ਼ਾਵੰਦੇ ਨੇ
ਸਣੇ ਸਾਥੀਆਂ ਦੇ ਮਿਲੇ ਪੰਥ ਅੰਦਰ ਪੜਦੇ ਮਾਨ ਹੰਕਾਰ ਦੇਲਾਹਵੰਦੇ ਨੇ
ਮਨੀ ਸਿੰਘ ਜੀ ਬੜੇਦਾਨਾਹੈਸਨ ਆਇਆਂ ਵੀਰਾਂ ਤਾਈਂ ਗਲੇ ਲਾਵੰਦੇ ਨੇ
ਸਰਦਾਰ ਮਿਲੇ ਸਰਦਾਰਾਂ ਦੇ ਨਾਲ ਆਕੇ ਸਾਰਾ ਵੈਰ ਵਿਰੋਧ ਮਿਟਾਵੰਦੇ ਨੇ
ਖੁਸ਼ੀ ਪੰਥ ਦੇ ਵਿਚ ਅਪਾਰ ਹੋਈ ਉਚੀ ਬੋਲ ਜੈਕਾਰੇ ਗਜਾਵੰਦੇ ਨੇ
ਵੀਰ ਵਿਛੜੇ ਮਿਲੇ ਆ ਚਿਰ ਪਿਛੋਂ ਸਤਿਗੁਰਾਂ ਦਾ ਸ਼ੁਕਰ ਮਨਾਵੰਦੇ ਨੇ
ਮੇਲ ਕਰ ਲਿਆ ਗੁਰੂ ਪਿਆਰਿਆਂ ਨੇ ਭੈੜੇ ਜ਼ਿਦੀ ਕਬੋਲ ਸੁਨਾਵੰਦੇ ਨੇ
ਹਠੀ ਰਖਦੇ ਹੱਠ ਕਰਤਾਰ,ਸਿੰਘਾ ਵਿਚ ਹੱਠ ਦੇ ਗਰਕ ਹੋ ਜਾਵੰਦੇ ਨੇ

ਓਹਨਾਂ ਸਰਦਾਰਾਂ ਦੇ ਨਾਮ ਜੋ ਪੰਥ ਦੇ ਨਾਲ ਆ ਮਿਲੇ

ਗਿਆਨ ਸਿੰਘ ਸਮਝੋ ਰੱਤੇਕਿਆਂਵਾਲਾ ਰੂਪ ਸਿੰਘ ਆਹਾ ਹੁਸ਼ਿਆਰ ਭਾਈ
ਪਿੰਡ ਢੇਸੀਆਂ ਦਾ ਨਾਨੂੰ ਸਿੰਘ ਆਹਾ ਸ਼ਾਮ ਸਿੰਘ ਵੱਡਾ ਖ਼ਬਰਦਾਰ ਭਾਈ
ਬਖਸ਼ਸਿੰਘਚਮਿਆਰੀਦੇਰਹਿਣਵਾਲਾਕਰਮ ਸਿੰਘ ਤਰਖਾਣ ਵਿਚਾਰ ਭਾਈ
ਇਹਨਾਂ ਨਾਲ ਕਸ਼ੇਰਾ ਸਿੰਘ ਸਮਝੋ ਹੈਸਨ ਇਹ ਬੰਦੱਈ ਸਰਦਾਰ ਭਾਈ
ਜਥੇ ਲੈ ਕੇ ਪੰਥ ਦੇ ਨਾਲ ਮਿਲੇ ਸਭ ਵੈਰ ਵਿਰੋਧ ਵਿਸਾਰ ਭਾਈ
ਲੱਕ ਟੁਟ ਗਿਆ ਕਰਤਾਰ ਸਿੰਘ ਜੱਥਾ ਹੋਇਆ ਬੰਦਈਆਂ ਲਾਚਾਰ ਭਾਈ

ਅਮਰ ਸਿੰਘ ਖੇਮਕਰਨੀਆਂ

ਹਰ ਜੱਥੇ ਸੁਸਾਇਟੀ ਤੇ ਵਿਚ ਟੋਲੇ ਇਕ ਅੱਧਾ ਹੋਇ ਕਲ੍ਹਾਉਠਾਉਨ ਵਾਲਾ
ਪਿੰਡਾਂ ਵਿਚ ਭੀ ਹੋਵੰਦਾ ਇਕ ਅੱਧਾ ਅਣਪੁਛੀ ਹੀ ਪੈਂਚੀ ਜਤਾਉਨ ਵਾਲਾ
ਬਿਨਾਂਸੱਦਿਆਬਣਖੜਾਪੈਂਚਬਹਿਣਾਪਿੱਛੋਂ ਭੇਂਟੂਤੇ ਸਹੁਰਾ ਕਹਾਉਨ ਵਾਲਾ
ਏਸਤਰ੍ਹਾਂ ਬੰਦੱਈਆਂ ਦੇ ਵਿਚ ਹੈਸੀ ਅਨਛਿੜੀਆਂ ਛੇੜਾਂ ਛਿੜਾਉਨ ਵਾਲਾ

ਅਮਰਸਿੰਘ ਕਹਿੰਦੇ ਖੇਮਕਰਣ ਦਾ ਸੀਰਾਹਜਾਂਦੀ ਲੜਾਈ ਬੁਲਾਉਨ ਵਾਲਾ
ਬਦੋ ਬਦੀ ਦਾ ਬਣਿਆਂ ਮਹੰਤ ਹੈਸੀ ਝੱਟ ਬਣਿਆ ਪੈਰ ਪੁਜਾਉਨ ਵਾਲਾ
ਉੱਤੇਗੱਡੇ ਰਹਿੰਦਾ ਬੈਠਾਲਾਗੱਦੀਬਗਲਾਭਗਤ ਸੀ ਪਾਜ ਦਿਖਾਉਨ ਵਾਲਾ
ਓਹਦਰਸ਼ਨੀ ਡਿਉੜੀਦੇ ਪਾਸਖਲਾ ਕਰਦਾਬਚਨਹਰ ਇਕਦੁਖਾਉਨ ਵਾਲਾ
ਸਿਰ ਤੇ ਚੌਰ ਮੁਠਾ ਕਰਵਾਵੰਦਾ ਸੀ ਦੀਪਾ ਫੋਕੇ ਹੀ ਸੰਖ ਵਜਾਉਨ ਵਾਲਾ
ਜਿਹੜਾ ਬੋਲਦਾ ਬੋਲ ਕਰਤਾਰ ਸਿੰਘਾ ਓਹੋ ਹੋਵੰਦਾ ਚਿਪ ਚੜ੍ਹਾਉਨ ਵਾਲਾ

### ਅਮਰ ਸਿੰਘ ਦਾ ਮਰਨਾ ਤੇ ਥੋੜ੍ਹਾ ਜਿਹਾ ਜੰਗ

ਜਥਾ ਟੁਟਦਾ ਵੇਖਿਆ ਅਮਰ ਸਿੰਘ ਨੇ ਓਸ ਚੁਕ ਬੰਦਈਆ ਨੂੰ ਡਾਹਿ ਦਿਤਾ
ਮਾਰੀ ਅਕਲ ਵਾਲੇ, ਤੇਗਾਂ ਸੂਤ ਪਏ ਆਣ ਪੁਛਿਆ ਜੰਗ ਮਚਾਇ ਦਿੱਤਾ
ਉਠ ਓਧਰੋਂ ਸਿੰਘ ਭੁਜੰਗੀ ਪਏ ਰਹਿ, ਰਹਿ ਖੰਡਾ, ਖੜਕਾਇ ਦਿੱਤਾ
ਕੋਈ ਕਿਸੇ ਦੀ ਗੱਲ ਨੂੰ ਸੁਣੇ ਨਾਹੀ ਰੌਲਾ ਦੋਹਾਂ ਧਿਰਾਂ ਵੱਡਾ ਪਾਇ ਦਿੱਤਾ
ਚੱਲੀ ਤੇਗ ਦੇ ਪਾਸਿਓਂ ਚਿਰ ਥੋੜ੍ਹਾ ਓਨੇ ਵਿਚ ਹੀ ਘਾਣ ਮਚਾਇ ਦਿੱਤਾ
ਕਈ ਸੂਰਮੇ ਧਰਤ ਤੇ ਲੇਟ ਗਏ ਸਾਰਾ ਬਣਿਆਂ ਰਸ ਗਵਾਇ ਦਿੱਤਾ
ਅਮਰ ਸਿੰਘ ਵੱਡਾ ਭਾਰਾ ਸੂਰਮਾ ਸੀ ਚੰਗਾ ਓਸਨੇ ਹੱਥ ਦਿਖਾਇ ਦਿੱਤਾ
ਅੱਗੇ ਤਖਤ ਅਕਾਲ ਦੇ ਆਣ ਲਥੇ ਫਰਸ਼ ਲਹੂ ਦੇ ਨਾਲ ਨੁਲ੍ਹਾਇ ਦਿੱਤਾ
ਏਨੇ ਚਿਰ ਨੂੰ ਕਿਸੇ ਨੇ ਵੱਧ ਅੱਗੇ ਅਮਰ ਸਿੰਘ ਦੇ ਤਾਈਂ ਉਲਟਾਇ ਦਿੱਤਾ
ਓਹਦੇ ਡਿਗਣੇ ਦੀ ਜ਼ਰਾਡੇਰਾ ਹੈਸੀ ਪਿਛਾ ਤੁਰਤ ਬੰਦੱਈਆ ਨੇ ਆਇ ਦਿੱਤਾ
ਛਡ ਗਏ ਉਹ ਪਏ ਸਾਮਾਨ ਸਾਰੇ ਮੁਫਤ ਸਾਥੀਆਂ ਤਈਂ ਮਰਵਾਇ ਦਿੱਤਾ
ਸਿੰਘਾ ਪੈ ਡੇਰਾ ਸਾਰਾ ਲੁਟ ਲਿਆ ਤੇ ਬੰਦਈ ਨਿਸ਼ਾਨ ਪੁਟਾਇ ਦਿੱਤਾ
ਸਤਾਰਾਂ ਸੌ ਦਾ ਅਸੀਆ ਸਾਲ ਹੈਸੀ ਬੰਦਈਆਂ ਨੂੰ ਦੇਸੋਂ ਧਕਾਇ ਦਿੱਤਾ
ਮਗ਼ਰੂਰੀ ਨੇ ਵੇਖ ਕਰਤਾਰ ਸਿੰਘਾ ਬੰਦਾ ਚਾੜ੍ਹ ਅਸਮਾਨ ਗਿਰਾਇ ਦਿੱਤਾ

### ਹਾਕਮਾਂ ਨੇ ਖੁਸ਼ੀਆਂ ਮਨਾਣੀਆਂ

ਤਤ ਖ਼ਾਲਸੇ ਧਕ ਬੰਦਈ ਕਢੇ ਚਲੇ ਗਏ ਉਹ ਖਾ ਕੇ ਹਾਰ ਭਾਈ

ਜਥਾ ਬਹੁਤ ਹੀ ਹੋ ਕਮਜ਼ੋਰ ਗਿਆ ਨਿਕਲ ਗਏ ਵਿਚੋਂ ਸਰਦਾਰ ਭਾਈ
ਕਈ ਹੋ ਉਦਾਸ ਜਾ ਵੜੇ ਪਿੰਡੀਂ ਘਰੀਂ ਜਾ ਲੱਗੇ ਕਰਨ ਕਾਰ ਭਾਈ
ਗਏ ਘਟਦੇ ਘਟਦੇ ਘੱਟ ਬਹੁਤੇ ਪਿਛੇ ਰਹਿ ਗਏ ਦੋ ਹਜ਼ਾਰ ਭਾਈ
ਓਹ ਫਿਰ ਕੇ ਕਰਨ ਗੁਜ਼ਰਾਨ ਲੱਗੇ ਸਿਰ ਤੇ ਵੈਰੀਆਂ ਦਾ ਡਰ ਭਾਰ ਭਾਈ
ਓਧਰ ਹਾਕਮਾਂ ਨੂੰ ਖੁਸ਼ੀ ਬਹੁਤ ਹੋਈ ਕਹਿੰਦੇ ਕੀਤਾ ਹੈ ਰਹਿਮ ਗੁਫ਼ਾਰ ਭਾਈ
ਆਪੋ ਵਿਚ ਕਾਫ਼ਰ ਲੜ ਮਰ ਗਏ ਹੋ ਗਏ ਕਮਜ਼ੋਰ ਬਿਸਯਾਰ ਭਾਈ
ਹੁਣ ਸਹਿਜੇ ਹੀ ਲਵਾਂਗੇ ਮਾਰ ਸਾਰੇ ਲਾਹ ਦਿਆਂਗੇ ਸਭ ਹੁਧਾਰ ਭਾਈ
ਪਹਿਲਾਂ ਚੁਣ ਬੰਦਈਆਂ ਦਾ ਬੀ ਲਈਏ ਫੌਜਾਂ ਝਟ ਦੇਈਏ ਹੁਣ ਚਾੜ੍ਹ ਭਾਈ
ਤੱਤ ਖ਼ਾਲਸੇ ਨੂੰ ਪਿਛੋਂ ਸਾਂਭ ਲਾਗੇ ਦਿਤੇ ਕੰਮ ਖੁਦਾ ਸਵਾਰ ਭਾਈ
ਲਗੇ ਖੁਸ਼ੀਆਂ ਕਰਨ ਕਰਤਾਰ ਸਿੰਘਾ ਫਿਰਨ ਫੇਰ ਲਗੇ ਮੁਛਾਂ ਤਾੜ ਭਾਈ

### ਸੂਬੇ ਲਾਹੌਰ ਨੇ ਬੰਦੱਈਆਂ ਦੇ ਪਿਛੇ ਫੌਜ ਚੜ੍ਹਾਣੀ

ਤਿੰਨ ਚਾਰ ਬੰਦੱਈਆਂ ਦੇ ਜਥੇ ਜਿਹੜੇ ਓਹ ਚੜ੍ਹ ਪਹਾੜ ਨੂੰ ਜਾਵੰਦੇ ਨੇ
ਲੁਟ ਮਾਰ ਮਚਾ ਕੇ ਦੇਸ ਅੰਦਰ ਜਿਵੇਂ ਲੰਘਦਾ ਝਟ ਲੰਘਾਵੰਦੇ ਨੇ
ਏਸੇ ਤਰ੍ਹਾਂ ਸਲਕੋਟੀਂਥੀਂ ਹੋ ਕਰਕੇ ਜ਼ਿਲੇ ਜਿਹਲਮ ਦੇ ਵਲ ਨੂੰ ਧਾਵੰਦੇ ਨੇ
ਫਿਰ ਟੁਰ ਓਥੇ ਗੁਜ਼ਰਾਨ ਕਰਦੇ ਲੋਕ ਖਬਰ ਲਾਹੌਰ ਪੁਚਾਵੰਦੇ ਨੇ
ਸੂਬੇ ਅਬਦੁਲ ਸਮੁੰਦ ਨੇ ਫੌਜ ਚਾੜ੍ਹੀ ਘੇਰਾ ਜਾ ਬੰਦੱਈਆਂ ਨੂੰ ਪਾਵੰਦੇ ਨੇ
ਓਥੋਂ ਲੜਦੇ ਮਰਦੇ ਦੁਖ ਸਹਿੰਦੇ ਮੂੰਹ ਦੇਸਦੇ ਵਲ ਭੁਆਂਵੰਦੇ ਨੇ
ਅੱਗੇ ਦੇਸ਼ ਦੇ ਵਿਚ ਭੀ ਆਸ ਕੋਈ ਨਾਂ ਬੇ-ਥਾਵੇਂ ਹੋ ਕੇ ਘਬਰਾਵੰਦੇ ਨੇ
ਸਿਆਲ ਕੋਟ੍ਹੀਂ ਪਹੁੰਚੇ ਕਰਤਾਰ ਸਿੰਘਾ ਏਥੇ ਅੜਕੇ ਜੰਗ ਮਚਾਵੰਦੇ ਨੇ

### ਮੁਸਲਮਾਨਾਂ ਨੂੰ ਹਾਰ

ਸਿਆਲਕੋਟ ਬੰਦਈਆਂ ਨੇ ਲੁੱਟ ਲਿਆ ਓਥੇ ਅੜ ਕੇ ਹੱਥ ਦਿਖਾਇ ਚੰਗੇ
ਫਸਿਆਂ ਮਾਰ ਤਲਵਾਰ ਦੀ ਖੂਬ ਮਾਰੀ ਤੂੰਬੇ ਵੈਰੀ ਦੇ ਲਾਹ ਉਡਾਇ ਚੰਗੇ
ਤੇਗਾਂ ਮਾਰ ਬੰਦਈਆਂ ਨੇ ਆਹੂ ਲਾਹੇ ਖ਼ਾਨ ਮਾਰਿਆ ਵੈਰੀ ਭਜਾਇ ਚੰਗੇ

ਫਤ੍ਹੇ ਪਾਈ ਏਥੇ ਕਰਤਾਰ ਸਿੰਘਾ ਹਥ ਸਾਜ਼ ਸਾਮਾਨ ਭੀ ਆਇ ਚੰਗੇ

ਸੂਬੇ ਲਾਹੌਰ ਨੇ ਮੀਰੀ ਸਿੰਘ ਹੋਰਾਂ ਨੂੰ ਚਾੜ੍ਹਨਾ

ਭਾਂਜ ਖਾ ਨੱਠੀ ਫੌਜ ਮੁਸਲਮਾਨੀ ਸੂਬਾ ਪੈਂਤੜਾ ਹੋਰ ਬਦਲਾਵੰਦਾ ਏ
ਸੱਪ ਮਾਰਕੇ ਵੈਰੀ ਦੀ ਵਿਚ ਛਾਤੀ ਡਰ ਆਪਨੀ ਜਾਨ ਦਾ ਲਾਹਵੰਦਾ ਏ
ਨਾਲ ਸੱਪ ਦੇ ਸੱਪ ਲੜਾ ਕਰ ਕੇ ਲੋਹਾ ਲੋਹੇ ਦੇ ਨਾਲ ਕਟਾਵੰਦਾ ਏ
ਚੈਨ ਸਿੰਘ ਭੋਮਾ ਸਿੰਘ ਦੋਹਾਂ ਤਾਈ ਮੀਰੀ ਸਿੰਘ ਦੇ ਨਾਲ ਚੜ੍ਹਾਵੰਦਾ ਏ
ਲੈ ਕੇ ਫੌਜ ਬਦਈਆਂ ਦੇ ਮਾਰਨੇ ਨੂੰ ਮੀਰੀ ਸਿੰਘ ਲਾਹੌਰ ਤੋਂ ਧਾਵੰਦਾ ਏ
ਕੁਝ ਸੋਚਿਆ ਨਾ ਕਰਤਾਰ ਸਿੰਘਾ ਬਾਂਹ ਆਪਣੀ ਆਪ ਭਨਾਵੰਦਾ ਏ

ਬੰਦੱਈਆਂ ਨੇ ਦਰਬਾਰਾ ਸਿੰਘ ਨੂੰ ਭੇਜਣਾ

ਲੱਭੇ ਪਾਸ ਲੁਹਾਰਾਂ ਦੀ ਕੋਟਲੀ ਦੇ ਕਿਸੇ ਜਾ ਬੰਦਈਆਂ ਨੂੰ ਦੱਸਿਆ ਜੀ
ਮੀਰੀ ਸਿੰਘ ਲਾਹੌਰ ਤੋਂ ਚੜ੍ਹ ਆਇਆ ਕਹਿਰ ਦਿਲ ਉਹਦੇ ਵਿਚ ਵੱਸਿਆ ਜੀ
ਮੁਸਲਮਾਨਾਂ ਦੀ ਮਦਦੇ ਆਇਆ ਏ ਤੁਹਾਡੇ ਮਾਰਨੇ ਨੂੰ ਲੱਕ ਕੱਸਿਆ ਜੀ
ਓਸੇ ਵੇਲੇ ਦਰਬਾਰਾ ਸਿੰਘ ਅਗੋਂ ਵਾਲੀ ਮੀਰੀ ਸਿੰਘ ਹੋਰਾਂ ਵਲ ਨੱਸਿਆ ਜੀ
ਅਗੋਂ ਆ ਮਿਲਿਆ ਹੱਥ ਜੋੜ ਕਹਿਆ ਚੜ੍ਹ ਕਾਲ ਸਾਡੇ ਸਿਰ ਹੱਸਿਆ ਜੀ
ਕੁਝ ਹੋਸ਼ ਕਰੋ ਕਰਤਾਰ ਸਿੰਘਾ ਸਾਡੀ ਹੋਸ਼ ਨੂੰ ਕਿਸੇ ਨੇ ਖੱਸਿਆ ਜੀ

ਦਰਬਾਰਾ ਸਿੰਘ ਨੇ ਮੀਰੀ ਸਿੰਘ ਹੋਰਾਂ ਪਾਸ ਬੇਨਤੀ ਕਰਨੀ

ਮੀਰੀ ਸਿੰਘ ਜੀ ਤੁਸੀਂ ਦਾਨਾ ਬਹੁਤੇ ਹਥੋਂ ਵੇਲੇ ਦੇ ਤਾਈਂ ਖੁੰਝਾਉ ਨਾਹੀਂ
ਆਖੇ ਲਗਕੇ ਵੈਰੀਆਂ ਜ਼ਾਲਮਾਂ ਦੇ ਬਾਹਾਂ ਆਪਣੇ ਆਪ ਭਨਾਉ ਨਾਹੀਂ
ਆਖ਼ਰ ਅਸੀਂ ਭੀ ਤੁਸਾਂ ਦੇ ਸੱਕੇ ਸਾਡਾ ਖੋਜ ਤੇ ਖੁਰਾ ਮਿਟਾਉ ਨਾਹੀਂ
ਹੱਥ ਫੜ ਕੇ ਲੋ ਕੁਹਾੜੇ ਤਾਈਂ ਜੜ੍ਹ ਆਪਣੀ ਆਪ ਕਟਾਉ ਨਾਹੀਂ
ਮੁਸਲਮਾਨ ਸੱਕੇ ਨਾਹੀ ਤੁਸਾਂ ਦੇ ਭੀ ਤੁਸੀਂ ਸਮਝਦੇ ਇਨ੍ਹਾਂ ਦੇ ਦਾਉ ਨਾਹੀਂ

---

੧ ਕਾਹਨ ਸਿੰਘ, ਮੀਰੀ ਸਿੰਘ ਲਾਹੌਰ ਦੇ ਸੂਬੇ ਪਾਸ ਜਾ ਨੌਕਰ ਹੋਏ ਸਨ।
(ਭਾ: ਰਤਨ ਸਿੰਘ)

ਕਰ ਲੈਣਗੇ ਫੈਸਲਾ ਜਦੋਂ ਸਾਡਾ ਹੋਵੇ ਤੁਸਾਂ ਦਾ ਫੇਰ ਬਚਾਉ ਨਾਹੀਂ
ਅਗ ਫੁਟ ਨੇ ਕਿੱਡਾ ਨੁਕਸਾਨ ਕੀਤਾ ਗੱਲ ਅੰਤ ਦੇ ਉਤੇ ਪੁਚਾਉ ਨਾਹੀਂ
ਵਾਈ ਘਰ ਤਾਂ ਡੈਣ ਭੀ ਛੱਡ ਲੈਂਦੀ ਵੀਰਾਂਸਕਿਆਂ ਨੂੰ ਤੁਸੀਂ ਖਾਉ ਨਾਹੀਂ
ਵੀਰ ਬੱਕਰੇ ਸਮਝ ਕਰਤਾਰ ਸਿੰਘਾ ਛੁਰੀ ਆਪਣੀ ਹਥੀਂ ਵਗਾਉ ਨਾਹੀਂ

### ਮੀਰੀ ਸਿੰਘ

ਮੀਰੀ ਸਿੰਘ ਭੁਜੰਗੀ ਸੀ ਬੜਾ ਕੱਟਰ ਕੀਤੀ ਓਸਨੇ ਮੂਲੋਂ ਦਾਨਾਈ ਕੋਈ ਨਾ
ਕਹਿੰਦਾ ਚਲੇ ਜਾਹੋ ਸਾਡੇ ਲਗਦੇ ਕੀਹ ਅਸੀਂ ਜਾਣਦੇ ਹਾਂ ਬੜੇ ਭਾਈ ਕੋਈ ਨਾ
ਚਲੋ ਜੰਗ ਦੇ ਲਈ ਤਿਆਰ ਹੋਵੋ ਸਾਡੀ ਤੁਸਾਂ ਦੇ ਨਾਲ ਸਫਾਈ ਕੋਈ ਨਾ
ਮੁੜ ਗਿਆ ਪਿਛਾਹ ਕਰਤਾਰ ਸਿੰਘਾ ਆਖੀ ਓਸਦੀ ਦਿਲ ਰਖਾਈ ਕੋਈ ਨਾ

### ਕੋਟਲੀ ਲੁਹਾਰਾਂ ਪਾਸ ਬੰਦਈਆ ਤੇ ਮੀਰੀ ਸਿੰਘ ਹੋਰਾਂ ਦੀ ਲੜਾਈ

ਮੀਰੀ ਸਿੰਘ ਹੋਰਾਂ ਹੱਰਾਂ ਹੱਲਾ ਬੋਲ ਦਿਤਾ ਗਲ ਓੜਕ ਉਤੇ ਪੁਚਾਨ ਲਥੇ
ਹੋ ਕੇ ਨਾ ਉਮੈਦ ਬੰਦਈ ਅਗੋਂ ਹੋਣ ਹਠ ਉਤੇ ਕੁਰਬਾਨ ਲਥੇ
ਚੱਲੀ ਤੇਗ਼ ਦੁਪਾਸਿਓਂ ਖੈਹਿ ਚੰਗੀ ਵਿਚ ਪਲਾਂਦੇ ਆਣ ਕੇ ਘਾਨ ਲਥੇ
ਓੜਕ ਮਰਨ ਬੰਦੱਈਆਂ ਨੇ ਮੰਨ ਲਿਆ ਹਥ ਆਖਰੀ ਵਕਤ ਦਿਖਾਨ ਲਥੇ
ਖਟਾ ਖਟ ਤੇਗਾਂ ਆਨ ਖੜਕੀਆਂ ਜੀ ਸੈ ਵਿਚ ਮੈਦਾਨ ਜਵਾਨ ਲਥੇ
ਦੋਹਾਂ ਪਾਸਿਆਂ ਤੋਂ ਸ਼ੇਰ ਜੁਟ ਪਏ ਵੀਰ ਵੀਰਾਂ ਤਾਈਂ ਦੇਖੋ ਖਾਨ ਲਥੇ
ਇਹ ਬਹੁਤੇ ਤੇ ਥੋੜੇ ਬੰਦਈ ਹੈਸਨ ਪਰ ਫੇਰ ਭੀ ਗੱਜ ਮੈਦਾਨ ਲਥੇ
ਚਾੜ੍ਹੀ ਲੋਥ ਤੇ ਲੋਥ ਕਰਤਾਰ ਸਿੰਘਾ ਲੇਖਾ ਨਾਲ ਭਰਾਵਾਂ ਮੁਕਾਨ ਲਥੇ

### ਬੰਦੱਈ ਹਾਰ ਖਾਕੇ ਪਹਾੜ ਤੇ ਚੜ ਗਏ

ਕੁਝ ਹੋ ਸ਼ਹੀਦ ਮੈਦਾਨ ਡਿੱਗੇ ਬਾਕੀ ਹਾਰ ਕੇ ਪਿੱਠ ਦਿਖਾਇ ਗਏ
ਬਾਲ ਬੱਚੇ ਲੈ ਚੜ ਪਹਾੜ ਗਏ ਏਸ ਦੇਸ ਨੂੰ ਛਡ ਛਡਾਇ ਗਏ
ਮਾਰ ਖਾ ਕੇ ਆਪਣੇ ਭਾਈਆਂ ਤੋਂ ਜਥਾ ਸਾਰਾ ਹੀ ਤੋੜ ਤੁੜਾਇ ਗਏ
ਚੜ੍ਹ ਗਏ ਪਹਾੜ ਕਰਤਾਰ ਸਿੰਘਾ ਹੱਲਾ ਵੈਰੀਆਂ ਪਾਸੋਂ ਛੁਡਾਇ ਗਏ

ਸੁਜਾਨ ਪੁਰ ਦੇ ਪਾਸ ਬੰਦੱਈਆਂ ਦਾ ਅਖੀਰੀ ਫੈਸਲਾ

ਰੁਲਦਾ ਖੁਲਦਾ ਜੱਥਾ ਬੰਦੱਈਆਂਦਾਜੀਉਤ੍ਹਾਂ ਕੋਟ ਪਠਾਨ ਤੋਂ ਆਇ ਗਿਆ
ਖ਼ਬਰਹੋਈ ਸਮੁੰਦ ਖਾਂ ਤਾਈਂ ਜਦੋਂ ਰੋਹ ਓਸਦੇ ਚਿੱਤ ਸਮਾਇ ਗਿਆ
ਓਸ ਫੌਜ ਲਾਹੌਰ ਤੋਂ ਫੇਰ ਚਾੜ੍ਹੀ ਜਾ ਬੰਦੱਈਆਂ ਨੂੰ ਖੂਬ ਦਬਾਇ ਲਿਆ
ਕੁਝ ਮਰ ਗਏ ਕੁਝ ਨੱਠ ਗਏ ਜਥਾ ਵੈਰੀਆਂ ਤੋੜ ਤੁੜਾਇ ਲਿਆ
ਫੌਜੀ ਤਾਕਤ ਟੁਟੀ ਬੰਦੱਈਆਂ ਦੀ ਜੀ ਪਾਟਧਾੜ ਹੋ ਜ਼ੋਰ ਗਵਾਹਿ ਲਿਆ
ਚਾਰ ਦਿਨ ਵਾਜਾ ਕਰਤਾਰ ਸਿੰਘਾ ਬੰਦੱਈਆਂ ਨੇ ਖੂਬ ਵਜਾਇ ਲਿਆ

ਵਾਕ ਕਵੀ

ਜਥੇ ਟੁੱਟ ਬੰਦੱਈਆਂ ਦੇ ਗਏ ਸਾਰੇ ਬਚੇ-ਖੁਚੇ ਜਾ ਲੱਗੇ ਵਿਹਾਰ ਸਮਝੋ
ਵਿਚ ਦੇਸ ਪੰਜਾਬ ਤੇ ਸਿੰਧ ਦੇ ਜੀ, ਕਿਤੇ ਕਿਤੇ ਹਨ ਵਿਚ ਪਹਾੜ ਸਮਝੋ
ਸਿੰਘ ਕੇਸਧਾਰੀ ਰਹਿਤ ਬਹਿਤ ਵਾਲੇ ਅਜੇ ਹੈਨ ਬੰਦੱਈ ਵਿਚਾਰ ਸਮਝੋ
ਸਾਰੇ ਮੰਨਦੇ ਨ ਗੁਰੂ ਗ੍ਰੰਥ ਸਾਹਿਬ ਗੁਰਮਤਿ ਦਾ ਕਰਨ ਪਰਚਾਰ ਸਮਝੋ
ਐਵੇਂ ਫ਼ਰਕ ਥੋੜ੍ਹਾਂ ਥੋੜ੍ਹਾ ਨਾਮ ਮਾਤ੍ਰ ਜਿਵੇਂ ਕੂਕਿਆਂ ਵਿਚ ਆਸਾਰ ਸਮਝੋ
ਓਹਨਾਂ ਭੁੱਲਿਆਂ ਨੂੰ ਨਾਲ ਮੇਲ ਲਵੇ ਗੁਰੂ ਪੰਥ ਹੈ ਬਖਸ਼ਨੇ ਹਾਰ ਸਮਝੋ
ਅੰਮ੍ਰਿਤ ਛੱਕਦੇ ਕਈ ਨਾ ਛਕਦੇ ਨੇ ਚਰਨ ਪਾਹੁਲੀਏ ਓਹ ਸੇਵਾਦਾਰ ਸਮਝੋ
ਅੰਮ੍ਰਿਤ ਛੱਕ ਜੇ ਲੈਣ ਕਰਤਾਰਸਿੰਘਾ ਜਨਮ ਮਰਨ ਉਹ ਲੈਣ ਸਵਾਰ ਸਮਝੋ

ਏਸ ਗ੍ਰੰਥ ਬਾਬਤ ਵਾਕ ਕਵੀ)

ਹੋ ਗਿਆ ਗ੍ਰੰਥ ਇਹ ਆਣ ਪੂਰਾ ਲਿਖਿਆ ਧਰ ਕੇ ਦਿਲੋਂ ਉਮੰਗ ਵੀਰੋ
ਬੀਰ ਰਸ ਭਰਿਆ ਇਹਦੇ ਵਿਚ ਭਾਰਾ ਕਿਤੇ ਕਿਤੇ ਰੁੱਦ੍ਰ ਰਸ ਰੰਗ ਵੀਰੋ
ਰੰਗ ਹੈਨ ਵਭੀਤਸ ਰਸ ਦੇ ਭੀ ਨਹੀਂ ਮੂਲੋਂ ਸ਼ਿੰਗਾਰ ਦਾ ਅੰਗ ਵੀਰੋ
ਕਰੁਨਾ ਰਸ ਦੀਆਂ ਲਹਿਰਾ ਕਿਤੇ ਕਿਤੇ ਬਹੁਤੇ ਭਰੇ ਇਹਦੇ ਵਿਚ ਜੰਗ ਵੀਰੋ
ਇਹਦੇ ਵਿਚ ਬੰਦੇ ਦੀ ਬਹਾਦਰੀ ਦਾ ਹੈ ਦਿਖਾਲਿਆ ਰੰਗ ਨਿਸ਼ੰਗ ਵੀਰੋ
ਤੇਗਾਂ ਮਾਰੀਆਂ ਜਿਸ ਤਰ੍ਹਾ ਖਾਲਸੇ ਨੇ ਕੀਤਾਜ਼ੁਲਮ ਦਾ ਦਾਇਰਾ ਤੰਗ ਵੀਰੋ

ਸੋਹਣੀ ਠੇਠ ਪੰਜਾਬੀ ਦੇ ਵਿਚ ਲਿਖਿਆ ਤੀਜੀ ਵਾਰ ਪ੍ਰੀਤ ਦੇ ਸੰਗ ਵੀਰੋ
ਸੂਰਬੀਰ ਇਹਨੂੰ ਪੜ੍ਹ ਕੇ ਖੁਸ਼ੀ ਹੋਵਨ ਤੰਗ ਹੋਣਗੇ ਚੰਦਰੇ ਨੰਗ ਵੀਰੋ
ਕੀਹ ਓਹਨਾਂ ਨੇ ਏਸ ਦਾ ਕਦਰ ਪਾਣਾ ਜਿਹੜੇ ਬਣੇ ਨੇ ਕੱਚ ਦੀ ਵੰਗ ਵੀਰੋ
ਇਹਨੂੰ ਪੜ੍ਹਨਗੇ ਸੂਰਮੇ ਮਰਦ ਯੋਧੇ ਸੰਗ ਬਿਨਾਂ ਨਿਸ਼ੰਗ ਨਿਹੰਗ ਵੀਰੋ
ਕਦਰ ਯੋਧਿਆਂ ਦਾ ਯੋਧੇ ਪਾਵੰਦੇਨੇ ਵਰਤੀ ਜਿਨ੍ਹਾਂਦੇ ਬੀਰਤਾ ਅੰਗ ਵੀਰੋ
ਜੰਗਾਂ ਯੁਧਾਂ ਦਾ ਓਹਨਾਂ ਨੂੰ ਰਸ ਕਾਹਦਾ ਜਿਨ੍ਹਾਂ ਖਾਵਣੇ ਟੁਕਰੇ ਮੰਗ ਵੀਰੋ
ਭੰਗਾਂ ਪੀਣੀਆਂ ਤੇ ਸੌਣਾਂ ਦਾਇਰੀਂ ਜਾ ਲੇਟ ਰਹਿਣਾ ਪਸਾਰ ਕੇ ਟੰਗ ਵੀਰੋ
ਹੀਰ ਰਾਂਝੇ ਦੇ ਸੁਣਨੇ ਜਿਨ੍ਹਾਂ ਕਿੱਸੇ ਕਿੱਸੇ ਇਸ਼ਕ ਮਿਜਾਜ਼ੀ ਦੇ ਤੰਗ ਵੀਰੋ
ਗੀਤ ਰੰਨਾਂ ਦੇ ਨਿੱਤ ਜੋ ਸੁਣਨ ਵਾਲੇ ਘਰੀਂ ਕੰਜਰਾਂ ਫਿਰਨ ਦੇ ਢੰਗ ਵੀਰੋ
ਰਸ ਓਹਨਾਂ ਨੂੰ ਏਸਦਾ ਆਵਨਾ ਕੀਹ ਖੋਹੇ ਜਿਨ੍ਹਾਂ ਨਮੂਜ ਤੇ ਨੰਗ ਵੀਰੋ
ਧਰਮੀ ਯੋਧਿਆਂ ਵਾਸਤੇ ਗ੍ਰੰਥ ਮੇਰੇ ਨਹੀਂ ਪਾਜ਼ੀਆਂ ਦੀ ਹੋਵੇ ਮੰਗ ਵੀਰੋ
ਭੌਰ ਵਾਸ਼ਨਾਂ ਲੈਣ੍ਹ ਕਰਤਾਰ ਸਿੰਘਾ ਵੇਖ ਫੁਲਾਂ ਨੂੰ ਹੋਣਗੇ ਦੰਗ ਵੀਰੋ

ਨਿਰਭੈ ਯੋਧਾ ਗ੍ਰੰਥ

ਜਿਵੇਂ ਬੰਦੇਨੇ ਕਰਨੀਆਂਕੀਤੀਆਂ ਜੀ ਫੋਟੋਉਨ੍ਹਾਂਦਾਸਾਫਖਿਚਾਇਆ ਗਿਆ
ਅਗੇ ਬੰਦਾ ਬਹਾਦਰਲਿਖਿਆਜੋ ਓਹਦੇ ਨਾਲੋਂ ਵਿਲੱਖਣਬਨਾਇਆ ਗਿਆ
ਇਹਦੇ ਓਹਦੇਪ੍ਰਸੰਗਾਂਦਾ ਫਰਕ ਬਹੁਤਖਾਸ ਢੰਗਦੇ ਉਤੇ ਰਖਾਇਆ ਗਿਆ
ਕੀਤੀ ਮੁੜ ਇਤਿਹਾਸਦੀ ਖੋਜਭਾਰੀ ਬੈਠਸਿਰਦੇ ਤਾਈਂ ਖਪਾਇਆ ਗਿਆ
ਬਣਿਆਂ ਨਹੀਂ ਫਕੀਰ ਲਕੀਰਦਾਮੈਂ ਹੈਦਲੀਲਦੇ ਤਾਈਂ ਦੁੜਾਇਆ ਗਿਆ
ਤਵਾਰੀਖ ਦਲੀਲਨੂੰ ਮੇਲਕਰਕੇਕਈਆਂ ਗੱਲਾਂਤਾਈਂ ਪਲਟਾਇਆ ਗਿਆ
ਕਿਤੇ ਕੱਢ ਦਿਤੇ ਪ੍ਰਸੰਗ ਅਗਲੇ ਕਿਤੋ ਹੋਰ ਵਧਾ ਵਧਾਇਆ ਗਿਆ
ਨਹੀਂ ਮੂਰਖਾਂ ਨੂੰ ਪਤਾ ਲੱਗਨਾ ਏਂ ਨਵਾਂ ਕਿਉਂ ਗ੍ਰੰਥ ਬਣਾਇਆ ਗਿਆ
ਅਗੇ ਬੰਦਾ ਬਹਾਦਰਜੂ ਲਿਖਿਆਸੀ ਕਿਉਂ ਹੋਰਉਸ਼ਟੰਡ ਜਗਾਇਆ ਗਿਆ
ਚਤਰ ਪੜ੍ਹਕੇ ਪਾਉਣਗੇ ਭੇਦ ਸਾਰੇ ਇਹਦੇ ਵਿਚ ਜੋ ਰੰਗ ਦਿਖਾਇਆ ਗਿਆ

ਬਿਨਾਂ ਪੜ੍ਹਿਆਂ ਪਤਾ ਕੀਹ ਲਗਨਣਾਏਂ ਵਾਧਾ ਕੀ ਇਹਦੇ ਵਿਚ ਪਾਇਆ ਗਿਆ
ਜਿਵੇਂ ਸਮਝ ਆਈ ਤਿਵੇਂ ਕਰ ਦਿਤਾ ਨਹੀਂ ਕਿਸੇ ਦਾ ਕੁਝ ਗਵਾਯਾ ਗਿਆ
ਖੋਜੀ ਲੈਣਗੇ ਲਾਭ ਕਰਤਾਰ ਸਿੰਘਾ ਬਾਕੀ ਸੜਨਗੇ ਵੇਖ ਜਤਾਇਆ ਗਿਆ

ਇਤਿਹਾਸ ਦਾ ਲਿਖਣਾ ਬੜਾ ਔਖਾ ਹੈ।

ਸ਼ਿਹਰ ਆਖਣਾ ਮੂਲ ਨਹੀਂ ਗੱਲ ਸੌਖੀ ਹੈ ਬੈਠਕੇ ਮਗਜ਼ ਖਪਾਨ ਔਖਾ
ਛਡ ਲਜਤਾਂ ਜਗ ਜਹਾਨ ਦੀਆਂ ਝੇੜੇ ਲੰਮਿਆਂ ਨੂੰ ਗਲ ਪਾਨ ਔਖਾ
ਕੀੜੇ ਚੁਗਨੇ ਬੈਠਕੇ ਪੁਸਤਕਾਂ ਦੇ ਬੰਨ੍ਹ ਸੁਰਤੀ ਤਾਈਂ ਠਹਿਰਾਨ ਔਖਾ
ਕੰਮਾਂ ਧੰਦਿਆਂ ਦੇ ਵਿਚੋਂ ਹੋ ਵੇਹਲੇ ਏਧਰ ਸਮੇਂ ਨੂੰ ਕੱਢ ਖਰਚਾਨ ਔਖਾ
ਦੁਨੀਆਂ ਦਾਰੀ ਖਵਾਰੀ ਦੇ ਵਿਚ ਪੈਕੇ ਹੈ ਸ਼ਿਅਰ ਦਾ ਬਹਿਰ ਵਗਾਨ ਔਖਾ
ਇਹਨਾਂ ਗ੍ਰਿਹਸਤ ਦੇ ਟੋਟਿਆਂ ਛੋਟਿਆਂ ਤੋਂ ਕਿਸੇ ਵੇਲੇ ਹੈ ਪਲਾ ਛੁਡਾਨ ਔਖਾ
ਸੈ ਦੁਖ ਗ੍ਰਿਹਸਤ ਦੇ ਵਿਚ ਬਣਦੇ ਹਰ ਇਕ ਹੋਵੇ ਪ੍ਰਾਣੀ ਆਨ ਔਖਾ
ਜੀਵ ਇਕ ਤੇ ਚੌਭੜਾਂ ਲੱਖ ਵੱਜਣ ਚਿੱਤ ਸ਼ਾਂਤ ਸਰੂਪ ਰਖਾਨ ਔਖਾ
ਇਤਿਹਾਸ ਦਾ ਲਿਖਨਾ ਬਹੁਤ ਔਖਾ ਔਖਾ ਚਾਲ ਦੇ ਤਾਈਂ ਨਿਭਾਨ ਔਖਾ
ਫਿਕਰ ਪਾ ਜਹਾਨ ਦੇ ਗਲ ਲੈਣੇ ਬੈਠ ਜਿਗਰ ਦੇ ਖੂਨ ਨੂੰ ਖਾਨ ਔਖਾ
ਕਰਨੀ ਬੈਠਕੇ ਮਿਹਨਤ ਰਾਤ ਦਿਨੇ ਚੁਣ ਬੇਲ ਬੂਟੇ ਬਾਗ ਲਾਨ ਔਖਾ
ਭਲੇ ਭੌਰ ਤਾਂ ਵਾਸ਼ਨਾ ਲੈ ਰਜਣ ਭੈੜੇ ਭੂੰਡਾਂ ਨੂੰ ਖੁਸ਼ ਕਰਾਨ ਔਖਾ
ਕਦਰ-ਦਾਨ ਤਾਂ ਪੜ੍ਹਕੇ ਕਦਰ ਪਾਵਨ ਬੇ-ਕਦਰਿਆਂ ਤਾਈ ਰਿਝਾਨ ਔਖਾ
ਚੁਗਲ ਚੰਦਰੇ ਕਦੇ ਨਾ ਖੁਸ਼ ਹੋਵਨ ਰੋਂਦੂ ਭੈੜਿਆਂ ਤਾਈ ਹਸਾਨ ਔਖਾ
ਨੁਕਤਾਚੀਨ ਜੋ ਚੰਦਰੇ ਵਾਂਗ ਕੀੜੀ ਉਹਨਾਂ ਪਾਸੋਂ ਹੈ ਆਪਾ ਬਚਾਨ ਔਖਾ
ਗੱਲ ਕਰਨ ਵਾਲੇ ਮੂੰਹੋਂ ਕੱਢ ਛੱਡਨ ਪਰ ਕਰ ਕੇ ਕੁਝ ਦਿਖਾਨ ਔਖਾ
ਕੰਢੇ ਬੈਠਕੇ ਸ਼ੇਖੀਆਂ ਸਭ ਮਾਰਨ ਤਰ ਪਾਰ ਸਮੁੰਦਰੋਂ ਜਾਨ ਔਖਾ
ਮਰ ਜੀਉੜਿਆ ਵਾਂਗ ਪਾਤਾਲ ਵਿਚੋਂ ਮੋਤੀ ਸੁਖਨ ਦੇ ਤਾਈਂ ਕਢਾਨ ਔਖਾ
ਲਭੇ ਮਿਹਨਤ ਦਾ ਕਰਤਾਰ ਸਿੰਘਾ ਕਦਰ ਪਾਉਣ ਵਾਲਾ ਕਦਰਦਾਨ ਔਖਾ

ਬੰਦਾ ਬਹਾਦਰ

ਵੱਡਾ ਸੂਰਮਾ ਵਿਚ ਜਹਾਨ ਹੋਇਆ ਬੰਦਾ ਮਹਾਂ ਬਲੀ ਅਖਵਾਇ ਗਿਆ
ਹਿੰਦੁਸਤਾਨ ਦੇ ਯੋਧਿਆਂ ਵਿਚ ਇਹ ਭੀ ਨਾਮਵਰੀ ਵੱਡੀ ਤਾਈਂ ਪਾਇ ਗਿਆ
ਭੀਮਸੈਨ ਤੇ ਕਰਨ ਦੇ ਵਾਂਗ ਹੋਇਆ ਬਾਨ ਅਰਜਨੋ ਵਧ ਚਲਾਇ ਗਿਆ
ਜੈਮਲ ਫਤੇ ਚੰਦ ਤੇ ਪ੍ਰਤਾਪ ਤਾਈਂ ਪਿਛੇ ਬੀਰਤਾ ਵਿਚ ਛਡਾਇ ਗਿਆ
ਤੇਗਾਂ ਮਾਰੀਆਂ ਸੂਰਮੇ ਰਣਾਂ ਅੰਦਰ ਜ਼ੁਲਮ ਜ਼ਾਲਮਾਂ ਸਣੇ ਖਪਾਇ ਗਿਆ
ਥੋੜ੍ਹੀ ਫੌਜ ਲੈਕੇ ਨਾਲ ਖਾਲਸੇ ਦੀ ਤੇ ਸਿਕੰਦਰੋਂ ਧਮ੍ਹਾ ਵਧਾਇ ਗਿਆ
ਦਿੱਲੀ ਭੂਣ ਲਾਹੌਰ ਬਰਬਾਦ ਕਰਕੇ ਮਾਨ ਖਾਨ ਅਮੀਰ ਰਵਾਇ ਗਿਆ
ਜ਼ੋਰ ਤੇਗ ਤੇ ਬਲ ਇਤਫਾਕ ਦੇ ਜੀ ਬੰਦਾ ਬਾਦਸ਼ਾਹ ਇਕ ਕਹਿਲਾਇ ਗਿਆ
ਜ਼ੋਰ ਤੋੜਕੇ ਕਾਜ਼ੀ ਮੁਲ੍ਹਾਣਿਆਂ ਦੇ ਝੰਡੇ ਧਰਮ ਦਾ ਜੱਗ ਝੁਲਾਇ ਗਿਆ
ਠਾਣੇ ਮੁਗਲ ਪਠਾਨਾਂ ਦੇ ਪੁਟ ਕਰਕੇ ਬਾਦਸ਼ਾਹੀ ਦੀ ਜੜ ਹਿਲਾਇ ਗਿਆ
ਅੱਠਾਂ ਪੀਹੜੀਆਂ ਦੀ ਮੁਗਲ ਸ਼ਾਹੀ ਜੰਮੀ ਫੜ ਜੜ੍ਹਾਂ ਤੋਂ ਭੂਣ ਪੁਟਾਇ ਗਿਆ
ਬਾਦਸ਼ਾਹੀ ਟਕੇ ਬੰਦ ਕਰਕੇ ਜੀ ਜ਼ੋਰ ਤੇਗ ਦੇ ਆਪ ਉਗਰਾਇ ਗਿਆ
ਵਡੇ ਆਕੜ ਖਾਨਾਂ, ਪਠਾਨਾਂ ਤਾਈਂ ਮਾਰ ਖਾਕ ਦੇ ਨਾਲ ਮਿਲਾਇ ਗਿਆ
ਫਤੇ ਹੱਥ ਬੱਧੀ ਖੜੀ ਰਹੀ ਅੱਗੇ ਅੜਿਆ ਕੋਈ ਨਾਹੀਂ ਜਿੱਧਰ ਧਾਇ ਗਿਆ
ਬਰਕਤ ਪਾ ਕੇ ਦਸਵੇਂ ਪਾਤਸ਼ਾਹ ਤੋਂ ਜ਼ੁਲਮ ਦਰੇ ਤੋਂ ਪਾਰ ਲੰਘਾਇ ਗਿਆ
ਨਾਮ ਰਿਹਾ ਪਿੱਛੇ ਕਰਤਾਰ ਸਿੰਘਾ ਚਾਰ ਦਿਨ ਦਾ ਵਾਜਾ ਵਧਾਇ ਗਿਆ

ਇਤਫਾਕ ਤੇ ਸਿਦਕ ਦੀ ਬਰਕਤ

ਓਹਦੇ ਵਿਚ ਬਹਾਦਰੀ ਕਾਸਦੀ ਸੀ ਜ਼ਰਾ ਦਿਲ ਦੇ ਵਿਚ ਵਿਚਾਰ ਦੇਖੋ
ਇਕ ਸਾਧ ਫਕੀਰ ਬੈਰਾਗੀ ਅੰਦਰ ਆਇਆ ਕਿਥੋਂ ਸੀ ਏਡ ਬਲਕਾਰ ਦੇਖੋ
ਕਿਹੜਾ ਜਾਦੂ ਮੰਤ੍ਰ ਬੀਰ ਪਾਸ ਓਹਦੇ ਜ਼ਰਾ ਦਿਲੋਂ ਦਲੀਲ ਖਲ੍ਹਾਰ ਦੇਖੋ
ਕਿਸੇ ਚੀਜ਼ ਦਾ ਪਾਕੇ ਬਲ ਭਾਰਾ ਕੀਤੇ ਖ਼ਾਨ ਅਮੀਰ ਖ਼ਵਾਰ ਦੇਖੋ
ਚੀਜ਼ਾਂ ਦੇ ਹੈਸਨ ਓਹਦੇ ਪਾਸ ਭਾਈ ਖੋਲ੍ਹ ਦੱਸਦਾ ਭੇਦ ਨਿਤਾਰ ਦੇਖੋ

ਇਹ ਅੰਮ੍ਰਿਤ ਦੇ ਸਾਰੇ ਜੌਹਰ ਹੈਸਨ ਬਣਿਆਂ ਸਾਧ ਤੋਂ ਸੂਰਮਾ ਭਾਰ ਦੇਖੋ
ਖੌਫ਼ ਓਸਦੇ ਦਿਲ ਦੇ ਵਿਚ ਨਹੀਂ ਸੀ ''ਨਿਰਭੈ ਯੋਧਾ' ਸੀ ਚਿਤਾਰ ਦੇਖੋ
ਦੂਜਾਬਲ ਸੀ ਖਾਸ ਇਤਫਾਕ ਦਾ ਜੀ ਤਾਕਤ ਮਿਲਵੀ ਦੀਸਾਰੀ ਕਾਰ ਦੇਖੋ
ਗੁਰੂ ਪੰਥ ਦਾ ਓਸਨੂੰ ਆਸਰਾ ਸੀ ਖਾਧੀ ਵੈਰੀਆਂ ਜਿਸ ਤੋਂ ਹਾਰ ਦੇਖੋ
'ਕਰਾਮਾਤ ਜਮਾਤ' ਹਨ ਲੋਕ ਕਹਿੰਦੇ ਜਿਸ ਚੁਣ ਵੈਰੀ ਦਿੱਤੇ ਮਾਰ ਦੇਖੋ
ਗੱਲਾ ਦੋਇੰ ਜਦੋਂ ਬੰਦਾ ਛੱਡ ਗਿਆ ਹੋਇਆਂ ਦਿਨਾਂ ਦੇ ਵਿਚ ਖ਼ਵਾਰ ਦੇਖੋ
ਨਾ ਓਹ ਤਾਕਤਾਂਤੇ ਨਾਓਹ ਸ਼ਾਨਰਿਹਾ ਗਈਆਂ ਬਰਕਤਾਂਸਭ ਸਿਧਾਰ ਦੇਖੋ
ਗਿਆ ਮਾਰਿਆ ਬਿਨਾਂਇਤਫਾਕ ਦੇ ਜੀ ਹੋਇ ਸਿਰ ਤੇ ਦੁਖ ਅਸਵਾਰ ਦੇਖੋ
ਜਿਹੜੇ ਕੰਬਦੇ ਸਨ ਬੰਦਾ ਨਾਮ ਸੁਣਕੇ ਸੌਂਦੇ ਪਲ ਨਾ ਡਰ ਵਿਸਾਰ ਦੇਖੋ
ਓਹਨਾਂ ਗਿਦੜਾਂ ਸ਼ੇਰ ਨੂੰ ਮਾਰਲਿਆ ਜਾਲ ਫੁਟ ਦਾ ਗਿਰਦ ਪਾਸਾਰ ਦੇਖੋ
ਬਣੀ ਬਾਦਸ਼ਾਹੀ ਸਾਰੀ ਚੌੜ ਹੋਈ ਡੇਰੇ ਜਦੋਂ ਆ ਲਾਇ ਹੰਕਾਰ ਦੇਖੋ
ਜਦ ਤਕ ਰਿਹਾ ਬੰਦਾ ਬਣਿਆਂ, ਅੜਿਆ ਕੋਈ ਨ ਰਣ ਵਿਚਕਾਰ ਦੇਖੋ
ਮਨਮੁਖ਼ਤਾ ਜਦੋਂ ਆ ਗਈ ਅੰਦਰ ਗਈਆਂ ਸ਼ਕਤੀਆਂ ਸਭ ਪਧਾਰ ਦੇਖੋ
ਬੜੀ ਚੀਜ਼ ਇਤਫਾਕ ਜਹਾਨ ਅੰਦਰ ਬੇੜੇ ਹੋਣ ਇਤਫਾਕ ਦੇ ਪਾਰ ਦੇਖੋ
ਜਿੱਥੇ ਫੁਟ ਪੈ ਜਾਇ ਕਰਤਾਰ ਸਿੰਘਾ ਓਥੇ ਵੱਗੇ ਖ਼ੁਦਾ ਦੀ ਮਾਰ ਦੇਖੋ

### ਫੁਟ ਤੇ ਇਤਫ਼ਾਕ

ਫੁਟ ਪਏ ਦੀਵਾਰ ਦੇ ਵਿਚ ਜਿੱਥੇ ਡਿਗ ਪਏ ਉਹ ਝੱਬ ਦੀਵਾਰ ਭਾਈ
ਮੁਠ ਮੁਠ ਮਿੱਟੀ ਮਿਲ ਬੰਨ੍ਹ ਬਣਦਾ ਦੇਇ ਵੱਗਦੇ ਸ਼ੌਹ ਖਲ੍ਹਾਰ ਭਾਈ
ਫੁਟ ਪੈ ਸ਼ੀਰਾਂ ਜਦੋਂ ਵਗਣ ਲੱਗਣ ਬੰਨ੍ਹ ਰੁੜ੍ਹ ਜਾਂਦਾ ਬਿਨਾਂ ਵਾਰ ਭਾਈ
ਇਕ ਇਕ ਕੰਡਾ ਰਲ ਵਾੜ ਬਣਦੀ ਸਕਣ ਪਸ਼ੂ ਨ ਖੇਤ ਉਜਾੜ ਭਾਈ
ਇਕ ਦੋ ਢੀਂਗਰ ਜਦੋਂ ਪੁਟ ਘੱਤਣ ਪਸ਼ੂ ਦੇਂਵਦੇ ਖੇਤ ਮਧਾੜ ਭਾਈ
ਤਾਰ ਤਾਰ ਰਲਕੇ ਬਣੇ ਕਪੜਾ ਜੀ ਦੇਇ ਲੱਖਾਂ ਹੀ ਕੰਮ ਸਵਾਰ ਭਾਈ
ਇਕ ਤਾਰ ਨੂੰ ਚਿੜੀ ਵੀ ਤੋੜ ਜਾਂਦੀ ਕੰਮ ਦੇਇ ਸਵਾਰ ਨਾ ਤਾਰ ਭਾਈ

ਰਲ ਤੀਲਾ ਤੀਲਾ ਝਾੜੂ ਬਣ ਜਾਂਦਾ ਕੂੜਾ ਹੂੰਝ ਕੱਢੇ ਬਾਹਰ ਵਾਰ ਭਾਈ
ਰੱਸੀ ਟੁਟ ਤੀਲੇ ਜਦੋਂ ਵਖ ਹੋਸਨ ਰੁਲ ਜਾਣ ਉਹ ਹੋ ਬੇਕਾਰ ਭਾਈ
ਤਿਨਕੇ ਘਾਹ ਦੇ ਮਿਲ ਕੇ ਬਣ ਰੱਸਾ ਹਾਥੀ ਰਹੇ ਬੱਝਾ ਜ਼ੋਰਦਾਰ ਭਾਈ
ਓਹਾ ਤਿਣਕੇ ਚਿੜੀਆਂ ਲੈ ਜਾਵਣ ਜਦੋਂ ਹੋਣ ਕੱਲੇ, ਕੱਲੋ ਸਾਰ ਭਾਈ
ਫੁਟ ਮਾਰਿਆ ਰਾਜਿਆਂ ਰਾਣਿਆਂ ਨੂੰ ਇਹ ਫੁਟ ਹੈ ਬੜੀ ਮੱਕਾਰ ਭਾਈ
ਰਾਮਚੰਦ ਤਾਈਂ ਬਨਬਾਸ ਮਿਲਿਆ ਬਾਲੀ ਮਾਰਿਆ ਫੁਟ ਪਛਾਨ ਭਾਈ
ਏਸ ਫੁਟ ਨੇ ਲੰਕਾ ਲੁਟਾਇ ਦਿਤੀ ਖਾਧੀ ਮਹਾਂ ਬਲੀ ਰਾਵਨ ਹਾਰ ਭਾਈ
ਕੰਸ ਮਾਰਿਆ ਘਰ ਦੀ ਫੁਟ ਨੇ ਸੀ ਕੈਰੋਂ ਪਾਡਵਾਂ ਦੇਇ ਨਿਘਾਰ ਭਾਈ
ਕੀਤਾ ਹਿੰਦੁਸਤਾਨ ਦਾ ਨਾਸ ਫੜ ਕੇ ਹੋਇਆ ਭਾਰਤ ਵਰਸ਼ ਖਵਾਰ ਭਾਈ
ਪ੍ਰਿਥੂ ਰਾਜਾ ਜਹੇ ਫੁਟ ਨੇ ਮਾਰ ਲਏ ਹਿੰਦ ਦੇਸ ਦੀ ਉਡ ਗਈ ਛਾਰ ਭਾਈ
ਹਿੰਦ, ਫੁਟ ਨੇ ਕੌਡੀਓਂ ਕਰੀ ਖੋਟੀ ਵੱਸ ਗਏ ਗਜ਼ਨੀ ਤੇ ਕੰਧਾਰ ਭਾਈ
ਫੁਟ ਰਾਜਪੂਤਾਨੇ ਦਾ ਨਾਸ਼ ਕੀਤਾ ਖੁੰਡੀ ਹੋਏ ਗਈ ਤਲਵਾਰ ਭਾਈ
ਏਸ ਫੁਟ ਨੇ ਮਾਰ ਬਰਬਾਦ ਕੀਤਾ, ਕੀਤਾ ਖਤਮ ਲਾਹੌਰ ਦਰਬਾਰ ਭਾਈ
ਏਸੇ ਫੁਟ ਦਾ ਮਾਰਿਆ ਦੇਸ ਸਾਰਾ ਰੋਇ ਰਿਹਾ ਦੇਖੋ ਜ਼ਾਰੋਜ਼ਾਰ ਭਾਈ
ਇਤਫਾਕ ਦੀ ਜਿਤ ਕਰਤਾਰ ਸਿੰਘਾ ਜਿਥੇ ਫੁਟ ਓਥੇ ਸਦਾ ਹਾਰ ਭਾਈ

ਵਾਕ ਕਵੀ

ਇਕ ਰਹੇਗਾ ਰੱਬ ਦਾ ਨਾਮ ਬਾਕੀ ਹੋਰ ਕੂੜੀਆਂ ਸਭ ਕਹਾਣੀਆਂ ਨੇ
ਜੋ ਦਿਸਦਾ ਸਭ ਫਨਾਹ ਹੋਸੀ ਐਵੇਂ ਝੂਠੀਆਂ ਤਣੀ ਤਾਣੀਆਂ ਨੇ
ਮਾਇਆ ਦੌਲਤਾਂ ਕੱਠੀਆਂ ਕੀਤੀਆਂ ਜੋ ਸਭੇ ਏਥੇ ਹੀ ਛੱਡ ਕੇ ਜਾਣੀਆਂ ਨੇ
ਛਿਪ ਜਾਵਣੇ ਰੂਹ ਕਰਤਾਰ ਸਿੰਘਾ ਨਹੀਂ ਆਵਣਾ ਵੱਗਿਆ ਪਾਣੀਆਂ ਨੇ

ਢੰਡੋਰਾ

[1]ਇਤਹਾਸਖਾਲਸੇਦੀ ਪਹਿਲੀਲੜੀਹੈਇਹਕਰਮਿਹਨਤਾਂਗ੍ਰੰਥਬਨਾਇਆ ਮੈਂ
ਇਹਦਾ ਹੱਕ ਨਾ ਕਿਸੇ ਨੂੰ ਮੂਲ ਦਿਤਾ ਹੈ ਆਪਣੇ ਪਾਸ ਰਖਾਇਆ ਮੈਂ

---

੧ ਤਵਾਰੀਖ ਗੁਰੂ ਖਾਲਸਾ ਦੀ ਇਹ ਲੜੀ ਨੰਬਰ ੧੧ ਹੈ।

ਕਿਸੇ ਤਰ੍ਹਾਂ ਕੋਈ ਹੱਕ ਜਨਾਇ ਨਾਹੀਂ ਹੈ ਕਾਨੂੰਨ ਅਨੁਸਾਰ ਜਤਾਇਆ ਮੈਂ
ਚੋਰੀ ਛਾਪੇ ਵੇਚੇ ਕਰਤਾਰ ਸਿੰਘਾ ਹਰਜਾ ਭਰੇ ਢੰਡੋਰਾ ਫਿਰਾਇਆ ਮੈਂ

ਤਥਾ

[੧]ਸੱਤ ਲੜੀਆਂ ਹੁਣ ਜੋ ਬਣ ਗਈਆਂ ਹੱਕ ਉਨ੍ਹਾਂ ਦੇ ਪਾਸ ਰਖਾਇ ਵੀਰੋ
ਇੱਕੀ ਹਿੱਸੇ ਤ੍ਵਾਰੀਖ ਦੇ ਛਪ ਗਏ ਸੋਹਣੇ ਢੰਗ ਦੇ ਵਿਚ ਲਿਖਾਇ ਵੀਰੋ
ਹੱਕ ਦੇਵਣਾ ਚਿਰਾਂ ਦਾ ਬੰਦ ਕੀਤਾ ਪਹਿਲਾਂ ਗਿਆ ਹੈਸਾਂ ਧੋਖਾ ਖਾਇ ਵੀਰੋ
ਪੜ੍ਹੋ ਨਵੇਂ ਗ੍ਰੰਥ ਕਰਤਾਰ ਸਿੰਘਾ ਮੈਂ ਮੁਸ਼ਕਲਾਂ ਨਾਲ ਬਣਾਇ ਵੀਰੋ

ਤਥਾ

ਮੇਰੇ ਗ੍ਰੰਥ ਨ ਹੋਰ ਥਾਂ ਕਿਤੇ ਛਪਦੇ ਇਹ ਦਿਆਂ ਢੰਡੋਰਾ ਫਿਰਾਇ ਸਾਰੇ
ਨਵੇਂ ਬਣੇ ਗ੍ਰੰਥਾਂ ਦੇ ਜੀ ਛਪਨ ਅੰਮ੍ਰਿਤਸਰ ਪ੍ਰਬੰਧ ਕਰਾਇ ਸਾਰੇ
ਅੰਮ੍ਰਿਤਸਰ ਹੀ ਵਿਕਣ ਤੇ ਛਪਣ ਸਮਝੋ ਓਥੋਂ ਲਵੋ ਗਰੰਥ ਮੰਗਾਇ ਸਾਰੇ
ਵੱਡੇ ਤਾਜਰ ਕੁਤਬ ਕਰਤਾਰ ਸਿੰਘਾ ਗ੍ਰੰਥ ਵੇਚਦੇ ਜਮ੍ਹਾਂ ਰਖਾਇ ਸਾਰੇ

# ਯਾਦ ਰੱਖਣਾ

ਜਿੰਨੇ ਮੇਰੇ ਗ੍ਰੰਥ ਹੁਣ ਛਪਣ ਅੱਗੋਂ ਉਪਰ ਮੇਰੀ ਤਸਵੀਰ ਵਿਚਾਰ ਹੋਵੇ
ਕਾਲਾ ਗਾਤਰਾ ਤੇ ਚਿੱਟਾ ਹੋਇ ਕੁੜਤਾ ਬੱਧੀ ਸਿਰ ਤੇ ਕਾਲੀ ਦਸਤਾਰ ਹੋਵੇ
ਕਰਤਾਰ ਸਿੰਘ ਦੇ ਨਾਲ ਕਲਾਸ ਵਾਲਾ ਪਿੰਡ ਪੜ੍ਹ ਲੈਣਾ ਦਰਕਾਰ ਹੋਵੇ
ਕਈ ਨਾਮ ਮੇਰਾ ਐਵੇਂ ਰਖ ਲੈਂਦੇ ਪੈਸੇ ਲੁਟਣੇ ਜਿੰਨ੍ਹਾਂ ਦੀ ਕਾਰ ਹੋਵੇ
ਏਸ ਗੱਲ ਦਾ ਰੱਖਣਾ ਧਿਆਨ ਵੀਰੋ ਕੀਤੀ ਮਿਹਨਤ ਨਾਹਿੰ ਖਵਾਰ ਹੋਵੇ
ਇਹ ਦਿਹੋ ਅਸੀਸ ਕਰਤਾਰ ਸਿੰਘ ਨੂੰ ਉਤੇ ਦਾਸ ਦੇ ਦਿਆਲ ਕਰਤਾਰ ਹੋਵੇ

---

੧ ਨਿਰਭੈ ਯੋਧਾ, ਅਜੀਤ ਖਾਲਸਾ, ਜੌਹਰ ਖਾਲਸਾ, ਪ੍ਰਕਾਸ਼ ਖਾਲਸਾ, ਸਰਕਾਰ ਖਾਲਸਾ ਦਰਬਾਰ ਖਾਲਸਾ, ਬੇਤਾਜ ਖਾਲਸਾ ।

ਧੋਖੇ ਤੋਂ ਬਚਣਾ

ਮੇਰੇ ਚਿਰਾਂ ਦੇ ਮਿੱਤਰ ਪ੍ਰੇਮੀਆਂ ਨੂੰ ਨਿੱਤ ਰੁਝਾ ਧੋਖਾ ਇਕ ਲਾਵੰਦੇ ਨੇ
ਪਹਿਲੇ ਗਿਆਨੀ ਨੇ ਗ੍ਰੰਥ ਬਨਾਇ ਜਿਹੜੇ ਓਹ ਅਸਲੀ ਹੈਨ ਸੁਨਾਵੰਦੇ ਨੇ
ਜਿਹੜੇ ਫੇਰ ਬਨਾਇ ਉਹਹੈਨ ਨਕਲੀ ਸਿਧੇ ਵੀਰਾ ਨੂੰ ਆਖਵਰਗਲਾਵੰਦੇ ਨੇ
ਏਸ ਗੱਲ ਦੀ ਕਰੋ ਪਛਾਨ ਵੀਰੋ ਕੀ ਉਹ ਸੱਜਨ ਠੀਕ ਅਲਾਵੰਦੇ ਨੇ

—o—

ਹੈਨ ਨਵੇਂ ਪੁਰਾਣੇ ਬਨਾਇ ਮੈਂ ਹੀ ਕੋਈ ਹੋਰ ਨਹੀਂ ਸਿਧੀਮੈਂ ਨਕਲ ਕੀਤੀ
ਇਹ ਤਾਂ ਓਹੋਹੋਈ ਕਿਸੇ ਕਾਰੀਗਰ ਤੋਂ ਓਹਦੀ ਚੀਜ਼ ਬਣੀਕਿਸੇ ਠੱਗ ਲੀਤੀ
ਓਹ ਓਦੂੰ ਚੰਗੀ ਜੇ ਬਣਾਇ ਮੁੜ ਕੇ ਰੱਤ ਆਪਣੇ ਮਗਜ਼ ਦੀ ਓਸ ਕੀਤੀ
ਕੀਹਉਸ ਨਕਲ ਕੀਤੀ ਕਰਤਾਰਸਿੰਘਾ ਖੋਜਕਰਨੀ ਲਿਖਾਰੀਦੀ ਸ਼ੁਭ ਰੀਤੀ

ਹਾਈ ਕੋਰਟ ਦੇ ਜੱਜਾਂ ਦਾ ਫੈਸਲਾ

ਹੁੰਦੀਨਕਲਤੇ ਛੱਡਦਾ ਲੱਧਾਸਿੰਘ ਨ ਹਾਈ ਕੋਰਟ ਜਿਸ ਮੈਨੂੰ ਪੁਚਾਇਆ ਜੀ
ਜੱਜਾਂ ਲਿਖਯਾ ਨਕਲ ਨਹੀਂ ਏਸਦਾ ਨਾਂਕਵੀਕਰ ਕਮਾਲ ਦਿਖਾਇਆ ਜੀ
ਪਹਿਲੇ ਗ੍ਰੰਥ ਦਾ ਦੂਜੇ ਗ੍ਰੰਥਾਂ ਦੇ ਵਿਚ ਇਕ ਬੈਂਤ ਭੀ ਨਹੀ ਚਲਾਇਆ ਜੀ
ਅੱਗੇ ਨਾਲੋਂ ਚੰਗਾ ਕਰਤਾਰ ਸਿੰਘ ਨੇ ਦੂਜੀ ਵਾਰਇਤਿਹਾਸ ਬਨਾਇਆ ਜੀ

# ਇਹਨਾਂ ਸੱਤਾਂ ਲੜੀਆਂ ਵਿਚ ਕੀਹ ਪ੍ਰਸੰਗ ਹਨ

ਅਗੋਂ ਚਾਰ ਹੈਸਨ ਹੁਣ ਸੱਤ ਹੋਈਆਂ ਦਯਾ ਕੀਤੀ ਹੈ ਬੜੀ ਭਗਵਾਨ ਵੀਰੋ
ਸੱਤਾਂ ਲੜੀਆਂ ਵਿਚ ਪ੍ਰਸੰਗ ਜਿਹੜੇ ਕਰਾਂ ਓਹਨਾਂ ਦਾ ਏਥੇ ਬਿਆਨ ਵੀਰੋ
ਦਸਮ ਪਾਤਸ਼ਾਹ ਦਾ ਹਾਲ ਲਿਖ ਕਰਕੇ ਓਦੂੰ ਅੱਗੇ ਜੋ ਲਿਖਯਾ ਆਨ ਵੀਰੋ
ਮਤੀ ਸ਼ਿਅਰ ਪਰੋਇ ਉਹਵਿਚਲੜੀਆਂ ਹੋਈਆਂ ਪੂਰੀਆਂਸੱਤ ਸੁਜਾਨ ਵੀਰੋ
ਮਾਧੋ ਦਾਸ ਗੁਰਬਖਸਸਿੰਘਜਿਵੇਂਬਨਿਆਂਖੰਡੇ ਧਾਰ ਅੰਮ੍ਰਿਤ ਕ੍ਰਿਪਾਨ ਵੀਰੋ

---

ਵੇਖੋ ਮੇਰੇ ਤੇ ਭਾਈ ਲੱਧਾ ਸਿੰਘ ਦੇ ਝਗੜੇ ਦੀ ਨਕਲ।

ਓਹਨੂੰ ਬੰਦੇ ਬਹਾਦਰ ਦੀ ਦੇ ਪਦਵੀ ਕਰ ਟੋਰਿਆ ਬਲੀ ਮਹਾਨ ਵੀਰੋ
ਓਸ ਪਹੁੰਚ ਪੰਜਾਬ ਦੇ ਦੇਸ ਅੰਦਰ ਮਾਰੇ ਰੋਲ ਕੇ ਮੁਗਲ ਪਠਾਨ ਵੀਰੋ
ਸਾਹਿਬਜ਼ਾਦਿਆਂ ਦਾ ਲਿਆ ਵੈਰ ਆਕੇ ਕੱਢੀਜਿਵੇਂ ਵਜ਼ੀਦੇ ਦੀ ਜਾਨ ਵੀਰੋ
ਫਤੇ ਕਰ ਪੰਜਾਬ ਦੇ ਹਾਕਮਾਂ ਨੂੰ ਹੋਇਆ ਬੰਦੇ ਦੇ ਦਿਲ ਗੁਮਾਨ ਵੀਰੋ
ਗੁਰੂ ਗਯਾਰ੍ਹਵਾਂ ਬਨਣ ਦੀ ਖਾਹਸ਼ ਕੀਤੀ ਸਿੰਘ ਓਸਨੂੰ ਜਿਵੇਂ ਧਕਾਨ ਵੀਰੋ
ਵਧਿਆ ਵੈਰ ਬੰਦਈਆ ਤੇ ਖਾਲਸੇ ਦਾ ਵੇਖ ਖੁਸ਼ੀ ਹੋਇ ਹੁਕਮਰਾਨ ਵੀਰੋ
ਅੰਤ ਕੈਦ ਹੋ ਦਿੱਲੀ ਦੇ ਵਿਚ ਪਹੁੰਚਾ ਹੋ ਗਏ ਸਾਰੇ ਦੂਰ ਸ਼ਾਨ ਵੀਰੋ
ਫਟ ਪੰਥ ਦੀ ਵੇਖਕੇ ਜਿਵੇਂ ਹਾਕਿਮ ਜ਼ੋਰ ਪੰਥ ਉਤੇ ਆਇ ਪਾਨ ਵੀਰੋ
ਹੋਇ ਬੜੇ ਘੱਲੂਘਾਰੇ ਦੇਸ਼ ਅੰਦਰ ਪਈ ਤੇਗ ਨ ਵਿਚ ਮਯਾਨ ਵੀਰੋ
ਸਿੰਘ ਬੜੇ ਸ਼ਹੀਦੀਆਂ ਪਾਇ ਗਏ ਮਨੀ ਸਿੰਘ ਜੈਸੇ ਵਿਦਵਾਨ ਵੀਰੋ
ਫੌਜਾਂ ਗਸ਼ਤੀਆਂ ਦੇਸ ਵੈਰਾਨ ਕੀਤਾ ਹੋਇ ਤੰਗ ਹਿੰਦੂ ਮੁਸਲਮਾਨ ਵੀਰੋ
ਪਈਆਂ ਪੰਥ ਦੇ ਸਿਰ ਮੁਸੀਬਤਾਂ ਜਿਉਂ ਮੁਲ ਸਿੰਘਾਂ ਦੇ ਸਿਰ ਵਕਾਨ ਵੀਰੋ
ਬਚੇ ਬੱਚੀਆਂ ਪੰਥ ਦੇ ਕਤਲ ਹੋਇ ਛਿਪ ਜੰਗਲੀਂ ਝੱਟ ਲੰਘਾਨ ਵੀਰੋ
ਹੋਇਆ ਦੇਸ ਪੰਜਾਬ ਬਰਬਾਦ ਸਾਰਾ ਹਾਕਮ ਹੋਇ ਜਲਾਦ ਸ਼ੈਤਾਨ ਵੀਰੋ
ਦਿੱਲੀ ਹੋਈ ਢਿੱਲੀ ਸਿੰਘਾ ਪਾਈ ਖਿੱਲ੍ਹੀ ਚੜ੍ਹ ਕਾਬਲੀ ਸ਼ੋਰ ਮਚਾਨ ਵੀਰੋ
ਆਇਆ ਅਹਿਮਦ ਸ਼ਾਹ ਤੈਮੂਰ ਚੜ੍ਹ ਕੇ ਕਈ ਵਾਰ ਸੀ ਸ਼ਾਹਜ਼ਮਾਨ ਵੀਰੋ
ਨਾਦਰ ਅਹਿਮਦ ਦੀਆਂਲੁੱਟਾਂ ਹੱਦ ਕੀਤੀ ਕਈ ਪਿੰਡ ਹੋਇ ਬਨਿਸ਼ਾਨ ਵੀਰੋ
ਹੜ ਦਿੱਲੀਓਂ ਕਾਬਲੋਂ ਰਹੇ ਆਉਂਦੇ ਹੁੰਦੇ ਰਹੇ ਭਾਰੇ ਘਮਸਾਨ ਵੀਰੋ
ਪਈਆਂ ਭਾਜੜਾਂ ਰਹਿੰਦੀਆਂ ਦਿਨ ਰਾਤੀਂ ਦੁਖੀਲੋਕ ਡਾਢੇ ਕੁਰਲਾਨ ਵੀਰੋ
ਸਿੰਘ ਅੜੇ ਅੱਗੇ ਦੋਹਾਂ ਤਾਕਤਾਂ ਦੇ ਤੇਗਾਂ ਮਾਰ ਕੇ ਮਜ਼ੇ ਚਖਾਨ ਵੀਰੋ
ਦੋਵੇਂ ਬਾਦਸ਼ਾਹੀਆਂ ਝੂਣ ਸੁਟੀਆਂ ਜੀ ਭਾਵੇਂ ਹੋਇ ਬੇਅੰਤ ਨੁਕਸਾਨ ਵੀਰੋ
ਜ਼ੋਰ ਤੇਗ ਦੇ ਡੱਕਿਆ ਜ਼ਾਲਮਾਂ ਨੂੰ ਦੱਰ੍ਹੇ ਖੈਬਰੋਂ ਪਾਰ ਲੰਘਾਨ ਵੀਰੋ
ਸਿੰਘਾਂ ਮੱਲ ਪੰਜਾਬ ਦਾ ਰਾਜ ਲਿਆ ਬਾਰਾਂ ਮਿਸਲਾਂ ਜਿਵੇਂ ਬਨਾਨ ਵੀਰੋ
ਮਹਾਂਬਲੀ ਰਣਜੀਤ ਸਿੰਘ ਹੋਇਆਪੈਦਾਤਾਰਾਚਮਕਿਆ ਵਿਚਅਸਮਾਨ ਵੀਰੋ

ਬਾਰਾਂ ਮਿਸਲਾਂ ਓਸਨੇ ਤੋੜੀਆਂ ਜਿਉਂ ਸਿੰਘਾਂ ਰਾਜ ਕੀਤਾ ਕਾਇਮ ਆਨ ਵੀਰੋ
ਪਈ ਧਾਂਗ ਜਹਾਨ ਦੇ ਵਿਚ ਉਸਦੀ ਹੋਇ ਰਾਜੇ ਮਹਾਰਾਜੇ ਹੈਰਾਨ ਵੀਰੋ
ਕੀਤਾ ਰੱਜ ਕੇ ਰਾਜ ਪੰਜਾਹ ਬਰਸਾਂ ਫਤੇ ਖੜੀ ਰਹੀ ਹੈ ਦਰਬਾਨ ਵੀਰੋ
ਗਲਤੀ ਜਿਵੇਂ ਖਾਧੀਓਸ ਜੀਉਂਦਿਆਂ ਹੀ ਅਹਿਲਕਾਰ ਕੀਤੇ ਬੇਈਮਾਨ ਵੀਰੋ
ਖ਼ੁਦ.ਗਰਜ਼ ਵਜ਼ੀਰਾਂ ਨੇ ਜ਼ੋਰ ਫੜਿਆ ਕੀਤੀ ਇਹ ਨਾ ਓਸ ਪਛਾਨ ਵੀਰੋ
ਸਿੱਟਾ ਏਸਦਾ ਨਿਕਲਿਆ ਬੁਰਾ ਜਿਵੇਂ ਟੁਟਾ ਸਿੰਘਾਂ ਦਾ ਜ਼ੋਰ ਤਰਾਨ ਵੀਰੋ
ਦੋ ਬਰਸ ਨਾ ਰਾਜ਼ ਸੰਭਾਲ ਸੱਕੇ ਰਲੇ ਰੌਲ ਮੁੰਡੇ ਰੰਨਾਂ ਜਾਨ ਵੀਰੋ
ਫ਼ੌਜਾਂ ਬੇ-ਮੁਹਾਰੀਆਂ ਸਾਰੀਆਂ ਹੋ ਇਕ ਦੂਜੇ ਨੂੰ ਮਾਰ ਮੁਕਾਨ ਵੀਰੋ
ਸਿੰਘ ਮੁਦਕੀ ਅਤੇ ਫੀਰੋਜ਼ ਪੁਰੇ ਮੱਥਾ ਲਾਨ ਅੰਗ੍ਰੇਜ਼ਾਂ ਦੇ ਨਾਲ ਵੀਰੋ
ਬੇਈਮਾਨ ਆਗੂ ਤੇਜਾ ਸਿੰਘ ਜੈਸੇ ਬੇੜਾ ਪੰਥ ਦਾ ਭਰ ਡੁਬਾਨ ਵੀਰੋ
ਖਾਧੀ ਹਾਰ ਲਾਹੌਰ ਦਰਬਾਰ ਨੇ ਜੀ ਫ਼ਤੇ ਪਾਈ ਅੰਗ੍ਰੇਜ਼ ਮੈਦਾਨ ਵੀਰੋ
ਜੰਮੂ ਵਾਲਿਆਂ ਫੇਰ ਚਲਾਕ ਬਣਕੇ ਸਿੰਘ ਰਾਜ ਦੀ ਕੱਢ ਲਈ ਜਾਨ ਵੀਰੋ
ਅੜੇ ਆਨ ਲਾਹੌਰ ਅੰਗ੍ਰੇਜ਼ ਸਮਝੋ ਤੇ ਦਲੀਪ ਸਿੰਘ ਤਖ਼ਤ ਬੈਠਾਨ ਵੀਰੋ
ਛੇੜੀ ਛੇੜਭਾਵੀ ਕਰਤਾਰ ਦੀ ਨੇ ਗ਼ਦਰ ਮੱਚਿਆ ਵਿਚ ਮੁਲਤਾਨ ਵੀਰੋ
ਮੂਲ ਰਾਜ ਜਿਵੇਂ ਆਕੀ ਹੋਇ ਬੈਠਾ ਫ਼ੌਜਾਂ ਚੜ੍ਹੀਆਂ ਧੁਮ-ਧੁਮਾਨ ਵੀਰੋ
ਸ਼ੇਰ ਸਿੰਘ ਸਰਦਾਰ ਅਟਾਰੀ ਵਾਲਾ ਚਤਰ ਸਿੰਘ ਵਡਾ ਬਲਵਾਨ ਵੀਰੋ
ਦੋਹਾਂ ਪਿਉ ਪੁਤਾਂ ਜਿਵੇਂ ਜੰਗ ਕੀਤੇ ਮੋਂਗ ਰਸੂਲ ਗਿਰਦੇ ਲਾ ਤਰਾਨ ਵੀਰੋ
ਬੇ-ਮਸਾਲ ਬਹਾਦਰੀ ਜਾਹਿਰ ਕੀਤੀ ਮਸ਼ਹੂਰ ਹੈ ਵਿਚ ਜਹਾਨ ਵੀਰੋ
ਅੰਤ ਆਣ ਜਿਉਂ ਕਰਮਾਂ ਨੇ ਹਾਰ ਦਿੱਤੀ ਸ਼ੇਰ ਪਿੰਜਰੇ ਵਿਚ ਫਸਾਨ ਵੀਰੋ
ਰਾਜ ਖ਼ਤਮ ਹੋ ਗਿਆ ਰਣਜੀਤ ਸਿੰਘ ਦਾ ਬਾਜੀ ਜਿੱਤ ਜਿਉਂ ਸਿੰਘ ਹਰਾਨ ਵੀਰੋ
ਤਖਤੋਂ ਲਾਹ ਮਹਾਰਾਜੇ ਦਲੀਪ ਸਿੰਘ ਨੂੰ ਅੰਗਰੇਜ ਵਲਾਇਤ ਪੁਚਾਨ ਵੀਰੋ
ਬਾਦਸ਼ਾਹ ਅੰਗ੍ਰੇਜ ਪੰਜਾਬ ਦੇ ਹੋਏ ਖਾਲਸਈ ਝੰਡੇ ਜਿਉਂ ਪੁਟਾਨ ਵੀਰੋ
ਛਪੇ ਹੋਏ ਇਹ ਹਾਲ ਕਰਤਾਰ ਸਿੰਘਾ ਸੱਤਾਂ ਲੜੀਆਂ ਵਿਚ ਮਹਾਨ ਵੀਰੋ

*

ਗ੍ਰੰਥ ਦੇ ਸੰਪੂਰਨ ਹੋਣ ਦੀ ਤਾਰੀਖ

ਤੇਰਾਂ ਮੱਘਰੋਂ ਤੇ ਬੁਧਵਾਰ ਹੈਸੀ ਸੰਮਤ ਉਨੀ ਸੌ ਅੱਸੀ ਗਿਣਾਇਆ ਜੀ
ਹਾਲ ਬੰਦੇ ਬਹਾਦਰ ਦਾ ਲਿਖਿਆ ਏਦੂਜੀ ਵਾਰ ਬਹੁ ਜ਼ਤਨ ਕਰਾਇਆ ਜੀ
ਇਹਦਾ ਰੱਖਿਆ ਨਾਮ ''ਨਿਰਭੈ ਯੋਧਾ'' ਡੇਢ ਮਾਹ ਦੇ ਵਿਚ ਮੁਕਾਇਆ ਜੀ
ਇਹਦੇ ਵਿਚ ਕਵਿਤਾ ਸਿੱਧੀ ਸਾਫ ਰੱਖੀ ਨਾ ਫ਼ਜ਼ੂਲ ਵਧਾ ਵਧਾਇਆ ਜੀ
ਸੰਨ ਈਸਵੀ ਉਨੀ ਸੌ ਤੇਈ ਉਪਰ ਯਾਦਗਾਰ ਦੇ ਲਈ ਲਿਖਾਇਆ ਜੀ
ਚਾਰ ਸੌ ਪਚਵੰਜਵਾਂ ਗੁਰੂ ਨਾਨਕ ਕੀਤੀ ਕਿਰਪਾ ਤੋੜ ਚੜ੍ਹਾਇਆ ਜੀ
ਸੰਮਤ ਖਾਲਸਾ ਦੋ ਸੌ ਚਵੀ ਜਾਣੋ ਅੰਮ੍ਰਿਤਸਰ ਗ੍ਰੰਥ ਬਣਾਇਆ ਜੀ
ਭੁਲ ਚੁਕ ਜੋ ਰਹੀ ਕਰਤਾਰ ਸਿੰਘਾ ਖ਼ਿਮਾ ਕਰਨੀ ਆਖ ਸੁਨਾਇਆ ਜੀ

ਕਵੀ ਦਾ ਪਤਾ

ਪਿੰਡ ਦਾਸ ਦਾ ਹੈ ਕਲਾਸਵਾਲਾ ਸਿਆਲ ਕੋਟ ਦਾ ਜਿਲਾ ਵਿਚਾਰ ਭਾਈ
ਓਥੇ ਜਨਮ ਲਿਆ ਪਲਿਆ ਪਿੰਡ ਓਸੇ ਪਾਈ ਵਿੱਦਿਆ ਵਿੱਚੇ ਪਰਵਾਰ ਭਾਈ
ਹੋਇਆ ਜਵਾਨ ਤੇ ਪਲਟਨ ਵਿਚ ਗਿਆ ਬਰਸ ਪੰਦਰਾਂ ਦਿੱਤੇ ਗੁਜ਼ਾਰ ਭਾਈ
ਸੰਤਾਲੀ ਸਿਖ ਦਾ ਰਿਹਾ ਗ੍ਰੰਥੀ ਮੈਂ ਪਾਇਆ ਸੁਖ ਅਰਾਮ ਅਪਾਰ ਭਾਈ
ਓਥੇ ਬੈਠਕੇ ਪਹਿਲੇ ਗਰੰਥ ਲਿਖੇ ਬੰਦਾ ਆਦਿਕ ਲਵੋ ਚਿਤਾਰ ਭਾਈ
ਡੇਢ ਸਾਲ ਹੋਯਾ ਪਲਟਨ ਛੱਡ ਆਇਆ ਚਾਲਸਮੇਂ ਦੀਤੇਨਜਰ ਮਾਰ ਭਾਈ
ਰਾਮਦਾਸ ਸਤਿਗੁਰੂ ਨੇ ਸੱਦ ਲਿਆ ਕੀਤਾ ਚਰਨ ਸੇਵਕ ਸੇਵਾਦਾਰ ਭਾਈ
ਬਖਸ਼ਸ਼ ਪੰਥ ਬਖਸ਼ੀ ਕਰਤਾਰ ਸਿੰਘਾ ਕੂਕਰ ਘਰ ਦੇ ਤੇ ਦਯਾਧਾਰ ਭਾਈ

॥ ਇਤਿ ॥



'ਗੁਰਬਾਣੀ ਪ੍ਰੈਸ' ਬਾਗ ਜਲ੍ਹਿਆਂ ਵਾਲਾ ਅੰਮ੍ਰਿਤਸਰ ਵਿਚ ਛਪਿਆ।
ਪ੍ਰਿੰਟਰ ਸ: ਗੁਰਬਚਨ ਸਿੰਘ